ਅੰਤਰ-ਭਾਰਤੀ ਪੁਸਤਕ-ਮਾਲਾ

# ਤਾਸ਼ ਦੇ ਮਹਿਲ

ਸ਼੍ਰੀਮਤੀ ਮੁਪਾਲਰੰਗਨਾਇਕੰਮਾ

ਅਨੁਵਾਦਕ
ਸੁਰਿੰਦਰ ਸਿੰਘ ਜੌਹਰ



ਨੈਸ਼ਨਲ ਬੁਕ ਟਰੱਸਟ, ਇੰਡੀਆ
ਨਵੀਂ ਦਿੱਲੀ

# ਮੁਖਬੰਧ

ਭਾਰਤ ਇਕ ਵਿਸ਼ਾਲ ਦੇਸ਼ ਹੈ। ਸਭਿਆਚਾਰਕ ਤੌਰ ਤੇ ਭਾਵੇਂ ਸਾਡਾ ਦੇਸ਼ ਇਕਮੁੱਠ ਹੈ, ਪਰ ਹਾਲੀਂ ਅਸੀਂ ਉਹ ਬੰਧਨ ਪੱਕੇ ਕਰਨੇ ਹਨ ਜੋ ਇਸ ਨੂੰ ਇਕ ਸ਼ਕਤੀਸ਼ਾਲੀ ਅਤੇ ਉੱਨਤ ਰਾਸ਼ਟਰ ਬਣਾ ਸਕਣਗੇ।

ਸਾਡੇ ਦੇਸ਼ ਵਿਚ ਅਨੇਕ ਭਾਸ਼ਾਵਾਂ ਹਨ। ਏਨੀਆਂ ਭਾਸ਼ਾਵਾਂ ਸ਼ਾਇਦ ਦੁਨੀਆਂ ਦੇ ਹੋਰ ਕਿਸੇ ਦੇਸ਼ ਵਿਚ ਨਹੀਂ ਹਨ। ਪਰ ਮੰਦੇ-ਭਾਗਾਂ ਨੂੰ ਅਸੀਂ ਆਪਣੀ ਗੁਆਂਢੀ ਭਾਸ਼ਾ ਅਥਵਾ ਭਾਸ਼ਾਵਾਂ ਵਿਚ ਬਹੁਤ ਘਟ ਦਿਲਚਸਪੀ ਲੈਂਦੇ ਹਾਂ, ਇਸ ਲਈ ਸਾਨੂੰ ਉਨ੍ਹਾਂ ਦੇ ਅਨਮੋਲ ਭੰਡਾਰਾਂ ਦਾ ਗਿਆਨ ਹੀ ਨਹੀਂ ਹੁੰਦਾ। ਇਸ ਦੇ ਮੁਕਾਬਲੇ ਅਸੀਂ ਅੰਗਰੇਜ਼ੀ, ਫ਼ਰਾਂਸੀਸੀ ਅਤੇ ਜਰਮਨ ਆਦਿ, ਭਾਸ਼ਾਵਾਂ ਦੇ ਸਾਹਿਤ ਤੇ ਯੂਰਪੀਨ ਸਭਿਆਚਾਰਾਂ ਤੋਂ ਵਧੇਰੇ ਚੰਗੀ ਤਰ੍ਹਾਂ ਜਾਣੂ ਹਾਂ।

ਦੇਸ਼ ਦੇ ਭਾਵਕ ਅਤੇ ਸਭਿਆਚਾਰਕ ਸੰਗਠਨ ਲਈ ਬੜਾ ਜ਼ਰੂਰੀ ਹੈ ਕਿ ਦੇਸ਼ ਦੇ ਨਾਗਰਿਕ ਦੇਸ਼ ਦੀਆਂ ਦੂਜੀਆਂ ਭਾਸ਼ਾਵਾਂ ਦੀਆਂ ਉੱਤਮ ਰਚਨਾਵਾਂ ਤੋਂ ਚੰਗੀ ਤਰ੍ਹਾਂ ਜਾਣੂ ਹੋਣ ਅਤੇ ਇਸ ਤਰ੍ਹਾਂ ਉਹ ਇਨ੍ਹਾਂ ਭਾਸ਼ਾਵਾਂ ਨਾਲ ਸੰਬੰਧਤ ਦੇਸ਼-ਵਾਸੀਆਂ ਦੇ ਜੀਵਨ ਢੰਗ ਅਤੇ ਉਨ੍ਹਾਂ ਦੀਆਂ ਸਾਹਿਤਕ ਪ੍ਰਾਪਤੀਆਂ ਦਾ ਗਿਆਨ ਹਾਸਲ ਕਰ ਸਕਣ।

ਪੱਛਮ ਵਿਚ ਬਹੁਤ ਸਾਰੇ ਰਾਸ਼ਟਰ ਹਨ, ਅਤੇ ਹਰ ਇਕ ਦੀ ਆਪਣੀ ਵਖਰੀ ਭਾਸ਼ਾ ਹੈ। ਪਰ ਉਥੇ ਇਕ ਦੇਸ਼ ਦੇ ਲੋਕਾਂ ਨੂੰ ਦੂਜੇ ਦੇਸ਼ਾਂ ਦੇ ਸਾਹਿਤ ਅਤੇ ਵਿਚਾਰ-ਧਾਰਾਵਾਂ ਦਾ ਭਲੀ-ਭਾਂਤ ਗਿਆਨ ਹੈ। ਇਸ ਦੇ ਮੁਕਾਬਲੇ, ਸਾਨੂੰ ਆਪਣੇ ਗੁਆਂਢੀ ਦੀ ਭਾਸ਼ਾ ਦੇ ਸਾਹਿਤ ਤੇ ਉਸ ਦੇ ਜੀਵਨ ਫ਼ਲਸਫ਼ੇ ਦਾ ਬਹੁਤ ਘਟ ਗਿਆਨ ਹੈ। ਯੂਰਪ ਦੀ ਕਿਸੇ ਭਾਸ਼ਾ ਵਿਚ ਕੋਈ ਚੰਗੀ ਪੁਸਤਕ ਛਪੇ, ਦੂਜੀਆਂ ਭਾਸ਼ਾਵਾਂ ਵਿਚ ਉਸ ਦੇ ਅਨੁਵਾਦ ਤੁਰਤ ਛਪ ਜਾਂਦੇ ਹਨ। ਪਰ ਇਕ ਰਾਸ਼ਟਰ ਹੋਣ ਦੇ ਬਾਵਜੂਦ ਭਾਰਤ ਵਿਚ ਇਕ ਭਾਸ਼ਾ ਵਾਲਿਆਂ ਨੂੰ ਦੂਜੀ ਭਾਸ਼ਾ ਸੰਬੰਧੀ ਅਜਿਹੀ ਚੇਤਨਾ ਅਕਸਰ ਨਹੀਂ ਹੁੰਦੀ। ਬੇਸ਼ਕ ਹਾਲਾਤ ਬਦਲ ਰਹੇ ਹਨ, ਪਰ ਸਹਿਜੇ ਸਹਿਜੇ, ਮੱਠੀ ਚਾਲ ਨਾਲ।

ਇਸ ਨੂੰ ਮੁਖ ਰਖਦਿਆਂ ਸਰਕਾਰ ਨੇ ਹਰ ਭਾਸ਼ਾ ਦੀਆਂ ਕੁਝ ਚੋਣਵੀਆਂ ਸਮਕਾਲੀ ਜਾਂ ਨਿਕਟ-ਸਮਕਾਲੀ ਉੱਤਮ ਪੁਸਤਕਾਂ ਦੇ ਦੂਜੀਆਂ ਸਾਰੀਆਂ ਭਾਸ਼ਾਵਾਂ ਵਿਚ ਅਨੁਵਾਦ ਕਰਵਾਉਣ ਦੀ ਯੋਜਨਾ ਬਣਾਈ ਹੈ। ਇਸ ਮਨੋਰਥ ਲਈ ਅਜਿਹੀਆਂ ਪੁਸਤਕਾਂ

ਚੁਣੀਆਂ ਜਾਣਗੀਆਂ ਜਿਨ੍ਹਾਂ ਵਿਚ ਆਮ ਪਾਠਕਾਂ ਨੂੰ ਦਿਲਚਸਪੀ ਹੋਵੇ। ਇੰਜ ਇਹ ਪੁਸਤਕਾਂ ਬਹੁਤ ਕਰ ਕੇ ਕਹਾਣੀ ਸੰਗ੍ਰਹਿ, ਨਾਵਲ, ਦਿਲਚਸਪ ਸਫ਼ਰਨਾਮੇ ਜਾਂ ਜੀਵਨੀਆਂ ਆਦਿ ਹੋਣਗੀਆਂ। ਅਤੇ ਕੇਵਲ ਅਜਿਹੀਆਂ ਲੋਕ-ਪ੍ਰਿਯ ਰਚਨਾਵਾਂ ਚੁਣੀਆਂ ਜਾਣਗੀਆਂ, ਜਿਨ੍ਹਾਂ ਤੋਂ ਉਸ ਭਾਸ਼ਾ-ਵਰਗ ਦੇ ਜੀਵਨ ਢੰਗ, ਉਸ ਦੀਆਂ ਸਮਾਜਕ ਤੇ ਸਭਿਆਚਾਰਕ ਸਰਗਰਮੀਆਂ, ਉਸ ਦੀਆਂ ਸੱਧਰਾਂ ਤੇ ਉਮੰਗਾਂ ਦਾ ਗਿਆਨ ਮਿਲਦਾ ਹੋਵੇ।

ਆਸ ਹੈ ਕਿ ਇਹ ਯੋਜਨਾ ਸਾਡੇ ਬਹੁ-ਭਾਸ਼ੀ ਸਮਾਜ ਵਿਚ ਭਾਵਕ ਏਕਤਾ ਪੈਦਾ ਕਰਨ ਅਤੇ ਇਕ ਦੂਜੇ ਨੂੰ ਚੰਗੀ ਤਰ੍ਹਾਂ ਸਮਝਣ ਵਿਚ ਪੂਰੀ ਪੂਰੀ ਸਹਾਇਤਾ ਦੇ ਸਕੇਗੀ।

ਵਖ ਵਖ ਭਾਰਤੀ ਭਾਸ਼ਾਵਾਂ ਵਿਚੋਂ ਉੱਤਮ ਪੁਸਤਕਾਂ ਦੀ ਚੋਣ ਕਰਨਾ ਅਤੇ ਉਨ੍ਹਾਂ ਦੇ ਅਨੁਵਾਦ ਕਰਨਾ ਕੋਈ ਸੁਖਾਲਾ ਕੰਮ ਨਹੀਂ ਹੈ। ਅਸੀਂ ਆਪਣੇ ਸਲਾਹਕਾਰ-ਮੰਡਲ ਅਤੇ ਅਨੁਵਾਦਕਾਂ ਦੇ ਧੰਨਵਾਦੀ ਹਾਂ, ਜਿਨ੍ਹਾਂ ਦੀ ਅਗਵਾਈ ਅਤੇ ਮਿਲਵਰਤਣ ਸਦਕਾ ਹੀ ਇਹ ਯੋਜਨਾ ਸਫਲ ਹੋ ਸਕੀ ਹੈ।

ਨਵੀਂ ਦਿੱਲੀ **ਬੀ. ਵੀ. ਕੇਸਕਰ**

# ਭੂਮਿਕਾ

ਪੇਕ ਮੇਡਲੂ (ਤਾਸ਼ ਦੇ ਮਹਿਲ) ਅੱਜ ਕਲ੍ਹ ਤੇਲੁਗੂ ਨਾਵਲ ਦੇ ਖੇਤਰ ਵਿਚ ਪ੍ਰਸਿੱਧ ਲੇਖਿਕਾ ਸ਼੍ਰੀਮਤੀ ਮੁਪਾਲਰੰਗਨਾਇਕੰਮਾ ਦੀ ਉਘੀ ਰਚਨਾ ਹੈ, ਜਿਸ ਵਿਚ ਇਸਤ੍ਰੀ ਮਨ ਦੀ ਨਵੀਨ ਜਾਗ੍ਰਿਤੀ ਦਾ ਨਿਗਰ, ਸਹਿਜ ਤੇ ਸਜੀਵ ਚਿਤਰ ਮਿਲਦਾ ਹੈ। ਇਸ ਨਾਵਲ ਦੀ ਨਾਇਕਾ ਭਾਨੂੰਮੱਤੀ ਸੁਤੰਤਰ ਚੇਤਨ ਨਾਰੀ ਹੈ, ਜਿਹੜੀ ਸਥਿਤੀਆਂ ਨੂੰ ਸਮਝਣਾ ਤਾਂ ਜ਼ਰੂਰ ਜਾਣਦੀ ਹੈ, ਪਰ ਉਨ੍ਹਾਂ ਨਾਲ ਸਮਝੌਤਾ ਕਰਨਾ ਨਹੀਂ ਚਾਹੁੰਦੀ। ਪਰਿਵਾਰਕ ਜੀਵਨ ਵਿਚ ਪਸਰੀ ਹੋਈ ਅਸ਼ਾਂਤੀ ਨੂੰ ਆਪਣੇ ਦੁਪੱਟੇ ਨਾਲ ਪੂੰਝ ਕੇ ਦਿਖਾਉਟੀ ਵਿਸ਼ਵਾਸ਼ ਪ੍ਰਗਟ ਨਹੀਂ ਕਰਨਾ ਚਾਹੁੰਦੀ, ਆਦਮੀਪਣ ਦੇ ਮੋਹ ਵਿਚ ਭੁੱਲੇ ਹੋਏ ਪਤੀ ਦੇ ਚਰਨਾਂ ਵਿਚ ਖ਼ਾਮੋਸ਼ ਸਮਰਪਣ ਕਰਨ ਵਾਲੀ ਅਬਲਾ ਬਣਨਾ ਉਸ ਲਈ ਸਹਿਲ ਨਹੀਂ ਹੈ। ਜਵਾਨੀ ਦੇ ਉਭਾਰ ਸਮੇਂ ਉਸ ਦੇ ਮਨ ਵਿਚ ਉਭਰੀਆਂ ਹੋਈਆਂ ਆਸ਼ਾਵਾਂ ਨੂੰ ਜੀਵਨ ਦੀ ਅਸਲੀਅਤ ਵਿਚ ਪੀਸਦੀਆਂ ਹੋਈਆਂ ਵੇਖ ਕੇ ਉਸ ਦੇ ਮਨ ਵਿਚ ਹਫੜਾ-ਦਫੜੀ ਦੀ ਭਾਵਨਾ ਅਨ੍ਹੇਰੀ ਵਾਂਗ ਉਠਦੀ ਹੈ। ਅਖ਼ੀਰ ਉਹ ਆਪਣਾ ਸਭ ਕੁਝ — ਇਥੋਂ ਤੱਕ ਕਿ ਆਪਣੇ ਛੋਟੇ ਬੱਚੇ ਨੂੰ ਵੀ — ਛੱਡ ਕੇ ਆਪਣੇ ਪਤੀ ਤੋਂ, ਪਰਿਵਾਰ ਤੋਂ ਅਤੇ ਇਸ ਦੁਨੀਆਂ ਤੋਂ ਸਦਾ ਲਈ ਵਿਦਾ ਹੋ ਜਾਂਦੀ ਹੈ। ਸਮਾਜਕ ਰੋਕਾਂ ਥੱਲੇ ਦੱਬੀ ਹੋਈ ਇਸਤ੍ਰੀ ਦਾ ਘਾਇਲ ਅਤੇ ਬੇਚੈਨ ਹਿਰਦਾ ਜਾਗ੍ਰਿਤ ਹੋ ਕੇ ਮਰਦ ਦੀਆਂ ਅੱਖਾਂ ਖੋਲ੍ਹਣ ਲਈ ਆਪਣੇ ਆਪ ਨੂੰ ਖ਼ਤਮ ਕਰ ਲੈਂਦਾ ਹੈ।

ਆਪਣੀ ਬੇਬਸੀ ਤੇ ਵਿਆਕੁਲਤਾ ਨਾਲ ਭਰਿਆ ਹੋਇਆ ਆਧੁਨਿਕ ਇਸਤ੍ਰੀ ਦਾ ਸਜੀਵ ਵਰਨਣ ਇਸ ਨਾਵਲ ਦੀ ਨਾਇਕਾ ਭਾਨੂੰਮੱਤੀ ਦੇ ਪਾਤਰ ਚਿਤ੍ਰਨ ਵਿਚ ਮਿਲਦਾ ਹੈ। ਇਸਤ੍ਰੀ ਦੀਆਂ ਆਸ਼ਾਵਾਂ — ਉਮੀਦਾਂ, ਸਹਿਜ ਅਭਿਲਾਸ਼ਾਵਾਂ ਅਤੇ ਨਿੱਜੀ ਹੋਂਦ ਅਤੇ ਸ਼ਖ਼ਸੀਅਤ ਦੀ ਲਾਲਸਾ ਨੂੰ ਸਮਝਣ ਵਿਚ ਅਸਮਰਥ ਮਰਦ-ਜਾਤੀ ਦਾ ਪ੍ਰਤੀਕ ਹੈ — ਭਾਨੂੰਮੱਤੀ ਦਾ ਪਤੀ ਰਾਜਸ਼ੇਖਰਮ। ਵਾਸਤਵਿਕ ਜੀਵਨ ਨੂੰ ਆਪਣੀ ਕਲਪਨਾ ਤੋਂ ਇਕ ਦਮ ਭਿੰਨ ਵੇਖ ਕੇ ਵਿਆਕੁਲ ਹੋ ਚੁੱਕੀ ਭਾਨੂੰਮੱਤੀ ਦੇ ਆਵੇਗ ਨੂੰ ਕਦਮ ਕਦਮ ਤੇ ਮਰਯਾਦਾ ਅਤੇ ਕਾਬੂ ਵਿਚ ਰਖਣ ਦਾ ਯਤਨ ਕਰਦਾ ਹੈ, ਉਸ ਦਾ ਭਰਾ ਕੇਸ਼ਵ ਰਾਉ। ਰਾਜਸ਼ੇਖਰਮ ਅਤੇ ਕੇਸ਼ਵ ਰਾਉ ਦੋਵੇਂ ਮਰਦ ਸੁਭਾ ਦੇ ਅਤਿ ਦੇ ਪ੍ਰਤੀਕ ਹਨ। ਰਾਜਸ਼ੇਖਰਮ ਦੇ ਕਠੋਰ ਵਰਤਾ ਦੇ ਹੋਣ ਤੇ ਵੀ ਭਾਨੂੰਮੱਤੀ ਵਿਚ ਜੀਊਣ ਦੀ ਆਸ਼ਾ ਬਣੀ ਰਹਿੰਦੀ ਹੈ — ਕੇਵਲ ਆਪਣੇ ਭਰਾ ਦੇ ਭਰੋਸੇ। ਪਰ ਭਰਾ ਦਾ ਪਿਆਰ ਕਿੰਨਾ ਹੀ ਪ੍ਰਬਲ ਕਿਉਂ ਨਾ ਹੋਵੇ, ਉਹ ਭਾਨੂੰਮੱਤੀ ਨੂੰ ਜੀਵਨ ਦਾ ਆਧਾਰ ਪ੍ਰਦਾਨ ਕਰਨ ਵਿਚ ਸਮਰਥ ਤਾਂ ਰਹਿੰਦਾ ਹੈ, ਜੀਵਨ ਉਹ ਦੇ ਨਹੀਂ ਸਕਦਾ। ਬੇਰਹਿਮ ਤੇ ਉਦਾਸ ਜੀਵਨ ਵਿਚ ਭਾਨੂੰਮੱਤੀ ਦੇ ਕੋਮਲ ਪ੍ਰਾਣ ਸਹਿਜੇ ਹੀ ਖ਼ਤਮ ਹੋ ਜਾਂਦੇ ਹਨ।

ਠੋਕਰ ਖਾਣ ਤੇ ਰਾਜਸ਼ੇਖਰਮ ਦੀਆਂ ਅੱਖਾਂ ਖੁਲ੍ਹਦੀਆਂ ਹਨ। ਪਰ ਟੁੱਟਾ ਹੋਇਆ ਪਿਆਰ, ਖੋਏ ਹੋਏ ਪ੍ਰਾਣ ਸੱਦਾ ਲਈ ਉਸ ਦੇ ਜੀਵਨ ਤੋਂ ਦੂਰ ਹੋ ਜਾਂਦੇ ਹਨ।

ਸਾਰਾ ਨਾਵਲ ਇੰਨਾ ਗੁੰਦਿਆਂ ਹੋਇਆ ਤੇ ਬਝਿਆ ਹੋਇਆ ਪ੍ਰਤੀਤ ਹੁੰਦਾ ਹੈ ਜਿਵੇਂ ਸਾਰੀ ਕਹਾਣੀ ਇਕੋ ਸਾਹੇ ਕਹੀ ਗਈ ਹੋਵੇ। ਸਾਰਾ ਬਿਰਤਾਂਤ ਭਾਨੂੰਮੱਤੀ ਦੀ ਦੁਖਦਾਇਕ ਕਹਾਣੀ ਨੂੰ ਹੀ ਲੈ ਕੇ ਰਚਿਆ ਹੋਇਆ ਹੈ ਅਤੇ ਨਾਵਲ ਵਿਚ ਵਧੇਰੇ ਕਰ ਕੇ ਭਾਨੂੰਮੱਤੀ ਦੀਆਂ ਹੀ ਗੱਲਾਂ ਸੁਣਨ ਨੂੰ ਮਿਲਦੀਆਂ ਹਨ। ਫਿਰ ਵੀ ਸੁਹਿਰਦ ਪਾਠਕ ਦੇ ਮਨ ਵਿਚ ਅਗੋਂ ਦੀ ਗੱਲ ਸੁਣਨ ਦੀ ਉਤਸੁਕਤਾ ਲਗਾਤਾਰ ਬਣੀ ਰਹਿੰਦੀ ਹੈ। ਭਾਨੂੰਮੱਤੀ ਦੇ ਭਰਾ ਕੇਸ਼ਵਰਾਉ ਵਾਂਗ ਪਾਠਕ ਵੀ ਸ਼ਾਇਦ ਭੁੱਖ ਤ੍ਰੇਹ ਭੁੱਲ ਕੇ ਇਹ ਦੁਖ ਭਰੀ ਕਹਾਣੀ ਸੁਣਨ ਲਈ ਤਿਆਰ ਹੋ ਜਾਣਗੇ। ਕਹਾਣੀ ਵਿਚ ਕੱਥਨ ਜਾਂ ਗੱਲ ਬਾਤ ਵਿਚ ਕਿਤੇ ਵੀ ਗ਼ੈਰ ਜ਼ਰੂਰੀ ਵਿਸਥਾਰ ਨਹੀਂ ਲਭਦਾ।

ਕਹਾਣੀ ਦੇ ਅੰਤ ਵਿਚ ਭਾਨੂੰਮੱਤੀ ਦੇ ਛੋਟੇ ਬੱਚੇ ਦਾ ਮਾਂ ਲਈ ਤੜਪਣਾ ਅਤੇ ਸਾਰੇ ਟੱਬਰ ਦਾ ਸੋਗ ਵਿਚ ਡੁੱਬਣਾ ਆਦਿ ਘਟਨਾਵਾਂ ਭਾਨੂੰਮੱਤੀ ਦੇ ਪਰਿਵਾਰ ਦੇ ਨਾਲ ਨਾਲ ਪਾਠਕ ਪਰਿਵਾਰ ਨੂੰ ਵੀ ਦੁਖ-ਦਰਦ ਦੀ ਧਾਰਾ ਵਿਚ ਗੁੱਸ ਦਿੰਦੀਆਂ ਹਨ।

ਅੰਤ ਵਿਚ ਭਾਨੂੰਮੱਤੀ ਦਾ ਭਰਾ ਆਪਣੇ ਕੋਲੋਂ ਪੁੱਛਦਾ ਹੈ, "ਤਾਂ ਫਿਰ ਭਾਨੂੰ ਨੂੰ ਜੀਵਨ ਵਿਚ ਹਾਰ ਹੀ ਹਾਰ ਦਾ ਸਾਹਮਣਾ ਕਿਉਂ ਕਰਨਾ ਪਿਆ ? ਜੀਵਨ ਦੇ ਕਦਮ ਕਦਮ ਤੇ ਉਸ ਨੂੰ ਦੁਖ ਹੀ ਸਾਖਿਆਤ ਕਿਉਂ ਪ੍ਰਾਪਤ ਹੋਇਆ ? ਭਾਨੂੰ ਨੇ ਜਿਹੜੇ ਵੀ ਮਹਿਲ ਬਣਾਏ ਉਹ ਸਭ ਦੇ ਸਭ ਵੇਖਣ ਵਿਚ ਸੁੰਦਰ ਹੁੰਦੇ ਹੋਏ ਵੀ ਵਾਸਤਵਿਕ ਅਨੁਭਵ ਵਿਚ ਕੇਵਲ ਤਾਸ਼ ਦੇ ਮਹਿਲ ਕਿਉਂ ਬਣੇ ? ਉਸ ਨੂੰ ਆਪਣੇ ਮੰਦੇ ਭਾਗਾਂ ਦਾ ਸਿੱਟਾ ਜਾਂ ਕਰਮਾਂ ਦਾ ਚੱਕਰ ਸਮਝ ਕੇ ਸੰਤੁਸ਼ਟ ਹੋਣ ਦੀ ਲੋੜ ਕਿਉਂ ਪਈ।" ਉਸ ਦਾ ਉੱਤਰ ਵੀ ਉਸ ਨੂੰ ਮਿਲਦਾ ਹੈ —" ਭਾਨੂੰ ਨੇ ਭਾਰਤਵਰਸ਼ ਵਿਚ ਇਸਤ੍ਰੀ ਦਾ ਜਨਮ ਜੋ ਲਿਆ ਸੀ।

ਇਹ ਸਵਾਲ ਤੇ ਜਵਾਬ ਅੱਜ ਦੀ ਭਾਰਤੀ ਇਸਤ੍ਰੀ ਲਈ ਅਤਿਅੰਤ ਮਹੱਤਵਪੂਰਨ ਹੈ। ਅੱਜ ਦੀ ਇਸਤ੍ਰੀ ਜਾਗ੍ਰਿਤ ਹੈ, ਮਾਸੂਮ ਨਹੀਂ, ਮਰਦ ਵਾਂਗ ਉਹ ਵੀ ਹਰ ਤਰ੍ਹਾਂ ਕੁਸ਼ੱਲ ਹੈ। ਮਰਦ ਦੀ ਛਾਂ ਬਣ ਕੇ ਟੁਰਨ ਵਾਲੀ ਅਬਲਾ ਨਹੀਂ, ਉਹ ਕੇਵਲ ਸੁਣਦੀ ਹੀ ਨਹੀਂ ਸੋਚਦੀ ਵੀ ਹੈ। ਉਸ ਨੂੰ ਜਿਵੇਂ ਕੁਝ ਲੋਕ ਚਾਹੁੰਦੇ ਨੇ, ਉਸੇ ਤਰ੍ਹਾਂ ਉਹ ਵੀ ਕੁਝ ਚਾਹੁੰਦੀ ਹੈ। ਧਰਮ ਅਰਥ, ਕਾਮ — ਸਭੀ ਖੇਤਰਾਂ ਵਿਚ ਪੁਰਸ਼ ਦੀ ਉਹ ਸਾਥੀ ਹੈ — ਪਿਛੇ ਟੁਰਨ ਵਾਲੀ ਨਹੀਂ। ਪੇਕ ਮੈਡਲੂ (ਤਾਸ਼ ਦੇ ਮਹਿਲ) ਪੜ੍ਹਨ ਮਗਰੋਂ ਪਾਠਕਾਂ ਨੂੰ ਇਸੇ ਭਾਵ ਦਾ ਦਰਸ਼ਨ ਜਿਹਾ ਹੋ ਜਾਂਦਾ ਹੈ ਅਤੇ ਇਸੇ ਵਿਚ ਇਸ ਰਚਨਾ ਦੀ ਸਾਰਤਕਤਾ ਹੈ।

ਸ੍ਰੀਮਤੀ ਰੰਗਨਾਇਕੰਮਾ ਦੀਆਂ ਪੇਕ ਮੈਡਲੂ (ਤਾਸ਼ ਦੇ ਮਹਿਲ) ਤੋਂ ਬਿਨਾਂ, ਹੋਰ

ਵੀ ਕਈ ਰਚਨਾਵਾਂ ਪ੍ਰਕਾਸ਼ਤ ਹੋਈਆਂ ਹਨ । ਉਨ੍ਹਾਂ ਦਾ ਪਹਿਲਾ ਨਾਵਲ 'ਕ੍ਰਿਸ਼ਨਵੇਣੀ' 1962 ਵਿਚ ਪ੍ਰਕਾਸ਼ਤ ਹੋਇਆ ਸੀ । ਲਗਭਗ ਉਸੇ ਵੇਲੇ 'ਪੇਕ ਮੇੜਲੂ' 'ਆਂਧਰ ਪ੍ਰਭਾ' ਨਾਂ ਦੀ ਸਪਤਾਹਿਕ ਪਤਰਕਾ ਵਿਚ ਲੜੀਵਾਰ ਪ੍ਰਕਾਸ਼ਤ ਹੋਇਆ ਸੀ । ਪੁਸਤਕ ਦੇ ਰੂਪ ਵਿਚ ਇਹ ਨਾਵਲ ਮਗਰੋਂ ਛਪਿਆ ਸੀ ।

ਉਨ੍ਹਾਂ ਦੀ ਪਹਿਲੀ ਰਚਨਾ 'ਕ੍ਰਿਸ਼ਨਵੇਣੀ' ਵਿਚ ਹੀ ਉਨ੍ਹਾਂ ਦੀ ਪ੍ਰਤਿਭਾ ਦੇ ਬੀਜ ਫੁੱਟ ਪਏ ਸਨ । ਨਾਵਲ ਦੀ ਨਾਇਕਾ ਕ੍ਰਿਸ਼ਨਵੇਣੀ ਕੰਵਾਰੀ ਹੋਣ ਤੇ ਵੀ ਪਿਆਰ ਨਾਲ ਖੇਡਣ ਦਾ ਯਤਨ ਕਰਦੀ ਹੈ । ਉਹ ਮੁੱਢ ਵਿਚ ਕਿਸੇ ਨੂੰ ਪਿਆਰ ਕਰਦੀ ਹੈ, ਪਰ ਅੰਤ ਵਿਚ ਉਸ ਦਾ ਵਿਆਹ ਕਿਸੇ ਹੋਰ ਨਾਲ ਹੋ ਜਾਂਦਾ ਹੈ । ਪਿਆਰ ਦੇ ਇਸ ਪਹਿਲੇ ਰੰਗ ਦਾ ਜਦ ਉਸ ਦੇ ਪਤੀ ਨੂੰ ਪਤਾ ਚਲਦਾ ਹੈ ਤਾਂ ਉਹ ਉਸ ਨੂੰ ਛੱਡ ਕੇ ਚਲਾ ਜਾਂਦਾ ਹੈ । ਇਥੋਂ ਕਹਾਣੀ ਦੋ ਵੱਖ ਵੱਖ ਧਾਰਾਵਾਂ ਵਿਚ ਟੁਰ ਕੇ ਸਮਾਪਤ ਹੋ ਜਾਂਦੀ ਹੈ । ਪਹਿਲੇ ਸੰਕਲਨ ਵਿਚ ਲੇਖਿਕਾ ਨੇ ਪਤੀ ਪਤਨੀ ਦਾ ਪੁਨਰ ਮਿਲਨ ਘੜ ਕੇ ਕਹਾਣੀ ਨੂੰ ਸੁਖਾਂਤ ਬਣਾਇਆ ਸੀ, ਪਰ ਮਗਰੋਂ ਕਹਾਣੀ ਨੂੰ ਦੁਖਾਂਤ ਦੇ ਰੂਪ ਵਿਚ ਵੇਖਣ ਦੀ ਜਿਗਿਆਸਾ ਪ੍ਰਗਟ ਕਰਨ ਵਾਲੇ ਪਾਠਕਾਂ ਦੀ ਬੇਨਤੀ ਤੇ ਪਤੀ ਨੂੰ ਬੇਮੁੱਖ ਅਤੇ ਕਠੋਰ ਬਣਾ ਕੇ ਲੇਖਿਕਾ ਨੇ ਉਸ ਨੂੰ ਦੁਖਾਂਤ ਬਣਾ ਦਿਤਾ ਸੀ । ਇਸ ਵਿਚ ਲੇਖਿਕਾ ਦੀ ਇੱਛਾ ਅਨੁਸਾਰ ਚਿਤ੍ਰਨ ਸ਼ਕਤੀ ਦਾ ਪ੍ਰਮਾਣ ਮਿਲਦਾ ਹੈ ।

ਇਸ ਦੇ ਬਾਅਦ ਵਾਲੀਆਂ ਰਚਨਾਵਾਂ ਵਿਚ ਵਿਆਹੁਤਾ ਜੀਵਨ ਦੀ ਅਸਫਲਤਾ ਦਾ ਚਿਤ੍ਰ ਬਹੁਤ ਮਿਲਦਾ ਹੈ । ਪੇਕ ਮੇਡਲੂ ਵਿਚ ਇਹ ਪ੍ਰਵਿਰਤੀ ਸਿਖਰ ਤਕ ਪਹੁੰਚ ਗਈ ਹੈ । ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਸਭ ਤੋਂ ਉੱਚਤਮ ਹੈ ਉਨ੍ਹਾਂ ਦੀ ਰਚਨਾ 'ਬੱਲੀਪੀਠਮ' ਜਿਸ ਵਿਚ, ਭਾਵੇਂ ਲੇਖਿਕਾ ਉਸ ਅਭੇਦਤਾ ਨੂੰ ਪ੍ਰਾਪਤ ਨਹੀਂ ਕਰ ਸਕੀ ਜਿਹੜੀ ਪੇਕ ਮੇਡਲੂ ਦੇ ਅੱਖਰ ਅੱਖਰ ਵਿਚ ਪ੍ਰਗਟ ਹੁੰਦੀ ਹੈ ।

ਬੱਲੀਪੀਠਮ ਅੰਤਰ-ਜਾਤੀ ਵਿਆਹ ਦੀ ਸਮੱਸਿਆ ਨੂੰ ਲੈ ਕੇ ਲਿਖਿਆ ਗਿਆ ਨਾਵਲ ਹੈ । ਅਰੁਨਾ ਅਤੇ ਭਾਸਕਰ ਆਦਰਸ਼ ਦੇ ਜੋਸ਼ ਵਿਚ ਯਥਾਰਥ ਦੀ ਕਠੋਰਤਾ ਦੀ ਕਲਪਨਾ ਵੀ ਨਹੀਂ ਕਰ ਸਕਦੇ । ਆਦਰਸ਼ ਦੀ ਕਲਪਨਾ ਅਤਿਅੰਤ ਮਧੁੱਰ ਹੁੰਦੀ ਹੈ, ਯਥਾਰਥ ਸਾਰੀ ਮਧੁਰਤਾ ਨੂੰ ਲੁਕੋ ਦਿੰਦਾ ਹੈ । ਇਹ ਨਾਵਲ 1963 ਵਿਚ ਪ੍ਰਕਾਸ਼ਤ ਹੋਇਆ ਸੀ ਅਤੇ 1965 ਵਿਚ ਇਸ ਨੂੰ ਆਂਧਰਾ ਪ੍ਰਦੇਸ਼ ਸਾਹਿਤ ਅਕਾਦਮੀ ਦਾ ਪੁਰਸਕਾਰ ਮਿਲਿਆ ਸੀ, 'ਬੱਲੀਪੀਠਮ' ਮਗਰੋਂ ਕਲਾਤਮਕ ਪਕਿਆਈ ਅਤੇ ਪ੍ਰਗਟਾਅ ਦੀ ਸਜੀਵਤਾ ਦੀ ਦ੍ਰਿਸ਼ਟੀ ਤੋਂ ਉਨ੍ਹਾਂ ਦੇ ਨਾਵਲ 'ਰਚਯਿਤ੍ਰੀ' ਦੀ ਉਦਾਹਰਣ ਦਿਤੀ ਜਾ ਸਕਦੀ ਹੈ । 'ਰਚਯਿਤ੍ਰੀ' ਵਿਚ ਨਾਵਲ ਦੀ ਲੇਖਿਕਾ ਦਾ ਮਨ ਪ੍ਰਤੀਬਿੰਬ ਹੁੰਦਾ ਹੈ । ਇਕ ਇਸਤ੍ਰੀ ਜਿਹੜੀ ਕਿਸੇ ਦੀ ਪਤਨੀ ਹੁੰਦੀ ਹੈ, ਲੇਖਿਕਾ ਦੇ ਰੂਪ ਵਿਚ ਕਾਫ਼ੀ ਨਾਮਣਾ ਖੱਟਦੀ ਹੈ । ਇਸ ਪ੍ਰਸਿੱਧ ਲੇਖਿਕਾ ਦੀ ਜਾਣਕਾਰੀ ਪ੍ਰਾਪਤ ਕਰਨ ਅਤੇ ਉਸ ਦੇ

ਸਾਹਿਤਕ ਵਿਚਾਰਾਂ ਨਾਲ ਵਟਾਂਦਰਾ ਕਰਨ ਦੇ ਉਦੇਸ਼ ਨਾਲ ਕਈ ਲੋਕ ਉਸ ਨੂੰ ਮਿਲਣ ਆਉਂਦੇ ਹਨ। ਪਰ ਲੇਖਿਕਾ ਦੇ ਪਤੀ-ਦੇਵ ਨੂੰ ਇਹ ਸਭ ਕੁਝ ਪਸੰਦ ਨਹੀਂ। ਅਖ਼ੀਰ ਉਹ ਵੈਰਾਗੀ ਹੋ ਕੇ ਆਪਣੀ ਪਤਨੀ ਦਾ ਤਿਆਗ ਕਰ ਕੇ ਤੀਰਥ ਯਾਤਰਾ ਕਰਨ ਚਲਾ ਜਾਂਦਾ ਹੈ। ਉਥੇ ਵੀ ਉਸ ਦਾ ਮਨ ਪ੍ਰਸੰਨ ਨਹੀਂ ਰਹਿੰਦਾ। ਅੰਤ ਵਿਚ ਪਛਤਾਵਾ ਕਰਨ ਵਾਲੇ ਪਤੀ ਦੀ ਛੱਡੀ ਹੋਈ ਪਤਨੀ ਨਾਲ ਸੁਖਦਾਇਕ ਮਿਲਣੀ ਹੁੰਦੀ ਹੈ। ਇਸ ਨਾਵਲ ਰਾਹੀਂ ਲੇਖਿਕਾ ਨੇ ਇਸਤ੍ਰੀ ਦੀ ਆਜ਼ਾਦ ਹੋਂਦ ਦਾ ਸਮਰਥਨ ਕੀਤਾ ਹੈ ਅਤੇ ਨਾਲ ਹੀ ਨਾਲ ਸਾਹਿਤਕ ਰਚਨਾ ਦਾ ਆਦਰਸ਼, ਲੇਖਕਾਂ ਦੀ ਜ਼ਿੰਮੇਵਾਰੀ, ਇਸਤ੍ਰੀ ਪੁਰਸ਼ ਦਾ ਪਰਸਪਰ ਸੰਬੰਧ ਆਦਿ ਕਈ ਵਿਸ਼ਿਆਂ ਤੇ ਸੰਤੁਲਤ ਵਿਚਾਰ ਪੇਸ਼ ਕੀਤੇ ਗਏ ਹਨ। ਇਹ ਲੇਖਿਕਾ ਦੀ ਅਨੁਭਵ ਭਰੀ ਰਚਨਾ ਹੈ।

ਅੱਜ ਕਲ੍ਹ ਰੰਗਨਾਇਕੰਮਾ ਦਾ 'ਸਵੀਟ ਹੋਮ' (ਦੋ ਭਾਗਾਂ ਵਿਚ ਪ੍ਰਕਾਸ਼ਤ) ਹਰ ਘਰ ਵਿਚ ਬੜੇ ਚਾਅ ਨਾਲ ਪੜ੍ਹਿਆ ਜਾ ਰਿਹਾ ਹੈ। ਇਸ ਵਿਚ ਪਰਿਵਾਰਕ ਜੀਵਨ ਨੂੰ ਸੁਖਦਾਇਕ ਬਣਾਉਣ ਲਈ ਪਤੀ ਦੀ ਜ਼ਿੰਮੇਵਾਰੀ ਨੂੰ ਸਪੱਸ਼ਟ ਕਰਦੇ ਹੋਇਆਂ ਲੇਖਿਕਾ ਨੇ ਰੂੜੀਵਾਦੀ ਸਮਾਜ ਦੀਆਂ ਕਈ ਨਿਰਾਰਥਕ ਮਨੌਤੀਆਂ ਨੂੰ ਚਿਤਾਵਨੀ ਦਿਤੀ ਹੈ। ਇਸੇ ਵਾਦ-ਵਿਵਾਦ ਅਤੇ ਕ੍ਰਾਂਤੀਕਾਰੀ ਦੇ ਪ੍ਰਤਿਕਰਮ ਦੇ ਰੂਪ ਵਿਚ ਸ਼ਾਰਵਰੀ ਦਾ 'ਹਾਟ ਹੋਮ' ਹੁਣੇ ਹੁਣੇ ਹੀ ਪ੍ਰਕਾਸ਼ਤ ਹੋਇਆ ਹੈ। 'ਇਸਤ੍ਰੀ' ਨਾਂ ਦਾ ਉਨ੍ਹਾਂ ਦਾ ਨਾਵਲ ਵੀ ਕਾਫ਼ੀ ਉੱਤਮ ਰਚਨਾ ਹੈ। ਇਸ ਵਿਚ ਪਿਆਰ ਦੇ ਬੂਹੇ ਤੋਂ ਠੁਕਰਾਈ ਗਈ ਇਸਤ੍ਰੀ ਦਾ ਤਿਆਗੀ ਜੀਵਨ ਵਰਣਤ ਹੈ। ਭਾਵੇਂ, ਇਸਤ੍ਰੀ ਚੰਚਲ ਸੁਭਾ ਦੀ ਮੰਨੀ ਜਾਂਦੀ ਹੈ, ਪਰ 'ਇਸਤ੍ਰੀ' ਦੀ ਨਾਰੀ ਮਰਦ ਦੇ ਮੁਕਾਬਲੇ ਤੇ ਵਧ ਸੰਤੁਲਤ, ਸੰਜਮੀ ਅਤੇ ਸਜੀਵ ਜਾਪਦੀ ਹੈ। ਉਨ੍ਹਾਂ ਦਾ ਇਕ ਹੋਰ ਨਾਵਲ 'ਕੂਲਿਨਾਗੋਡਲੂ (ਢੱਠੀਆਂ ਹੋਈਆਂ ਕੰਧਾਂ) ਪਰਿਵਾਰਿਕ ਜੀਵਨ ਵਿਚ ਅਕਸਰ ਆਉਣ ਵਾਲੇ ਉਤਰਾ ਚੜ੍ਹਾ ਦਾ ਸੁੰਦਰ ਚਿਤ੍ਰ ਪੇਸ਼ ਕਰਦਾ ਹੈ।

ਇਨ੍ਹਾਂ ਪ੍ਰਮੁੱਖ ਨਾਵਲਾਂ ਤੋਂ ਬਿਨਾਂ ਉਨ੍ਹਾਂ ਦਾ ਇਕ ਕਹਾਣੀ ਸੰਗ੍ਰਹਿ 'ਸ਼ੋਭਲ ਰਾਤ੍ਰੀ' (ਪਹਿਲੀ ਰਾਤ) ਦੇ ਨਾਂ ਹੇਠ ਛਪਿਆ ਹੈ।

ਇਸ ਤਰ੍ਹਾਂ ਹੁਣ ਤਕ ਉਨ੍ਹਾਂ ਦੇ ਦਸ-ਬਾਰਾਂ ਨਾਵਲ ਅਤੇ ਇਕ ਕਹਾਣੀ ਸੰਗ੍ਰਹਿ ਪ੍ਰਕਾਸ਼ਤ ਹੋਏ ਹਨ। ਉਨ੍ਹਾਂ ਨੇ ਪੰਦਰਾਂ ਸਾਲ ਦੀ ਬਾਲ ਅਵਸਥਾ ਤੋਂ ਲਿਖਣਾ ਆਰੰਭ ਕੀਤਾ ਅਤੇ ਹੁਣ ਉਨ੍ਹਾਂ ਦੀ ਉਮਰ ਕੇਵਲ 30 ਵਰ੍ਹੇ ਹੈ। ਅਗੋਂ ਉਨ੍ਹਾਂ ਦੇ ਜੀਵਨ ਤੋਂ ਵਧ ਰੌਸ਼ਨੀ ਪ੍ਰਾਪਤ ਕਰਨ ਲਈ ਲੋਕ ਬੜੀ ਉਤਸੁਕਤਾ ਨਾਲ ਭਵਿੱਖ ਨੂੰ ਉਡੀਕ ਰਹੇ ਹਨ।

ਅਨੁਭਵਾਂ ਦੀ ਤੀਬਰਤਾ, ਵਾਸਤਵਿਕਤਾ ਪ੍ਰਤੀ ਅਟੱਲ ਵਿਸ਼ਵਾਸ ਅਤੇ ਇਸਤਰੀ ਗੌਰਵ ਨੂੰ ਪ੍ਰਗਟਾਉਣ ਵਿਚ ਅਸੀਮ ਆਪਣਾਪਨ — ਉਨ੍ਹਾਂ ਦੀਆਂ ਰਚਨਾਵਾਂ ਨੂੰ ਬਿਨਾਂ

ਅਡੰਬਰ ਦੇ ਖਿਚ ਪ੍ਰਦਾਨ ਕਰਨ ਵਾਲੀਆਂ ਪ੍ਰਮੁਖ ਵਿਸ਼ੇਸ਼ਤਾਈਆਂ ਹਨ । ਉਨ੍ਹਾਂ ਦੀਆਂ ਸਭ ਰਚਨਾਵਾਂ ਵਿਚ ਅਨੰਦਮਈ ਜੀਵਨ ਦੀ ਕਾਮਨਾ ਕਈ ਰੂਪਾਂ ਵਿਚ ਪ੍ਰਗਟ ਹੁੰਦੀ ਹੈ । ਸਾਹਿਤ, ਸੰਗੀਤ, ਨ੍ਰਿਤ ਆਦਿ ਜਿਸ ਪ੍ਰਕਾਰ ਕਲਾ ਦੇ ਅੰਗ ਮੰਨੇ ਜਾਂਦੇ ਹਨ, ਇਸੇ ਤਰ੍ਹਾਂ ਅਨੰਦਮਈ ਜੀਵਨ ਬਿਤਾਉਣਾ ਵੀ ਉਨ੍ਹਾਂ ਦੇ ਵਿਚਾਰ ਵਿਚ ਇਕ ਕਲਾ ਹੈ । ਇਸ ਕਲਾ ਦੀ ਅਰਾਧਨਾ ਉਨ੍ਹਾਂ ਦੀ ਸਾਹਿਤਕ ਸਾਧਨਾ ਦਾ ਪ੍ਰਮੁਖ ਉਦੇਸ਼ ਹੈ ।

ਸ੍ਰੀਮਤੀ ਰੰਗਨਾਇਕੰਮਾ ਵਾਂਗ ਅੱਜ ਕਲ੍ਹ ਤੇਲੁਗੂ ਵਿਚ ਕਈ ਹੋਰ ਵੀ ਸਨਮਾਨਤ ਨਾਵਲਕਾਰ ਹਨ । ਇਨ੍ਹਾਂ ਵਿਚ ਕੋਡਵਟੀਗੰਟੀ ਕੁਟੰਬਰਾਓ, ਰਾਚਕੋਂਡਵਿਸ਼ਵਨਾਥ ਸ਼ਾਸਤ੍ਰੀ, ਬਲੀਵਾਡ ਕਾਂਤਾ ਰਾਉ, ਦਵੇਦੁਲਵਿਸ਼ਾਲਾਕਸ਼ੀ, ਯੱਦਨਪੂਡੀ ਸੁਲੋਚਨਾ ਰਾਣੀ, ਕੋਡੂਰੀ ਕੋਸ਼ਲਿਆ ਦੇਵੀ ਦੇ ਨਾਂ ਗੌਰਵ ਨਾਲ ਲਏ ਜਾ ਸਕਦੇ ਹਨ । ਇਹ ਸਾਰੇ ਲੇਖਕ ਬੜੀ ਹੁਸ਼ਿਆਰੀ ਨਾਲ ਨਾਵਲ ਸਾਹਿਤ ਨੂੰ ਸਮੁੰਦਰ ਬਣਾ ਰਹੇ ਹਨ । ਅੱਜ ਕਲ੍ਹ ਤੇਲੁਗੂ ਬੋਲੀ ਦੇ ਪਾਠਕ ਕਹਾਣੀ ਅਤੇ ਨਾਵਲ ਪੜ੍ਹਨ ਵਿਚ ਵਿਸ਼ੇਸ਼ ਰੁੱਚੀ ਵੀ ਦਿਖਾ ਰਹੇ ਹਨ । ਲੋਕ ਰੁਚੀ ਨੂੰ ਪਹਿਚਾਣਨ ਵਾਲੇ ਸੁਹਿਰਦ ਲੇਖਕ ਵੀ ਦਿਨੋ ਦਿਨ ਵਧ ਰਹੀ ਗਿਣਤੀ ਵਿਚ ਇਸ ਖੇਤਰ ਵਿਚ ਪ੍ਰਵੇਸ਼ ਕਰ ਰਹੇ ਹਨ । ਤੇਲੁਗੂ ਨਾਵਲ ਦਾ ਆਰੰਭ 1878 ਵਿਚ ਕੰਦੁਕੂਰੀ ਵੀਰੇਸ਼ਲਿੰਗਮ ਦੇ 'ਰਾਜਸ਼ੇਖਰ ਚਰਿਤਮ' ਨਾਲ ਹੋਇਆ ਸੀ, ਫਿਰ ਵੀ ਨਾਵਲ ਰਚਨਾ ਵਿਚ ਸੰਪੂਰਨ ਪਕਿਆਈ ਬਹੁਤੀ ਅੱਜ ਕਲ੍ਹ ਹੀ ਵੇਖਣ ਵਿਚ ਆ ਰਹੀ ਹੈ । ਵੀਰੇਸ਼ਲਿੰਗਮ ਮਗਰੋਂ ਲਕਸ਼ਮੀ ਨਾਰਾਇਣ ਦੇ ਨਾਵਲ 'ਮਾਲਾਪੱਲੀ' ਨੇ ਨਾਵਲ ਰਚਨਾ ਨੂੰ ਸਹੀ ਸੇਧ ਦਿਤੀ ਹੈ । ਸਮਾਜਕ ਜੀਵਨ ਦਾ ਚਿਤ੍ਰਨ ਕਰ ਕੇ ਸਮਾਜ ਨੂੰ ਹਰ ਤਰ੍ਹਾਂ ਸੁਧਾਰਨ ਦਾ ਸੂਖਮ ਸਾਧਨ ਨਾਵਲ ਨਾਂ ਦੀ ਨਵੀਂ ਸਾਹਿਤਕ ਵਿਧੀ ਵਿਚ ਲੇਖਕਾਂ ਨੇ ਲਭਿਆ ਹੈ। ਨਾਵਲ ਨੂੰ ਤੇਲੁਗੂ ਵਿਚ 'ਨਾਵਲਾ' ਜਾਂ 'ਨਵਲਿਕਾ' ਕਿਹਾ ਜਾਂਦਾ ਹੈ । ਇਹ ਸ਼ਬਦ ਮੂਲ ਅੰਗ੍ਰੇਜ਼ੀ ਦਾ ਹੁੰਦੇ ਹੋਏ ਵੀ, ਭਾਰਤੀ ਸਾਹਿਤ ਦੀ ਆਧੁਨਿਕ ਰਫ਼ਤਾਰ ਨੂੰ ਦੇਖਦੇ ਹੋਏ ਸਾਰਥਕ ਅਤੇ ਉਚਿਤ ਪ੍ਰਤੀਤ ਹੁੰਦਾ ਹੈ ।

ਕਵੀ ਸਮਰਾਟ ਵਿਸ਼ਵਨਾਥ ਸਤਿਆਨਾਰਾਇਣ ਦਾ 'ਵੇਈਂਪਾਡਗਲੂ' ਅਤੇ ਬਾਪੀਰਾਜੂ ਦਾ 'ਨਾਰਾਇਣ ਰਾਉ' ਲਗ ਭਗ ਇਕੋ ਸਮੇਂ ਹੀ ਪ੍ਰਕਾਸ਼ਤ ਹੋਏ । ਦੋਹਾਂ ਨੇ ਰਚਨਾ ਸ਼ਿਲਪ ਨੂੰ ਅਗੇ ਵਧਾਉਣ ਵਿਚ ਕਾਫੀ ਹਿੱਸਾ ਪਾਇਆ ਹੈ । ਸਤਿਆ-ਨਾਰਾਇਣ ਦੇ 'ਏਕਵੀਰਾ' ਦੇ ਆਧਾਰ ਤੇ ਹੁਣ ਫ਼ਿਲਮ ਵੀ ਬਣ ਚੁਕੀ ਹੈ । ਇਸੇ ਤਰ੍ਹਾਂ ਦਵੇਦੁਲ ਵਿਸ਼ਾਲਾਖਸ਼ੀ ਦਾ 'ਵਾਰਧੀ' ਨਾਂ ਦਾ ਨਾਵਲ ਵੀ ਹੁਣ ਫ਼ਿਲਮ ਦਾ ਰੂਪ ਲੈ ਚੁਕਿਆ ਹੈ ।

ਅੱਜ ਕਲ੍ਹ ਤੇਲੁਗੂ ਦੀਆਂ ਪੱਤਰ ਪਤ੍ਰਕਾਵਾਂ ਵਿਚ ਕਈ ਲੜੀਵਾਰ ਨਾਵਲ ਛਪਦੇ ਰਹਿੰਦੇ ਹਨ । ਇਨ੍ਹਾਂ ਨਾਵਲਾਂ ਦਾ ਪ੍ਰਚਾਰ ਪਾਠਕਾਂ ਦੀ ਵਧ ਰਹੀ ਰੁਚੀ ਅਤੇ ਲੇਖਕਾਂ

ਦੇ ਜ਼ੋਰਦਾਰ ਉਤਸ਼ਾਹ ਕਾਰਨ ਪਰਸਪਰ ਲਾਭ ਦਿਨੋ ਦਿਨ ਵਧ ਰਿਹਾ ਹੈ। 'ਕਵੀ ਸਮਰਾਟ' ਵੀ ਅੱਜ ਕਲ੍ਹ ਇਸ ਖੇਤਰ ਵਿਚ ਵਧੇਰੇ ਪ੍ਰਵੇਸ਼ ਕਰਦੇ ਦਿਸ ਰਹੇ ਹਨ। ਹਰ ਸਾਲ ਕਹਾਣੀ-ਨਾਵਲ ਯੋਗਤਾ ਦੇ ਮੁਕਾਬਲੇ ਕੀਤੇ ਜਾਂਦੇ ਹਨ। ਇਨ੍ਹਾਂ ਨਾਲ ਵੀ ਨਾਵਲ ਲਿਖਣ ਵਾਲਿਆਂ ਨੂੰ ਕਾਫੀ ਪ੍ਰੋਤਸਾਹਨ ਮਿਲ ਰਿਹਾ ਹੈ।

ਅੱਜ ਕਲ੍ਹ ਤੇਲਗੂ ਨਾਵਲ ਦੀ ਰਚਨਾ ਵਿਚ ਇਕ ਵਿਸ਼ੇਸ਼ਤਾ ਪ੍ਰਤੱਖ ਹੈ ਜਿਹੜੀ ਕਿ ਦੂਜੀਆਂ ਭਾਰਤੀ ਭਾਸ਼ਾਵਾਂ ਵਿਚ, ਘਟੋ ਘਟ ਹਿੰਦੀ ਵਿਚ ਇੰਨੀ ਵਧ ਮਾਤਰਾ ਵਿਚ ਨਹੀਂ ਮਿਲਦੀ। ਇਹ ਵਿਸ਼ੇਸ਼ਤਾ ਹੈ — ਲੇਖਕਾਂ ਦੇ ਮੁਕਾਬਲੇ ਤੇ ਲੇਖਿਕਾਵਾਂ ਦੀ ਗਿਣਤੀ ਵਧ ਹੋਣੀ। ਇਸ ਪ੍ਰਕਾਰ ਇਹ ਇਕ ਚੰਗਾ ਲੱਛਣ ਹੈ। ਸਮਾਜਕ ਜੀਵਨ ਦੀਆਂ ਅੰਤ੍ਰੀਵ ਉਲਝਨਾਂ ਦਾ ਇਸਤ੍ਰੀਆਂ ਨੂੰ ਜਿੰਨਾ ਪਤਾ ਹੁੰਦਾ ਹੈ ਉਨਾਂ ਸ਼ਾਇਦ ਮਰਦਾਂ ਨੂੰ ਪਤਾ ਨਹੀਂ ਹੁੰਦਾ। ਕੋਮਲ ਭਾਵਾਂ ਦੀ ਮਧੁਰਵਿਅੰਜਨਾ ਵੀ ਇਸਤ੍ਰੀਆਂ ਲਈ ਵਧੇਰੇ ਸਹਿਜ ਤੇ ਨਿੱਜੀ ਕਲਾ ਬਣ ਜਾਂਦੀ ਹੈ। ਕਾਵਿ ਦਾ ਪ੍ਰਮਾਰਥ ਜੇਕਰ 'ਕਾਂਤਾ ਸਮਿਤ' ਹੁੰਦਾ ਹੈ ਤਾਂ ਇਹ ਇਸਤ੍ਰੀਆਂ ਦੁਆਰਾ ਵਧੇਰੇ ਸੁਨੱਖੇ ਰੂਪ ਵਿਚ ਹੀ ਸੰਭਵ ਹੋ ਸਕਦਾ ਹੈ। ਪੁਰਾਣੇ ਨਾਟਕਾਂ ਵਿਚ ਇਸਤ੍ਰੀ ਮਰਦ ਦੋਹਾਂ ਦੀ ਭੂਮਿਕਾ ਮਰਦ ਹੀ ਪੇਸ਼ ਕਰਦੇ ਹੁੰਦੇ ਸਨ, ਪਰ ਉਹ ਹੁਣ ਨਹੀਂ ਹੈ। ਮਰਦ ਮਰਦ ਬਣ ਕੇ ਸਾਹਮਣੇ ਆਉਂਦੇ ਹਨ ਅਤੇ ਇਸਤ੍ਰੀਆਂ ਕੇਵਲ ਇਸਤ੍ਰੀਆਂ ਦੇ ਰੂਪ ਵਿਚ ਹੀ। ਲਗ ਭਗ ਇਹੋ ਸਥਿਤੀ ਹੁਣ ਤੇਲਗੂ ਨਾਵਲ ਰਚਨਾ ਵਿਚ ਵੀ ਆ ਰਹੀ ਹੈ। ਇਸਤ੍ਰੀ ਰਚਿਤ ਨਾਵਲ ਨਾਰੀ ਜੀਵਨ ਦੀਆਂ ਸਮੱਸਿਆਵਾਂ ਨੂੰ ਵਧੇਰੇ ਸਪੱਸ਼ਟ ਰੂਪ ਵਿਚ ਚਿਤ੍ਰਨ ਕਰਨ ਵਿਚ ਸਮਰਥ ਹੋ ਰਹੀਆਂ ਹਨ। ਜਦ ਕਿ ਮਰਦਾਂ ਦੇ ਨਾਵਲ ਜੀਵਨ ਦੇ ਵਿਆਪਕ ਖੇਤਰ ਨਾਲ ਸੰਬੰਧਤ ਹੁੰਦੇ ਹਨ। ਦੋਹਾਂ ਦੇ ਖੇਤਰ ਵਖਰੇ ਵਖਰੇ ਹੁੰਦੇ ਜਾ ਰਹੇ ਹਨ। ਇਸ ਮਿਲਗੋਭੇ ਵਿਚ ਵਿਸ਼ਵਨਾਥ ਸਤਿਆਨਾਰਾਇਣ ਵਰਗੇ ਮਹਾਨ ਲੇਖਕਾਂ ਦੀਆਂ ਆਸਾਧਾਰਨ ਰਚਨਾਵਾਂ ਅੱਜ ਕਲ੍ਹ ਦੇ ਤੇਲਗੂ ਨਾਵਲ ਸਾਹਿਤ ਨੂੰ ਤ੍ਰਿਪਥਗਾਹ ਦਾ ਅਪ੍ਰਾਕ੍ਰਿਤਕ ਰੂਪ ਪ੍ਰਦਾਨ ਕਰ ਰਹੀਆਂ ਹਨ। ਜੋ ਕੁਝ ਵੀ ਹੋਵੇ, ਅੱਜ ਤੇਲ੍ਗੂ ਦੇ ਨਾਵਲ ਖੇਤਰ ਵਿਚ ਇਸਤ੍ਰੀਆਂ ਦਾ ਹਿੱਸਾ ਵਧਦਾ ਜਾ ਰਿਹਾ ਹੈ। ਸ਼੍ਰੀਮਤੀ ਮੁਪਾਲ੍ਰੰਗਨਾਇਕੰਮਾ ਅੱਜ ਕਲ੍ਹ ਦੀਆਂ ਨਾਵਲ ਲੇਖਿਕਾਵਾਂ ਦੀ ਸਹੀ ਪ੍ਰਤੀਨਿਧਤਾ ਕਰਦੇ ਹਨ। ਉਨ੍ਹਾਂ ਦੇ ਨਾਵਲ 'ਪੇਕ ਮੇਡਲੂ' (ਤਾਸ਼ ਦੇ ਮਹਿਲ) ਨੂੰ ਭਾਰਤ-ਭਾਰਤੀ ਦੇ ਵਿਸ਼ਾਲ ਪਿੜ ਵਿਚ ਪ੍ਰਸਤੁਤ ਕਰਦੇ ਹੋਏ ਮੈਨੂੰ ਅਤਿਅੰਤ ਖੁਸ਼ੀ ਹੋ ਰਹੀ ਹੈ। ਉਮੀਦ ਹੈ, ਬੁੱਧੀਵੇਤਾ ਵੀ ਇਸ ਦਾ ਖ਼ੁਸ਼ੀ ਨਾਲ ਸਵਾਗਤ ਕਰਨਗੇ।

ਨਵੀਂ ਦਿੱਲੀ

ਪਾਂਡੂਰੰਗਾਰਾਉ

**ਭਾਨੂੰ** ਠਹਾਕਾ ਮਾਰ ਕੇ ਹੱਸ ਰਹੀ ਸੀ। ਮੈਂ ਚੌਂਕ ਪਿਆ। ਉਠ ਕੇ ਬੈਠਾ ਤਾਂ ਇੰਜ ਲਗਾ ਜਿਵੇਂ ਕਿਸੇ ਅਣਜਾਣੇ ਡਰ ਨੇ ਮੈਨੂੰ ਘੇਰ ਲਿਆ ਹੋਵੇ। ਕੀ ਪਤਾ, ਸ਼ਾਇਦ ਭਾਨੂੰ ਰੋ ਰਹੀ ਹੋਵੇ। ਅੱਧੀ ਰਾਤ ਦਾ ਵੇਲਾ ਅਤੇ ਉਹ ਇਕੱਲੀ। ਕਾਫ਼ੀ ਦੇਰ ਹਨੇਰੇ ਵਿਚ ਉਸੇ ਤਰ੍ਹਾਂ ਹੀ ਪਲੰਘ ਤੇ ਬੈਠਾ ਬੈਠਾ ਸੋਚਦਾ ਰਿਹਾ। ਇਕ ਵਾਰੀ ਜੀਅ ਕੀਤਾ ਕਿ ਉਸ ਨੂੰ ਜਾ ਕੇ ਵੇਖ ਆਵਾਂ। ਫਿਰ ਸੋਚਿਆ ਕਿ ਅੱਧੀ ਰਾਤ ਵੇਲੇ ਉਸ ਦੇ ਘਰ ਜਾਣ ਤੇ ਪਤਾ ਨਹੀਂ ਉਹ ਕੀ ਸਮਝੇ, ਅਤੇ ਹੋ ਸਕਦਾ ਹੈ ਕੁਝ ਆਖ ਹੀ ਦੇਵੇ। ਇਸੇ ਸ਼ਸ਼ੋਪੰਜ ਵਿਚ ਪੈ ਕੇ ਫਿਰ ਲੇਟ ਕੇ ਸੌਂਣ ਦਾ ਯਤਨ ਕਰਨ ਲਗਾ। ਊਂਘ ਜਿਹੀ ਆ ਗਈ। ਏਨੇ ਵਿਚ ਘਬਰਾਇਆ ਹੋਇਆ ਕੋਈ ਬੰਦਾ ਮੇਰੇ ਕੋਲ ਆ ਕੇ ਮੈਨੂੰ ਜਗਾਣ ਲਗਾ। ਉਹ ਸੀ ਭਾਨੂੰ ਦਾ ਪਤੀ, ਰਾਜਸ਼ੇਖਰਮ। ਉਸ ਦਾ ਸਾਰਾ ਸਰੀਰ ਕੰਬ ਰਿਹਾ ਸੀ। ਉਹ ਘਬਰਾਇਆ ਹੋਇਆ ਆਖ ਰਿਹਾ ਸੀ, "ਭਾਨੂੰ.......ਨਹੀਂ ਏ .....ਇਹ ਚਿੱਠੀਆਂ........" ਮੈਂ ਭੈ-ਭੀਤ ਹੋ ਗਿਆ। ਮੇਰਾ ਸਾਰਾ ਸਰੀਰ ਬਰਫ਼ ਵਾਂਗ ਜਮ ਜਿਹਾ ਗਿਆ। ਇੰਜ ਲਗਾ ਜਿਵੇਂ ਕੋਈ ਭੈੜਾ ਸੁਪਨਾ ਵੇਖ ਰਿਹਾ ਹੋਵਾਂ। ਮੈਂ ਗਲਾ ਸਾਫ਼ ਕੀਤਾ ਅਤੇ ਘਬਰਾ ਕੇ ਪੁੱਛਿਆ, "ਤਾਂ ਕੀ ਭਾਨੂੰ ਘਰ ਵਿਚ ਨਹੀਂ ? ਕਿਥੇ ਗਈ ? ਕੀ ਹੋਇਆ ?"

ਉਹ ਦੋਸ਼ੀ ਜਿਹਾ ਬਣ ਕੇ ਸਿਰ ਨੀਵਾਂ ਪਾਈ ਜ਼ਰਾ ਸੰਕੋਚ ਨਾਲ ਬੋਲਿਆ, "ਪਤਾ ਨਹੀਂ, ਮੈਨੂੰ ਆਪ ਵੀ ਨਹੀਂ ਪਤਾ। ਬਿੱਟੂ ਦੀ ਰੋਣ ਦੀ ਆਵਾਜ਼ ਸੁਣ ਕੇ ਮੈਂ ਜਾਗ ਪਿਆ। ਉਸ ਦੀ ਮਾਂ ਉਸ ਨੂੰ ਸੰਭਾਲ ਲਵੇਗੀ, ਇਹ ਸੋਚ ਕੇ ਮੈਂ ਫੇਰ ਲੇਟ ਗਿਆ। ਰਸੋਈ ਵਾਲੇ ਪਾਸਿਓਂ ਫੇਰ ਰੋਣ ਦੀ ਆਵਾਜ਼ ਆਈ ਤੇ ਮੈਂ ਵੀ ਉਸ ਪਾਸੇ ਵਲ ਟੁਰ ਪਿਆ। ਕਿੰਨਾ ਚਿਰ ਆਵਾਜ਼ਾਂ ਦਿੰਦਾ ਰਿਹਾ, ਪਰ ਕੋਈ ਜਵਾਬ ਨਾ ਮਿਲਿਆ ! ਮੈਨੂੰ ਸ਼ੱਕ ਜਿਹਾ ਹੋਣ ਲਗਾ। ਝਟ ਮੈਂ ਕਮਰੇ ਵਿਚ ਪਰਤ ਕੇ ਤੱਕਿਆ, ਮੇਜ਼ ਉਤੇ ਪਈਆਂ ਹੋਈਆਂ ਇਹ ਚਿੱਠੀਆਂ ਦਿੱਸੀਆਂ। ਸਭ ਤੋਂ ਉਪਰ ਵਾਲੀ ਚਿੱਠੀ ਮੇਰੇ ਹੀ ਨਾਂ ਦੀ ਸੀ। ਚਿੱਠੀ ਖੋਲ੍ਹ ਕੇ ਵੇਖੀ ਤਾਂ ਹੈਰਾਨ ਰਹਿ ਗਿਆ — ਮੈਂ ਹਮੇਸ਼ਾਂ ਲਈ ਤੁਹਾਨੂੰ ਛੱਡ ਕੇ ਤੁਹਾਡੇ ਜੀਵਨ ਤੋਂ ਵਖਰਿਆਂ ਹੋ ਰਹੀ ਹਾਂ। ਇਹੋ ਜਿਹੀਆਂ ਬਹੁਤ ਸਾਰੀਆਂ ਹੋਰ ਗੱਲਾਂ ਉਸ ਵਿਚ ਲਿਖੀਆਂ ਹੋਈਆਂ ਸਨ ; ਮੈਂ ਪੂਰੀ ਚਿੱਠੀ ਪੜ੍ਹੀ ਵੀ ਨਹੀਂ। ਬਿੱਟੂ ਨੂੰ ਗਵਾਂਢੀਆਂ ਕੋਲ ਛੱਡ ਕੇ ਮੈਂ ਇਸ ਪਾਸੇ ਵਲ ਆ ਗਿਆ। ਤੁਸੀਂ........" ਇੰਨਾ ਆਖ ਕੇ ਉਹ ਚੁੱਪ ਹੋ ਗਿਆ।

ਮੈਂ ਸਭ ਕੁਝ ਸਮਝ ਗਿਆ। ਰਾਤ ਨੂੰ ਜ਼ਰੂਰ ਕੋਈ ਗੱਲ ਹੋਈ ਹੋਵੇਗੀ। ਭਾਨੂੰ ਸਾਰੇ ਬੰਧਨ ਤੋੜ ਕੇ ਇਥੋਂ ਤਕ ਕਿ ਬੱਚੇ ਦੀ ਮਮਤਾ ਵੀ ਛੱਡ ਕੇ, ਹਮੇਸ਼ਾਂ ਲਈ ਵਿਦਾ ਹੋ ਗਈ। ਨਿਰਾਸ਼ ਹੋ ਕੇ ਮੌਤ ਦੀ ਭਾਲ ਵਿਚ ਚਲੀ ਗਈ........ਸ਼ਾਇਦ।

ਮੈਂ ਪਾਗਲਾਂ ਵਾਂਗ ਚੀਕਿਆ, "ਭਾਨੂੰ !" ਮੈਂ ਦੁਖ ਸਹਿ ਨਾ ਸਕਿਆ। ਕੰਧ ਨਾਲ ਸਿਰ ਪਟਕਦਿਆਂ ਮੈਂ ਉੱਚੀਆਂ ਉੱਚੀਆਂ ਆਵਾਜ਼ਾਂ ਮਾਰੀਆਂ, "ਹਾਏ, ਮੇਰੀ ਭਾਨੂੰ।" ਅਚਾਨਕ ਮੈਨੂੰ ਆਪਣੇ ਫ਼ਰਜ਼ ਦਾ ਧਿਆਨ ਆਇਆ ਕਿੱਲੀ ਉਤੋਂ ਕਮੀਜ਼ ਲਾਹ ਕੇ ਪਾ ਲਈ। ਭਾਨੂੰ ਦੀਆਂ ਸਾਰੀਆਂ ਚਿੱਠੀਆਂ ਜੇਬ ਵਿਚ ਪਾ ਲਈਆਂ। ਉਹ ਸਮਾਂ ਚਿੱਠੀਆਂ ਪੜ੍ਹਨ ਦਾ ਨਹੀਂ ਸੀ। ਨਾਲ ਦੇ ਕਮਰੇ ਵਿਚ ਜਾ ਕੇ ਆਪਣ ਦੋਹਾਂ ਮਿੱਤਰਾਂ ਨੂੰ ਜਗਾਇਆ ਅਤੇ ਸੰਖੇਪ ਵਿਚ ਉਨ੍ਹਾਂ ਨੂੰ ਸਾਰੀ ਗੱਲ ਦਸੀ। ਝਟ ਅਸੀਂ ਸਾਈਕਲਾਂ ਲੈ ਕੇ ਟੁਰ ਪਏ — ਕੋਈ ਤਾਂ 'ਬੀਚ' ਵਾਲੇ ਪਾਸੇ ਅਤੇ ਕੋਈ ਰੇਲਵੇ ਸਟੇਸ਼ਨ ਵਾਲੇ ਪਾਸੇ ਚਲਾ ਗਿਆ। ਰਾਤ ਦੇ ਤਿੰਨ ਵਜੇ ਸਨ। ਚਾਰੇ ਪਾਸੇ ਕੱਜਲ ਵਾਂਗ ਘਣਾ ਹਨੇਰਾ ਪਸਰਿਆ ਹੋਇਆ ਸੀ। ਅੱਖਾਂ ਫਾੜ ਫਾੜ ਕੇ ਵੀ ਤੱਕਣ ਤੇ ਕੁਝ ਨਹੀਂ ਸੀ ਸੁਝ ਰਿਹਾ। 'ਬੀਚ' ਦਾ ਸਾਰਾ ਇਲਾਕਾ ਛਾਣ ਮਾਰਿਆ। ਗਿੱਲੀ ਰੇਤ ਵਿਚ ਖੁਭਦੇ ਪੈਰਾਂ ਨੂੰ ਘਸੀਟਦਿਆਂ, ਟਾਰਚ ਦੀ ਰੋਸ਼ਨੀ ਵਿਚ ਪਾਣੀ ਉਪਰ ਉਠਦੀਆਂ ਢਹਿੰਦੀਆਂ ਲਹਿਰਾਂ ਵਲ ਨਜ਼ਰ ਦੁੜਾਂਦਿਆਂ ਅਗੇ ਵਧਦਿਆਂ, ਕਦੀ ਦੌੜਦਿਆਂ, ਕਦੀ ਠਹਿਰਦਿਆਂ ਤੇ ਕਦੀ ਫੇਰ ਟੁਰਦਿਆਂ, ਵਿਚ ਵਿਚ 'ਭਾਨੂੰ ! ਭਾਨੂੰ !' ਕਹਿ ਕੇ ਉੱਚੀਆਂ ਉੱਚੀਆਂ ਆਵਾਜ਼ਾਂ ਮਾਰਦਿਆਂ ਹੋਇਆਂ, ਤਿੰਨ ਘੰਟੇ ਮੈਂ ਇਧਰ-ਉਧਰ ਘੁੰਮਦਾ ਰਿਹਾ। ਦਿਨ ਚੜ੍ਹ ਗਿਆ। ਭਾਨੂੰ ਅਲੋਪ ਹੋ ਗਈ, ਵਿਸ਼ਾਲ ਸਮੁੰਦਰ ਦੀ ਕੁੱਖ ਵਿਚ, ਨਿਤ ਨਵੀਨ ਧਾਰਾ ਵਿਚ ਉਹ ਸਮਾ ਗਈ, ਹਮੇਸ਼ਾ ਲਈ ਵਿਦਾ ਹੋ ਗਈ। 'ਭੈਣ' ਕਹਿੰਦੇ ਹੋਇਆਂ ਮੈਂ ਠੰਢੀ ਸਾਹ ਭਰ ਕੇ ਬੈਠ ਗਿਆ, ਸਿਸਕੀਆਂ ਭਰ ਭਰ ਰੋਣ ਲਗਾ। "ਭਾਨੂੰ ਚਲੀ ਗਈ, ਹੁਣ ਉਹ ਨਹੀਂ ਰਹੀ, ਨਹੀਂ ਰਹੀ।"

ਕੁਝ ਹੀ ਦੇਰ ਵਿਚ ਉਹ ਸਾਰਾ ਦਰਦ, ਉਹ ਮਨ ਵਿਨ੍ਹਣ ਵਾਲਾ ਦੁਖ ਤੇ ਅਸਹਿ ਬੇਚੈਨੀ ਕੁਝ ਹੋਰ ਹੀ ਰੂਪ ਧਾਰਨ ਕਰਨ ਲਗੀ। ਉਸ ਆਦਮੀ ਲਈ ਤ੍ਰਿਸਕਾਰ, ਘਿਰਣਾ ਅਤੇ ਬਦਲੇ ਦੀ ਭਾਵਨਾ ਕਾਰਨ ਮੇਰੀਆਂ ਮੁੱਠੀਆਂ ਵੱਟੀਆਂ ਗਈਆਂ, ਦੰਦ ਕਰੀਚਣ ਲਗੇ, ਸਾਹ ਗਰਮ ਹੋਣ ਲਗੇ ਤੇ ਮੈਂ ਉਥੋਂ ਟੁਰ ਪਿਆ।

ਉਹ ਤਿੰਨੇ ਬੰਦੇ ਵੀ ਸਾਹਮਣੇ ਤੋਂ ਆ ਰਹੇ ਸਨ — ਸਾਰੀ ਰੇਲਵੇ ਲਾਈਨ ਦੇਖ ਭਾਲ ਕੇ ਉਹ ਮੁੜ ਰਹੇ ਸਨ। ਮੈਨੂੰ ਵੇਖਦਿਆਂ ਹੀ ਰਾਜਸ਼ੇਖਰਮ ਨੇ ਆਖਿਆ, "ਰਾਤ ਨੂੰ ਰੇਲਵੇ ਲਾਈਨ ਉਤੇ ਦੁਰਘਟਨਾ ਹੋਣ ਦੀ ਕੋਈ ਖ਼ਬਰ ਨਹੀਂ ਮਿਲੀ। ਸਟੇਸ਼ਨ ਤੋਂ ਮੈਂ ਚੰਗੀ ਤਰ੍ਹਾਂ ਪਤਾ ਕਰ ਲਿਆ ਏ।"

"ਤੁਸੀਂ ਬਹੁਤ ਵਡਾ ਕੰਮ ਕੀਤਾ ਏ। ਜੋ ਕੁਝ ਵੀ ਹੋਇਆ ਏ ਉਹ ਤੁਹਾਡੇ ਹੀ ਘਰ ਹੋਇਆ ਹੋਏਗਾ ਸੱਚ ਸੱਚ ਦਸੋ, ਰਾਤ ਨੂੰ ਕੀ ਹੋਇਆ ਸੀ।"

ਉਸ ਦਾ ਚਿਹਰਾ ਉਤਰਿਆ ਹੋਇਆ ਸੀ। ਸ਼ਾਇਦ ਕ੍ਰੋਧ ਅਤੇ ਅਪਮਾਨ ਭਰੀਆਂ

ਮੇਰੀਆਂ ਗੱਲਾਂ ਸੁਣ ਕੇ। ਬਿਨਾਂ ਮੁੜ ਕੇ ਪੁੱਛਿਆਂ ਉਸ ਆਖਿਆ :

"ਰਾਤ ਨੂੰ ਤਾਂ ਕੁਝ ਵੀ ਨਹੀਂ ਹੋਇਆ।"

"ਕੁਝ ਵੀ ਨਹੀਂ ਹੋਇਆ ? ਕੁਝ ਵੀ ਨਹੀਂ।"

"ਕੁਝ ਵੀ ਨਹੀਂ ਹੋਇਆ, ਭਾਈ ਸਾਹਿਬ।"

"ਸੱਚ ਮੁਚ ? ਜਦ ਕੁਝ ਵੀ ਨਹੀਂ ਹੋਇਆ ਤਾਂ ਫੇਰ ਆਪਣੇ ਪਿਆਰੇ ਬੇਟੇ ਨੂੰ, ਨਿੱਕੇ ਜਿਹੇ ਬਾਲ ਨੂੰ ਛੱਡ ਕੇ ਉਹ ਕਿਉਂ ਚਲੀ ਗਈ ?" ਚੋਰ, ਬਦਮਾਸ਼ ਜ਼ਮਾਨੇ ਭਰ ਦਾ। ਤੇਰੇ ਪਾਪ ਦਾ ਘੜਾ ਭਰ ਗਿਆ ਏ। ਮੇਰੀ ਭੈਣ ਨੂੰ ਜ਼ਿੰਦਗੀ ਭਰ ਰਵਾ ਰਵਾ ਕੇ ਆਖ਼ਰ ਤੂੰ ਉਸ ਦੀ ਜਾਨ ਵੀ ਲੈ ਲਈ। ਇਕ ਮਾਸੂਮ ਜੀਵ ਦੀ ਕਠੋਰ ਹੱਤਿਆ ਕਰਨ ਵਾਲੇ ਪਾਪੀ ਤੂੰ — ਤੂੰ।"

ਇਹ ਕਹਿੰਦੇ ਹੋਇਆਂ ਮੈਂ ਉਸ ਨੂੰ ਦੋ ਥਪੜ ਮਾਰੇ, ਲੱਤਾਂ ਮਾਰੀਆਂ, ਧੱਕੇ ਦਿਤੇ, ਨੋਚਿਆ, ਉਸ ਨੂੰ ਹਰ ਢੰਗ ਨਾਲ ਪਰੇਸ਼ਾਨ ਕੀਤਾ, ਮਾਰਿਆ, ਕੁੱਟਿਆ ਤੇ ਘਸੀਟਿਆ। ਦੋਸਤਾਂ ਨੇ ਮੈਨੂੰ ਰੋਕਣ ਦਾ ਯਤਨ ਕੀਤਾ ਤਾਂ ਮੈਂ ਉਥੋਂ ਦੌੜ ਗਿਆ। ਮੇਰੀ ਉਸ ਹਾਲਤ ਦਾ ਵਰਨਣ ਨਹੀਂ ਕੀਤਾ ਜਾ ਸਕਦਾ। ਉਸ ਸਮੇਂ ਮੈਨੂੰ ਕੁਝ ਨਹੀਂ ਸੀ ਸੁਝ ਰਿਹਾ, ਬੜਾ ਭੈੜਾ ਹਾਲ ਸੀ ਮੇਰਾ। ਭਾਨੂੰ ਚਲੀ ਗਈ, ਆਪਣੇ ਬੱਚੇ ਨੂੰ ਛੱਡ ਕੇ ਚਲੀ ਗਈ। ਹੁਣ ਉਸ ਦੇ ਪਾਲਣ ਪੋਸਣ ਦੀ ਜ਼ਿੰਮੇਵਾਰੀ ਮੇਰੇ ਸਿਰ ਉਤੇ ਹੈ, ਮੇਰੇ ਉਤੇ।

ਬਿੱਟੂ ਮੇਰੀ ਝੋਲੀ ਵਿਚ ਪਿਆ ਹੋਇਆ ਸੌਂ ਰਿਹਾ ਹੈ। ਉਸ ਦੇ ਬਚਪਨ ਦੇ ਕੁਦਰਤੀ ਭੋਲੇਪਨ ਨੂੰ ਵੇਖ ਕੇ ਮਨ ਦਾ ਦੁਖ ਉੱਮਡ ਉੱਮਡ ਕੇ ਬਾਹਰ ਆ ਰਿਹਾ ਹੈ। ਅੱਖਾਂ ਵਿਚੋਂ ਅੱਥਰੂਆਂ ਦੀਆਂ ਬੂੰਦਾਂ ਟਪਕ ਟਪਕ ਕੇ ਬਿੱਟੂ ਦੀਆਂ ਗੱਲ੍ਹਾਂ ਨੂੰ ਸਿੰਜ ਰਹੀਆਂ ਹਨ ਅਤੇ ਉਨ੍ਹਾਂ ਗਿੱਲੀਆਂ ਗੱਲ੍ਹਾਂ ਨੂੰ ਮੈਂ ਪੂੰਝ ਰਿਹਾ ਹਾਂ। ਰੇਲ ਗੱਡੀ ਤੀਰ ਵਾਂਗ ਅਗੇ ਵਧ ਰਹੀ ਹੈ ਅਤੇ ਮੇਰਾ ਮਨ ਪਿਛੇ ਪਿਛੇ ਉਲਟੀ ਚਾਲ ਜਾ ਰਿਹਾ ਹੈ।

ਸਕੂਲ ਫ਼ਾਈਨਲ ਦਾ ਨਤੀਜਾ ਨਿਕਲਿਆ। ਮੈਨੂੰ ਅਤਿਅੰਤ ਖ਼ੁਸ਼ੀ ਹੋਈ, ਸੋਚਿਆ ਕਿ ਉਸੇ ਪਲ ਜਾ ਕੇ ਭਾਨੂੰ ਨਾਲ ਆਪਣੀ ਖ਼ੁਸ਼ੀ ਵੰਡਾਂ। ਉਸ ਦੀ ਖ਼ੁਸ਼ੀ ਦਾ ਵੀ ਮੈਂ ਆਪਣਾ ਹਿਸਾ ਲੈ ਲਵਾਂ। ਪਰ ਪਿਤਾ ਜੀ ਨੇ ਦੋ ਦਿਨ ਲਈ ਮੈਨੂੰ ਪਿੰਡ ਛਡ ਕੇ ਕਿਤੇ ਬਾਹਰ ਜਾਣ ਦੀ ਆਗਿਆ ਨਹੀਂ ਦਿਤੀ।

ਰੇਲ ਗੱਡੀ ਤੋਂ ਉੱਤਰ ਕੇ ਜਦ ਮੈਂ ਚਾਚਾ ਜੀ ਦੇ ਘਰ ਪਹੁੰਚਿਆ ਤਾਂ ਤਰਕਾਲਾਂ ਪੈ ਗਈਆਂ ਸਨ। ਬਾਹਰ ਦੇ ਬੂਹੇ ਉਪਰ ਪੈਰ ਧਰਦਿਆਂ ਹੀ, ਚਾਚਾ ਚਾਚੀ, ਭੈਣਾਂ, ਸਾਰਿਆਂ ਨੇ ਮੇਰਾ ਸਵਾਗਤ ਕੀਤਾ ਅਤੇ ਸੁਖ-ਸਾਂਦ ਪੁੱਛੀ। ਅਸੀਂ ਦੋਵੇਂ ਪਾਸ ਹੋ ਗਏ ਸਾਂ ਇਸ ਉਤੇ ਸਾਰਿਆਂ ਨੇ ਖ਼ੁਸ਼ੀ ਪ੍ਰਗਟ ਕੀਤੀ। ਘਰ ਵਿਚ ਸਾਰਿਆਂ ਦੀ

ਸੁਖ ਸਾਂਦ ਪੁੱਛੀ। ਸਾਡੇ ਪਿੰਡ ਦਾ ਹਾਲ ਚਾਲ ਪੁੱਛਿਆ। ਸੁਖ-ਸਾਂਦ ਪੁੱਛਣ ਮਗਰੋਂ ਘਰ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ। "ਕੇਸ਼ਵ ਆ ਗਿਆ, ਕੇਸ਼ਵ ਮਾਮਾ ਆ ਗਿਆ", ਕਹਿ ਕੇ ਘਰ ਦੇ ਸਾਰੇ ਜੀਆਂ ਨੇ ਆਪਣੀਆਂ ਆਣੀਆਂ ਰਿਸ਼ਤੇਦਾਰੀਆਂ ਜੋੜਦਿਆਂ ਮੈਨੂੰ ਘੇਰ ਲਿਆ। ਸਾਰਿਆਂ ਵਿਚ ਮਠਿਆਈ ਵੰਡੀ, ਸੀਟੀਆਂ ਦਿਤੀਆਂ, ਅਤੇ ਫਲੂਸ ਵੰਡੇ। ਮੇਰੇ ਹੱਥਾਂ ਵਿਚੋਂ ਜਦ ਜ਼ਬਰਦਸਤੀ ਖੋਹ ਕੇ ਬੱਚਿਆਂ ਨੇ ਸੀਟੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਤਾਂ ਜਿਵੇਂ ਘਰ ਵਿਚ ਮੇਲਾ ਜਿਹਾ ਲਗ ਗਿਆ। ਭਾਨੂੰ ਉਕਤਾ ਕੇ ਉਥੋਂ ਚਲੀ ਗਈ। ਮੈਂ ਸੋਚਿਆ ਪਹਿਲੇ ਵਰ੍ਹੇ ਹੀ ਇਮਤਿਹਾਨ ਵਿਚ ਪਾਸ ਹੋਣ ਕਾਰਨ ਉਹ ਬਹੁਤ ਖ਼ੁਸ਼ ਹੋਈ ਹੋਵੇਗੀ। ਪਰ ਇਹੋ ਜਿਹੀ ਕੋਈ ਗੱਲ ਵਿਖਾਈ ਨਾ ਦਿਤੀ। ਪਤਾ ਨਹੀਂ ਕਿਉਂ ਉਹ ਕੁਝ ਉਦਾਸ ਤੇ ਚਿੰਤੁਤ ਜਿਹੀ ਦਿਖਾਈ ਦਿਤੀ। ਅਕਸਰ ਉਹ ਬੱਚਿਆਂ ਦੀ ਭੀੜ ਵਿਚ ਮਿਲ ਜੁਲ ਕੇ ਬੱਚਿਆਂ ਤੋਂ ਵੀ ਵਧ ਸ਼ਰਾਰਤਾਂ ਵਿਚ ਸ਼ਾਮਲ ਹੋ ਜਾਂਦੀ ਸੀ। ਉਸ ਨੂੰ ਇੰਨਾ ਉਦਾਸ ਪਹਿਲਾਂ ਮੈਂ ਕਦੀ ਨਹੀਂ ਸੀ ਦੇਖਿਆ।

"ਕਿਉਂ ਭਾਨੂੰ ਤੂੰ ਉਦਾਸ ਕਿਉਂ ਏਂ ?" ਮੈਂ ਪੁੱਛਿਆ।

"ਕੁਝ ਨਹੀਂ।" ਉਸ ਨੇ ਰੁੱਖਾ ਜਿਹਾ ਉੱਤਰ ਦਿਤਾ। ਏਨੇ ਵਿਚ ਬੱਚਿਆਂ ਦੀਆਂ ਸ਼ਰਾਰਤਾਂ ਤੋਂ ਤੰਗ ਆ ਕੇ ਉਹ ਚਲੀ ਗਈ। ਗੱਲ ਕੀ ਸੀ ? ਮੇਰੀ ਸਮਝ ਵਿਚ ਕਝ ਵੀ ਨਾ ਆਇਆ। ਚਾਚੀ ਰਸੋਈ ਵਾਲੇ ਪਾਸੇ ਜਾ ਰਹੀ ਸੀ। ਉਨ੍ਹਾਂ ਦੇ ਪਿਛੇ ਪਿਛੇ ਜਾ ਕੇ ਮੈਂ ਪੁੱਛਿਆ; "ਕਿਉਂ ਚਾਚੀ ਭਾਨੂੰ ਕੁਝ ਉਦਾਸ ਉਦਾਸ ਕਿਉਂ ਲਗਦੀ ਏ ?"

ਰਸੋਈ ਵਿਚ ਕੰਮ ਕਰਦਿਆਂ ਚਾਚੀ ਨੇ ਮੈਨੂੰ ਪਟੜੇ ਉਪਰ ਬੈਠਣ ਲਈ ਕਿਹਾ। ਚਾਵਲ ਸਾਫ਼ ਕਰਨ ਲਈ ਛੱਜ ਲੈ ਕੇ ਉਹ ਵੀ ਮੇਰੇ ਕੋਲ ਹੀ ਬਹਿ ਗਈ। "ਜਦ ਆਪਣੀ ਹਾਲਤ ਜਾਣਨ ਦੀ ਸ਼ਕਤੀ ਨਾ ਹੋਵੇ ਤਾਂ ਫੇਰ ਸਿਰਫ਼ ਪੜ੍ਹਨ ਲਿਖਣ ਦਾ ਕੀ ਫ਼ਾਇਦਾ ਏ ਬੇਟਾ ? ਉਹ ਕਾਲਜ ਵਿਚ ਪੜ੍ਹਨਾ ਚਾਹੁੰਦੀ ਏ। ਅਸੀਂ ਮਨ੍ਹਾਂ ਕਰ ਦਿਤਾ ਤਾਂ ਸਵੇਰ ਦਾ ਖਾਣਾ ਪੀਣਾ ਛੱਡ ਕੇ, ਜ਼ਿੱਦ ਕਰ ਰਹੀ ਏ। ਦੇਖੋ ਕੇਸ਼ਵ —।"

ਚਾਚੀ ਦੀ ਗੱਲ ਟੁਕ ਕੇ ਮੈਂ ਪੁੱਛਿਆ, "ਤਾਂ ਫਿਰ ਭਾਨੂੰ ਕਾਲਜ ਵਿਚ ਨਹੀਂ ਪੜ੍ਹੇਗੀ ?"

"ਤੂੰ ਵੀ ਅਜੀਬ ਗੱਲ ਕਰਦਾ ਏਂ ? ਬੇਟਾ ! ਕੀੜੀਆਂ ਦੇ ਭੁੰਡ ਵਾਂਗ ਸਾਰੇ ਘਰ ਵਿਚ ਬੱਚੇ ਹੀ ਬੱਚੇ। ਅਤੇ ਉਨ੍ਹਾਂ ਵਿਚੋਂ ਵੀ ਕੁੜੀਆਂ ਵਧ। ਵਿਆਹ, ਤਿਉਹਾਰ, ਜਨਮ ਦਿਨ ਆਦਿ ਦਾ ਸਿਲਸਿਲਾ ਹਮੇਸ਼ਾਂ ਚਲਦਾ ਹੀ ਰਹਿੰਦਾ ਏ। ਅੱਜ ਕਿਸੇ ਦੇ ਮੁੰਡਾ ਜੰਮਿਆਂ ਤੇ ਕਲ੍ਹ ਕਿਸੇ ਦਾ ਵਿਆਹ। ਏਸ ਤਰ੍ਹਾਂ ਘਰ ਦੇ ਖ਼ਰਚੇ ਦਾ ਕੋਈ ਅੰਤ

ਦਿਖਾਈ ਨਹੀਂ ਦਿੰਦਾ। ਤੂੰ ਹੀ ਦਸ ਪੁੱਤਰ ! ਕਿਤੇ ਸੈਂਕੜਿਆਂ ਹਜ਼ਾਰਾਂ ਦੀ ਆਮਦਨੀ ਤਾਂ ਹੈ ਨਹੀਂ। ਏਸੇ ਪਿੰਡ ਵਿਚ ਸਕੂਲ ਹੋਣ ਕਰ ਕੇ ਹੁਣ ਤਕ ਪੜ੍ਹਾਈ ਚਲਦੀ ਰਹੀ। ਕੋਈ ਮੁਸ਼ਕਲ ਪੇਸ਼ ਨਹੀਂ ਆਈ। ਕੁੜੀ ਨੂੰ ਦੂਜੀ ਥਾਂ ਤੇ ਪੜ੍ਹਨ ਲਈ ਭੇਜਣਾ ਸਾਡੀ ਉਕਾਤ ਤੋਂ ਬਾਹਰ ਏ। ਉਹ ਵੀ ਇਹ ਸਭ ਕੁਝ ਜਾਣਦੀ ਏ। ਹੋਰ ਮੈਂ ਉਸ ਨੂੰ ਕਿੰਜ ਸਮਝਾਵਾਂ ?" ਚਾਚੀ ਥੋੜਾ ਚਿਰ ਚੁੱਪ ਕਰ ਕੇ ਬੈਠੀ ਰਹੀ। ਮੈਂ ਵੀ ਹੈਰਾਨ ਹੋ ਕੇ ਅੱਖਾਂ ਫਾੜ ਫਾੜ ਕੇ ਤੱਕਦਾ ਰਿਹਾ ਅਤੇ ਗੁੰਮ ਸੁੰਮ ਬੈਠਾ ਰਿਹਾ।

"ਉਸ ਉਪਰ ਸਰਸਵਤੀ ਦੀ ਮਿਹਰ ਏ। ਇਸ ਵਿਚ ਕੋਈ ਸ਼ੱਕ ਨਹੀਂ। ਪਰ ਸਾਡੇ ਵਿਚ ਏਨੀ ਤਾਕਤ ਵੀ ਤਾਂ ਚਾਹੀਦੀ ਏ ਕਿ ਉਸ ਨੂੰ ਅਗੋਂ ਪੜ੍ਹਾਂ ਸਕੀਏ। ਜੇ ਉਹ ਏਨੇ ਭਾਗਾਂ ਵਾਲੀ ਹੁੰਦੀ ਕਿ ਉਸ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਤਾਂ ਉਹ ਮੇਰੀ ਕੁੱਖ ਵਿਚੋਂ ਜਨਮ ਹੀ ਕਿਉਂ ਲੈਂਦੀ ?" ਚਾਚੀ ਦਾ ਗਲਾ ਭਰ ਆਇਆ ਤੇ ਜਦ ਉਹ ਆਪਣੇ ਦੁਪੱਟੇ ਨਾਲ ਅੱਖਾਂ ਪੂੰਝਣ ਲਗੀ ਤਾਂ ਮੇਰੇ ਮਨ ਨੂੰ ਚੀਸ ਜਿਹੀ ਪਈ। ਮੈਨੂੰ ਪਹਿਲੀ ਵਾਰੀ ਪਤਾ ਲਗਾ ਕਿ ਗ਼ਰੀਬੀ ਕੀ ਚੀਜ਼ ਹੁੰਦੀ ਹੈ।

ਗੱਲ ਬਿਲਕੁਲ ਠੀਕ ਹੈ। ਚਾਚਾ ਜੀ ਦੀ ਆਮਦਨੀ ਘਟ ਹੈ ਤੇ ਬੱਚੇ ਵਧ। ਆਮਦਨੀ ਘਟ ਤੇ ਖ਼ਰਚ ਵਧੇਰੇ। ਆਪਣੀ ਧੀ ਲਈ, ਕਾਲਜ ਦੀ ਪੜ੍ਹਾਈ ਦਾ ਪ੍ਰਬੰਧ ਕਰਨਾ ਚਾਚਾ ਜੀ ਦੇ ਵੱਸ ਦਾ ਰੋਗ ਨਹੀਂ। ਚਾਚੀ ਆਪਣੀ ਧੀ ਨੂੰ ਬਹੁਤ ਪਿਆਰ ਕਰਦੀ ਹੈ। ਉਸ ਦੀ ਲਿਆਕਤ ਉਤੇ ਉਨ੍ਹਾਂ ਨੂੰ ਪੂਰਾ ਪੂਰਾ ਭਰੋਸਾ ਹੈ, ਫਿਰ ਵੀ ਉਹ ਲਾਚਾਰ ਹਨ। ਪਰ ਜੇ ਭਾਨੂੰ ਦੀਆਂ ਕਾਮਨਾਵਾਂ ਨੂੰ ਇਸ ਤਰ੍ਹਾਂ ਇਕਦਮ ਕੁੱਚਲ ਕੇ ਰਖ ਦਿਤਾ ਗਿਆ ਤਾਂ ਉਸ ਦੀ ਕੀ ਹਾਲਤ ਹੋਏਗੀ ? ਇਹੋ ਜਿਹੀ ਸਥਿਤੀ ਨਾਲ ਉਹ ਕਿਵੇਂ ਸਮਝੌਤਾ ਕਰ ਸਕਦੀ ਹੈ ?

ਭਾਨੂੰ — ਭਾਨੂੰ ਮੱਤੀ — ਮੇਰੀ ਦਾਦੀ ਦੀ ਵੱਡੀ ਭੈਣ ਦੀ ਪੋਤਰੀ ਹੈ। ਪਿਛਲੇ ਵਰ੍ਹੇ ਤਕ ਸਾਡੇ ਦੋਹਾਂ ਵਿਚਕਾਰ ਕੇਵਲ ਦੂਰ ਦੀ ਰਿਸ਼ਤੇਦਾਰੀ ਨੂੰ ਛੱਡ ਕੇ ਹੋਰ ਕੋਈ ਖ਼ਾਸ ਸੰਬੰਧ ਨਹੀਂ ਸੀ। ਜਦ ਮੈਂ ਸਕੂਲ ਫ਼ਾਈਨਲ ਦੇ ਇਮਤਿਹਾਨ ਵਿਚ ਫ਼ੇਲ ਹੋ ਗਿਆ ਤਾਂ ਭੂਆ ਦੇ ਪਿੰਡ ਵਿਚ ਮੈਂ ਪੜ੍ਹਾਈ ਬੰਦ ਕਰ ਦਿਤੀ। ਪਿਤਾ ਜੀ ਮੈਨੂੰ ਇਥੇ ਦੇ ਹਾਈ ਸਕੂਲ ਵਿਚ ਦਾਖ਼ਲ ਕਰਾ ਕੇ ਚਾਚਾ ਜੀ ਦੇ ਘਰ ਛੱਡ ਗਏ ਸਨ। ਭਾਨੂੰ ਦਸਵੀਂ ਪਾਸ ਕਰ ਕੇ ਸਕੂਲ ਫ਼ਾਈਨਲ ਵਿਚ ਆ ਗਈ। ਅਸੀਂ ਦੋਵੇਂ ਇਕੋ ਹੀ ਕਲਾਸ ਵਿਚ ਪੜ੍ਹਦੇ ਸਾਂ, ਇਸ ਕਰ ਕੇ ਸਾਨੂੰ ਬਹੁਤ ਖ਼ੁਸ਼ੀ ਸੀ। ਘਰ ਵਿਚ ਸਭ ਦੇ ਮੁਕਾਬਲੇ ਤੇ ਭਾਨੂੰ ਮੇਰੇ ਨਾਲ ਕੁਝ ਵਧ ਹੀ ਹਿੱਲੀ ਹੋਈ ਸੀ। ਜਿਸ ਦਿਨ ਮੈਂ ਇਥੇ ਆਇਆ ਸੀ, ਸ਼ਰਮ ਦੇ ਮਾਰਿਆਂ ਬਾਹਰਲੇ ਕਮਰੇ ਵਿਚ ਹੀ ਬੈਠਾ ਰਿਹਾ। ਭਾਨੂੰ ਨੇ ਮੇਰੇ ਕੋਲ ਆ ਕੇ ਬੜੀ ਅਪਣਤ ਨਾਲ ਗੱਲ ਕੀਤੀ, "ਵੀਰ, ਮਾਂ ਤੈਨੂੰ ਖਾਣੇ ਲਈ

ਬੁਲਾ ਰਹੀ ਏ।" ਉਸ ਦੀ ਆਵਾਜ਼ ਨੇ ਮੇਰੇ ਸਰੀਰ ਵਿਚ ਝਰਨਾਹਟ ਪੈਦਾ ਕਰ ਦਿਤੀ। ਮੈਂ ਆਪਣੇ ਆਪ ਵਿਚ ਖੋਹ ਜਿਹਾ ਗਿਆ। ਮੈਨੂੰ 'ਵੀਰ' ਆਖ ਕੇ ਏਨੀ ਅਪਣਤ ਨਾਲ ਕਦੇ ਮੇਰੀ ਸੱਕੀ ਭੈਣ ਨੇ ਵੀ ਨਹੀਂ ਸੀ ਬੁਲਾਇਆ। ਪਤਾ ਨਹੀਂ ਉਸ ਨੂੰ ਕਿਉਂ ਬੱਚਪਨ ਤੋਂ ਹੀ ਮੈਨੂੰ ਮੇਰੀ ਮਾਂ ਵਾਂਗ ਹੀ 'ਕੇਸ਼ੀ' ਕਹਿ ਕੇ ਸੱਦਣ ਦੀ ਆਦਤ ਪੈ ਗਈ ਸੀ। ਬੱਚਪਨ ਵਿਚ ਉਸ ਨੂੰ ਕਿਸੇ ਦੱਸਿਆ ਵੀ ਨਹੀਂ ਕਿ ਇੰਜ ਬੁਲਾਣਾ ਠੀਕ ਨਹੀਂ ਹੈ। ਵੱਡੀ ਹੋਣ ਤੇ ਮੈਂ ਵੀ ਕਈ ਵਾਰੀ ਉਸ ਨੂੰ ਮਨ੍ਹਾ ਕੀਤਾ ਸੀ, ਪਰ ਕੋਈ ਲਾਭ ਨਹੀਂ ਹੋਇਆ, "ਮੈਂ ਆਪਣੀ ਮਰਜ਼ੀ ਨਾਲ ਹੀ ਤੈਨੂੰ ਸੱਦਾਂਗੀ। ਤੂੰ ਕੌਣ ਹੁੰਦਾ ਏਂ ਮੈਨੂੰ ਸਿਖਾਣ ਵਾਲਾ ? ਜੇ ਮੇਰੇ ਨਾਲ ਨਹੀਂ ਬੋਲਣਾ ਤਾਂ ਨਾ ਬੋਲ," ਇਸੇ ਤਰ੍ਹਾਂ ਦਾ ਹੱਠ ਉਹ ਕਰਦੀ ਹੁੰਦੀ ਸੀ।

ਅਜ ਭਾਨੂੰ ਮੈਨੂੰ ਬੜੇ ਪਿਆਰ ਨਾਲ 'ਵੀਰ' ਕਹਿ ਕੇ ਸੱਦ ਰਹੀ ਹੈ। ਮੇਰੀ ਚੰਗੀ ਭੈਣ ! ਮੈਂ ਭਾਨੂੰ ਦੇ ਮੂੰਹ ਵਲ ਤੱਕ ਰਿਹਾ ਸਾਂ। ਭਾਨੂੰ ਨੇ ਮੁਸਕਰਾਂਦਿਆਂ ਆਖਿਆ, "ਕਿਉਂ ਭੁੱਖ ਨਹੀਂ ਲਗੀ ?" ਮੈਂ ਚੁੱਪ ਚਾਪ ਉਠ ਖਲੋਤਾ। ਉਸ ਦਿਨ ਤੋਂ ਭਾਨੂੰ ਨੇ ਮੇਰੇ ਮਨ ਵਿਚ ਪੱਕਾ ਤੇ ਮਹੱਤਵਪੂਰਨ ਸਥਾਨ ਬਣਾ ਲਿਆ। ਉਸ ਸਮੇਂ ਤੋਂ ਮੈਨੂੰ ਆਪਣੇ ਸਵਾਸਾਂ ਵਾਂਗ ਪਿਆਰੀ ਲਗਣ ਵਾਲੀ ਭੈਣ ਕੇਵਲ ਭਾਨੂੰ ਹੀ ਹੈ। ਉਮਰ ਵਿਚ ਭਾਨੂੰ ਮੇਰੇ ਤੋਂ ਦੋ ਵਰ੍ਹੇ ਛੋਟੀ ਹੈ — ਗੋਰੇ ਰੰਗ ਤੇ ਇਕਹਿਰੇ ਸਰੀਰ ਦੀ ਸੁੰਦਰ ਕੁੜੀ। ਹੁਸਨ ਨਾਲੋਂ ਵੀ ਵਧ ਸੀ ਉਸ ਦੀ ਲਿਆਕਤ। ਮੈਂ ਕਲਾਸ ਵਿਚ ਦੋਬਾਰਾ ਪੜ੍ਹ ਰਿਹਾ ਸਾਂ। ਫਿਰ ਵੀ ਹਿਸਾਬ ਆਦਿ ਕਈ ਵਿਸ਼ੇ ਮੈਂ ਭਾਨੂੰ ਕੋਲੋਂ ਹੀ ਸਿਖਦਾ ਸਾਂ। ਜਦ ਕਦੀ ਵੀ ਭਾਨੂੰ ਮੈਨੂੰ ਕੋਈ ਗੱਲ ਸਮਝਾਉਣ ਲਗਦੀ ਤਾਂ ਮੈਨੂੰ ਫ਼ਖ਼ਰ ਜਿਹਾ ਹੁੰਦਾ ਹੈ। ਭਾਨੂੰ ਹਿਸਾਬ ਅਤੇ ਵਿਗਿਆਨ ਵਿਚ ਹਮੇਸ਼ਾਂ ਹੀ ਪਹਿਲੇ ਨੰਬਰ ਤੇ ਆਉਂਦੀ ਸੀ। ਅਸੀਂ ਦੋਵੇਂ ਇਕੱਠੇ ਹੀ ਸਕੂਲ ਜਾਂਦੇ। ਸਿਨੇਮਾ ਵੇਖਣ ਜਾਂਦੇ। ਦੋਵੇਂ ਇਕੱਠੇ ਮਿਲ ਕੇ ਨਾਵਲ ਪੜ੍ਹਦੇ ਅਤੇ ਨਾਲ ਹੀ ਨਾਲ ਦੋਸਤਾਂ ਨੂੰ ਮਿਲਣ ਜਾਂਦੇ। ਹਰ ਕੰਮ ਅਸੀਂ ਦੋਵੇਂ ਮਿਲ ਕੇ ਕਰਦੇ ਸਾਂ ਅਤੇ ਹਰ ਥਾਂ ਅਸੀਂ ਦੋਵੇਂ ਇਕੱਠੇ ਹੀ ਜਾਂਦੇ ਸਾਂ। ਅਸੀਂ ਦੋਵੇਂ ਅਕਸਰ ਸਿਨੇਮਾ ਵੇਖਣ ਅਤੇ ਕਹਾਣੀ ਪੜ੍ਹਨ ਮਗਰੋਂ ਉਸ ਉਤੇ ਚਰਚਾ ਕਰਦੇ ਰਹਿੰਦੇ ਸਾਂ। ਭਾਨੂੰ ਦੀ ਬੁੱਧੀ ਤਿੱਖੀ ਛੁਰੀ ਵਾਂਗ ਤੇਜ਼ ਸੀ। ਮਾਂ ਦੇ ਮੂੰਹ ਤੋਂ ਵੀ ਕੋਈ ਅਯੋਗ ਗੱਲ ਨਿਕਲ ਜਾਏ, ਤਾਂ ਉਹ ਸਹਾਰ ਨਹੀਂ ਸੀ ਸਕਦੀ। ਇੱਟ ਦਾ ਜਵਾਬ ਪੱਥਰ ਨਾਲ ਦੇਣ ਦੀ ਉਸ ਨੂੰ ਆਦਤ ਜਿਹੀ ਪੈ ਗਈ। ਜਦ ਅਸੀਂ ਉਸ ਨੂੰ ਆਖਦੇ ਕਿ ਮਾਤਾ ਜੀ ਕੁਝ ਆਖਣ ਤਾਂ ਉਨ੍ਹਾਂ ਨੂੰ ਇੰਜ ਮੂੰਹ ਤੋੜ ਜਵਾਬ ਦੇਣਾ ਚੰਗਾ ਨਹੀਂ ਲਗਦਾ ਤਾਂ ਉਹ ਆਖਦੀ, "ਕਿਉਂ, ਬਿਨਾਂ ਮਤਲਬ ਦੇ ਮੈਨੂੰ ਕੁਝ ਆਖਣ ਨਾਲ ਕੀ ਮੇਰਾ ਮਨ ਦੁਖੀ ਨਹੀਂ ਹੁੰਦਾ ?" ਉਹ ਕਹਿੰਦੀ, ਮਨੁੱਖ ਲਈ ਆਪਣੀ ਸ਼ਖ਼ਸੀਅਤ ਤੋਂ ਵਧ ਹੋਰ ਕੋਈ ਚੀਜ਼ ਮਹੱਤਵਪੂਰਨ

ਨਹੀਂ ।" ਉਸ ਦੀ ਦਲੀਲ ਕੱਟੀ ਨਹੀਂ ਸੀ ਜਾ ਸਕਦੀ ।

"ਭਾਨੂੰ ! ਤੂੰ ਜੋਸ਼ ਵਿਚ ਆ ਕੇ ਗੱਲ ਕਰਦੀ ਏਂ । ਕੀ ਤੂੰ ਸਮਝਦੀ ਏਂ ਕਿ ਆਪਣੀ ਸ਼ਖ਼ਸੀਅਤ ਦੀ ਰੱਖਿਆ ਕਰਨ ਲਈ ਸਾਰੇ ਲੋਕਾਂ ਨੂੰ ਹਮੇਸ਼ਾਂ ਢੁੱਕਵਾਂ ਵਾਤਾਵਰਣ ਮਿਲਦਾ ਏ ?"

"ਵੀਰ ! ਕੁਝ ਵੀ ਹੋਵੇ ਬੇਕਾਰ ਅਤੇ ਸਵੈਮਾਨ ਰਹਿਤ ਜੀਵਨ ਵੀ ਕੋਈ ਜੀਵਨ ਏ ?"

ਗਲ ਠੀਕ ਹੈ, ਜਦ ਸਾਡੀ ਹੋਂਦ ਦਾ ਕੋਈ ਮੁੱਲ ਹੀ ਨਹੀਂ ਤਾਂ ਸਾਡੇ ਜੀਉਣ ਜਾਂ ਨਾ ਜੀਉਣ ਵਿਚ ਫ਼ਰਕ ਹੀ ਕੀ ਹੈ ? ਪਰ ਇਹੋ ਜਿਹੇ ਮੰਦੇ ਭਾਗਾਂ ਵਾਲੇ ਤਾਂ ਬਹੁਤ ਲੋਕੀਂ ਹੋਣਗੇ ਜਿਹੜੇ ਇਸ ਪ੍ਰਕਾਰ ਦੇ ਵਾਤਾਵਰਣ ਵਿਚ ਸਾਹ ਲੈਂਦੇ ਹੋਏ ਜ਼ਿੰਦਗੀ ਕੱਟਦੇ ਰਹਿੰਦ ਹਨ । ਕਿਸ ਉਦੇਸ਼ ਨਾਲ ? ਇਹ ਗੱਲ ਨਾ ਤਾਂ ਮੈਨੂੰ ਪਤਾ ਹੈ ਤੇ ਨਾ ਭਾਨੂੰ ਨੂੰ ।

ਭਾਨੂੰ ਨਾਲ ਮੇਰੀ ਜਾਣ ਪਛਾਣ ਕੁਝ ਅਜੀਬ ਜਿਹੀ ਹੈ । ਉਸ ਨਾਲ ਮੇਰੇ ਸੰਪਰਕ ਨੇ ਮੈਨੂੰ ਕੁਝ ਵਧ ਹੀ ਭਾਵੁਕ ਬਣਾ ਦਿਤਾ ਹੈ । ਜਿਉਂ ਜਿਉਂ ਇਮਤਿਹਾਨਾਂ ਦੇ ਦਿਨ ਨੇੜੇ ਆਉਣ ਲਗੇ, ਛੁੱਟੀਆਂ ਦੇ ਦਿਨਾਂ ਦੇ ਪ੍ਰੋਗਰਾਮ ਬਾਰੇ ਸੋਚਣਾ ਸਾਡਾ ਮੁਖ ਕਾਰਜ ਜਿਹਾ ਬਣ ਗਿਆ । "ਦੱਸੋ ਕਿਹੜਾ ਕਾਲਜ ਚੰਗਾ ਰਹੇਗਾ ?" ਅਸੀਂ ਦੋਵੇਂ ਇਕੋ ਹੀ ਗਰੁਪ ਲਵਾਂਗੇ, ਇਹ ਤਾਂ ਨਿਸਚਿਤ ਹੀ ਏ । ਅਸੀਂ ਜੋ ਵੀ ਪੜ੍ਹਾਂਗੇ, ਇਕੱਠੇ ਹੀ ਪੜ੍ਹਾਂਗੇ । ਤੈਨੂੰ ਡਾਕਟਰ ਬਣਨਾ ਪਸੰਦ ਏ ਜਾਂ ਵਕੀਲ ? ਡਾਕਟਰੀ 'ਚ ਜਿਹੜੀ ਸ਼ਾਨ ਏ ; ਉਹ ਹੋਰ ਕਿਸੇ ਕੰਮ ਵਿਚ ਕਿਥੇ ? ਡਾਕਟਰ ਕੇਸ਼ਵ ਰਾਉ, ਡਾਕਟਰ ਭਾਨੂੰ ਮੱਤੀ ਦੇਵੀ ।" ਉਸ ਵੇਲੇ ਜਦ ਅਸੀਂ ਹਾਸੇ ਹਾਸੇ ਵਿਚ ਹੀ ਲੱਖਾਂ ਸਕੀਮਾਂ ਬਣਾਉਂਦੇ ਰਹਿੰਦੇ ਸਾਂ, ਤਾਂ ਅਸੀਂ ਇਸ ਹਾਲਤ ਬਾਰੇ ਸੋਚ ਵੀ ਨਹੀਂ ਸਾਂ ਸਕਦੇ ।

ਭਾਨੂੰ ਅਗੋਂ ਨਹੀਂ ਪੜ੍ਹੇਗੀ, ਇਸ ਵਿਚਾਰ ਨਾਲ ਮੇਰੀਆਂ ਅੱਖਾਂ ਵਿਚ ਨੱਮੀ ਆ ਗਈ । ਹੁਣ ਭਾਨੂੰ ਮੇਰੇ ਤੋਂ ਦੂਰ ਹੋ ਜਾਏਗੀ ਅਤੇ ਉਸ ਦੇ ਨਾਲ ਉਸ ਦਾ ਪਿਆਰ ਵੀ । ਹੁਣ ਇਸ ਬਾਰੇ ਮੈਂ ਭਾਨੂੰ ਨਾਲ ਕਿੰਜ ਗੱਲ ਕਰਾਂ ਅਤੇ ਉਸ ਵਲ ਕਿਸ ਮੂੰਹ ਨਾਲ ਤੱਕਾਂ, ਇਹ ਗੱਲ ਮੇਰੀ ਸਮਝ ਵਿਚ ਨਹੀਂ ਸੀ ਆ ਰਹੀ । ਫਿਰ ਭਾਨੂੰ ਨੂੰ ਧੀਰਜ ਦੇਣਾ ਮੇਰਾ ਕੰਮ ਹੈ, ਉਸ ਨੂੰ ਤਸੱਲੀ ਤਾਂ ਦੇਣੀ ਹੀ ਚਾਹੀਦੀ ਹੈ । ਚਾਚੀ ਕਿਸੇ ਕੰਮ ਵਿਚ ਲਗ ਗਈ ਤਾਂ ਮੈਂ ਉਠ ਕੇ ਬਾਹਰ ਨਿਕਲ ਆਇਆ ।

ਕਮਰੇ ਵਿਚ ਭਾਨੂੰ ਉਦਾਸ ਬੈਠੀ ਹੋਈ ਸੀ । ਹੌਲੀ ਹੌਲੀ ਮੈਂ ਉਸ ਕੋਲ ਜਾ ਕੇ ਖਲੋ ਗਿਆ । ਹੌਸਲਾ ਕਰ ਕੇ ਮੈਂ ਕੁਝ ਆਖਣ ਲਗਾ ਸਾਂ । ਏਨੇ ਵਿਚ ਉਸ ਮੇਰਾ ਹੱਥ ਪਕੜ ਲਿਆ ਤੇ ਮੇਰੇ ਮੂੰਹ ਵਲ ਤੱਕਦਿਆਂ ਉਸ ਆਖਿਆ, "ਵੀਰ ! ਹੁਣ ਅਸੀਂ ਵਖਰੇ ਹੋ ਰਹੇ ਹਾਂ । ਦਸ ਤੂੰ ਮੈਨੂੰ ਭੁੱਲ ਤਾਂ ਨਹੀਂ ਜਾਏਂਗਾ ?"

"ਭਾਨੂੰ !" ਕਹਿੰਦਿਆਂ ਹੀ ਮੇਰੇ ਮਨ ਵਿਚ ਇਕ ਦਰਦ ਜਿਹਾ ਉਠਿਆ ।

"ਤੂੰ ਖ਼ੁਸ਼ਕਿਸਮਤ ਏਂ ਵੀਰ ! ਤੂੰ ਕਈ ਡਿਗਰੀਆਂ ਪ੍ਰਾਪਤ ਕਰਨੀਆਂ ਨੇ, ਬਹੁਤ ਤਰੱਕੀ ਕਰਨੀ ਏ । ਹੈ ਨਾ ?"

ਮੈਂ ਭਾਨੂੰ ਕੋਲ ਹੀ ਮੇਜ਼ ਦੇ ਸਹਾਰੇ ਖਲੋਤਾ ਰਿਹਾ, "ਅਸੀਂ ਕਿੰਨਾ ਸੋਚਿਆ ਸੀ ਕਿ ਦੋਵੇਂ ਰਲ ਕੇ ਪੜ੍ਹਾਂਗੇ । ਭਾਨੂੰ ਤੇਰੀ ਪੜ੍ਹਾਈ ਖ਼ਤਮ ਹੋ ਜਾਏਗੀ ਤੇ ਮੈਂ ਇਕੱਲਿਆਂ — ਨਹੀਂ ! ਮੈਂ ਵੀ ਪੜ੍ਹਾਈ ਛੱਡ ਦੇਵਾਂ ਤਾਂ ਸ਼ਾਇਦ ਠੀਕ ਰਵ੍ਹੇ । ਮੇਰੀ ਹੁਸ਼ਿਆਰ ਤੇ ਸਿਆਣੀ ਭਾਨੂੰ ਕਾਲਜ ਦੀ ਪੜ੍ਹਾਈ ਛੱਡ ਦਏਗੀ ਤਾਂ ਮੇਰੇ ਪੜ੍ਹਨ ਦਾ ਕੀ ਲਾਭ ?"

ਭਾਨੂੰ ਮੁਸਕਰਾ ਪਈ, "ਮੇਰੇ ਨਾਲ ਤੇਰਾ ਕਿੰਨਾ ਪਿਆਰ ਏ, ਵੀਰ ! ਤੂੰ ਵੱਡਾ ਬਣ ਜਾਏਂਗਾ ਤਾਂ ਮੈਨੂੰ ਵੀ ਖ਼ੁਸ਼ੀ ਹੋਏਗੀ । ਮੇਰੇ ਲਈ ਤੂੰ ਪੜ੍ਹਾਈ ਕਿਸ ਤਰ੍ਹਾਂ ਛੱਡ ਸਕਦਾ ਏਂ ? ਨਿਸਚਿੰਤ ਹੋ ਕੇ ਉਤਸ਼ਾਹ ਨਾਲ ਪੜ੍ਹ, ਕਦੀ ਕਦੀ ਚਿੱਠੀ ਲਿਖ ਕੇ ਯਾਦ ਕਰਦਾ ਰਵੀਂ ।" ਜਦ ਭਾਨੂੰ ਵਿਦਾਇਗੀ ਦੇ ਵਹਿਣ ਵਿਚ ਇਹ ਸਭ ਗੱਲਾਂ ਕਹਿਣ ਲਗੀ ਤਾਂ ਮੇਰੇ ਕੋਲੋਂ ਰਿਹਾ ਨਾ ਗਿਆ । ਮੈਂ ਉਦਾਸ ਜਿਹਾ ਹੋ ਕੇ ਡੂੰਘੇ ਵਿਚਾਰਾਂ ਵਿਚ ਡੁੱਬ ਗਿਆ :

ਭਾਨੂੰ ਦੀ ਇੱਛਾ ਪੂਰੀ ਕਰਨ ਦੀ ਸਮਰੱਥਾ ਚਾਚਾ ਜੀ ਵਿਚ ਤਾਂ ਨਹੀਂ ਹੈ, ਪਰ ਇਹੋ ਜਿਹੀਆਂ ਦਸ ਕੁੜੀਆਂ ਨੂੰ ਪੜ੍ਹਾਣ ਦੀ ਸ਼ਕਤੀ ਮੇਰੇ ਪਿਤਾ ਜੀ ਕੋਲ ਹੈ। ਚਾਚਾ ਜੀ ਇਸ ਉਕਾਤ ਬਾਰੇ ਸੋਚ ਵੀ ਨਹੀਂ ਸਕਦੇ । ਉਨ੍ਹਾਂ ਦਾ ਪੁੱਤਰ ਹੋਣ ਦੇ ਨਾਤੇ ਮੈਨੂੰ ਆਪਣੇ ਬਾਬਾ ਜੀ ਦੀ ਜਾਇਦਾਦ ਵੀ ਮਿਲ ਜਾਏਗੀ । ਪਰ ਮੈਂ ਕਰ ਹੀ ਕੀ ਸਕਦਾ ਹਾਂ ? ਕੁਝ ਨਹੀਂ ਕਰ ਸਕਦਾ, ਪਾਪਾ ਜੀ ਨੂੰ ਕੁਝ ਆਖ ਨਹੀਂ ਸਕਦਾ, ਮੇਰੇ ਆਖਣ ਤੇ ਉਹ ਮੰਨਣਗੇ ਵੀ ਨਹੀਂ । ਕੁੜੀਆਂ ਦੀ ਪੜ੍ਹਾਈ ਬਾਰੇ ਉਨ੍ਹਾਂ ਦੇ ਮਨ ਵਿਚ ਕੋਈ ਹਮਦਰਦੀ ਨਹੀਂ । ਇਸ ਲਈ ਮੇਰੀ ਆਪਣੀ ਭੈਣ ਪੰਜਵੀਂ ਤਕ ਪਹੁੰਚੀ ਨਹੀਂ ਕਿ ਵਿਆਹ ਦਿਤੀ ਗਈ । ਇਸ ਅਯੋਗ ਗੱਲ ਕਾਰਨ ਇਕ ਮਾਸੂਮ ਹਿਰਦਾ ਕੁਰਾਹ ਉਠਿਆ ਸੀ, ਇਸ ਗੱਲ ਦਾ ਅੰਦਾਜ਼ਾ ਵੀ ਪਾਪਾ ਜੀ ਨੂੰ ਨਹੀਂ ਸੀ । ਬਸ ਹੁਣ ਇਸ ਭੈਣ ਲਈ ਵੀ ਮੈਂ ਕੁਝ ਨਹੀਂ ਕਰ ਸਕਦਾ । ਭਾਨੂੰ ਵਰਗਾ ਹੀਰਾ ਵੀ ਜੇ ਸਮੇਂ ਦੇ ਗਰਭ ਵਿਚ ਛੁਪ ਕੇ ਗੁਆਚ ਗਿਆ ਤਾਂ ਕੀ ਇਸ ਵਿਚ ਦੇਸ਼ ਦੀ ਹਾਨੀ ਨਹੀਂ ? ਪਰ ਹਾਨੀ ਸਹਿਣ ਵਾਲੇ ਦੇਸ਼ ਨੇ ਹੀ ਜਦ ਚੁੱਪ ਸਾਧ ਲਈ ਹੈ ਤਾਂ ਮੇਰੇ ਜਿਹਾ ਬੰਦਾ ਕਰ ਵੀ ਕੀ ਸਕਦਾ ਹੈ ? ਮਾਨਸਕ ਪੀੜ ਹੀ ਪਲੇ ਪੈਂਦੀ ਹੈ ।

"ਕੀ ਸੋਚ ਰਹੇ ਹੋ, ਵੀਰ !" ਭਾਨੂੰ ਨੇ ਆਖਿਆ ।

"ਜੇਕਰ ਜਾਇਦਾਦ ਦੀ ਦੇਖ ਭਾਲ ਮੇਰੇ ਜ਼ਿਮੇ ਹੁੰਦੀ ਤਾਂ ਸ਼ਾਇਦ ਸਾਨੂੰ ਇਸ ਗਲ ਦੀ ਏਨੀ ਚਿੰਤਾ ਨਾ ਹੁੰਦੀ, ਭਾਨੂੰ !

ਪਰ ਪਾਪਾ ਜੀ ਤੂੰ ਤੇ ਜਾਣਦੀ ਹੀ ਏਂ। ਉਨ੍ਹਾਂ ਨੂੰ ਤਾਂ ਕੁਝ ਕਹਿਣਾ ਹੀ ਬੇਕਾਰ ਏ ?"

ਭਾਨੂੰ ਚਕ੍ਰਿਤ ਹੋ ਕੇ ਮੇਰੇ ਵਲ ਟਿਕਟਿਕੀ ਲਗਾ ਕੇ ਤੱਕਣ ਲਗੀ, "ਹੁਣ ਤਕ ਮੈਨੂੰ ਪਤਾ ਨਹੀਂ ਸੀ ਕਿ ਏਸ ਭੈਣ ਨੂੰ ਏਨਾ ਵਧ ਚਾਹੁਣ ਵਾਲਾ ਕੋਈ ਭਰਾ ਵੀ ਹੈ।"

"ਵੀਰ, ਤੇਰੀ ਇਹ ਭਾਵਨਾ, ਇਹ ਮਮਤਾ ਹਮੇਸ਼ਾਂ ਸਾਡੇ ਦੋਹਾਂ ਦੀ ਸਾਰੀ ਜ਼ਿੰਦਗੀ ਇਸੇ ਤਰ੍ਹਾਂ ਬਣੀ ਰਵ੍ਹੇ। ਇਹੋ ਕੁਝ ਮੈਂ ਚਾਹੁੰਦੀ ਹਾਂ। ਇਸ ਤੋਂ ਵਧ ਮੈਨੂੰ ਹੋਰ ਕਿਸੇ ਸਹਾਇਤਾ ਦੀ ਲੋੜ ਨਹੀਂ।" ਭਾਨੂੰ ਦੀਆਂ ਅੱਖਾਂ ਭਰ ਆਈਆਂ।

ਮੈਂ ਭਾਨੂੰ ਦਾ ਹੱਥ ਆਪਣੇ ਹੱਥਾਂ ਵਿਚ ਲੈ ਲਿਆ, "ਭਾਨੂੰ! ਮੈਂ ਇਸ ਗੱਲ ਦਾ ਤੈਨੂੰ ਵਿਸ਼ਵਾਸ ਦਵਾ ਸਕਦਾ ਹਾਂ ਕਿ ਮੇਰੇ ਮਨ ਵਿਚ ਤੇਰੇ ਲਈ ਜਿਹੜੀ ਥਾਂ ਹੈ ਉਹ ਸ਼ਾਇਦ ਸ਼ਾਰਦਾ ਲਈ ਵੀ ਨਹੀਂ। ਸ਼ਾਰਦਾ ਨਾਲ ਮੇਰਾ ਜਨਮ ਦਾ ਸੰਬੰਧ ਹੈ, ਜਿਸ ਦੀ ਮੈਂ ਉਲੰਘਣਾ ਨਹੀਂ ਕਰ ਸਕਦਾ। ਪਰ ਤੇਰੇ ਅਤੇ ਮੇਰੇ ਵਿਚਕਾਰ ਜਿਹੜਾ ਪਿਆਰ ਏ, ਉਹ ਤਾਂ ਆਤਮਾ ਦਾ ਡੂੰਘਾ ਬੰਧਨ ਏ। ਇਸ ਦੁਨੀਆਂ ਵਿਚ ਇਸ ਨਾਲ ਦਾ ਹੋਰ ਕੋਈ ਦੂਜਾ ਨਾਤਾ ਨਹੀਂ। ਤੂੰ ਸਦਾ ਯਾਦ ਰਖੀਂ ਕਿ ਤੇਰੀਆਂ ਸ਼ੁਭ ਇੱਛਾਵਾਂ ਮੰਗਣ ਵਾਲਾ ਤੇਰਾ ਇਹ ਪਿਆਰਾ ਵੀਰ ਹਮੇਸ਼ਾਂ ਲਈ ਤੇਰੀ ਸੇਵਾ ਵਿਚ ਹਾਜ਼ਰ ਏ! ਤੂੰ ਨਿਸਚਿੰਤ ਹੋ ਕੇ ਰਹੀਂ। ਜੇ ਕਰ ਕਿਸੇ ਚੀਜ਼ ਦੀ ਲੋੜ ਪਵੇ ਤਾਂ ਮੈਨੂੰ ਲਿਖ ਦੇਵੀਂ। ਵੇਖ, ਭਾਨੂੰ! ਤੂੰ ਅੱਜ ਖਾਣਾ ਨਹੀਂ ਖਾਧਾ। ਇਸ ਤੇ ਮਾਂ ਕਿੰਨੀ ਦੁਖੀ ਹੋ ਰਹੀ ਏ, ਕੀ ਤੂੰ ਕਦੀ ਇਸ ਬਾਰੇ ਸੋਚਿਆ ਏ? ਸਾਨੂੰ ਹਾਲਾਤ ਸਾਹਮਣੇ ਝੁਕਣਾ ਪਵੇਗਾ, ਝੁਕਣਾ ਪਵੇਗਾ, ਭਾਨੂੰ! ਤੂੰ ਤਾਂ ਸਭ ਕੁਝ ਜਾਣਦੀ ਏਂ।" ਇਸ ਤਰ੍ਹਾਂ ਜਦ ਮੈਂ ਭਾਨੂੰ ਨੂੰ ਸਮਝਾ ਰਿਹਾ ਸਾਂ ਤਾਂ ਮੈਨੂੰ ਇਸ ਗੱਲ ਦਾ ਦੁਖ ਹੋ ਰਿਹਾ ਸੀ ਕਿ ਮੈਂ ਕੁਝ ਵੀ ਕਰ ਨਹੀਂ ਸਾਂ ਸਕਦਾ। ਕਲ੍ਹ ਮੈਨੂੰ ਲੱਖਾਂ ਦੀ ਜਾਇਦਾਦ ਮਿਲੇਗੀ। ਪਰ ਉਸ ਦਾ ਮੇਰੇ ਲਈ ਇਕ ਫੁਟੀ ਕੌਡੀ ਜਿੰਨਾ ਵੀ ਮੁਲ ਨਹੀਂ। ਆਖ਼ਰ ਇਹ ਪੈਸਾ ਕਿਸ ਕੰਮ ਦਾ, ਜਿਹੜਾ ਵੇਲੇ ਸਿਰ ਕੰਮ ਨਾ ਆਵੇ।

ਉਸ ਦਿਨ ਰਾਤ ਨੂੰ ਭਾਨੂੰ ਨੇ ਆਪ ਸਾਡੇ ਦੋਹਾਂ ਲਈ ਖਾਣਾ ਪਰੋਸਿਆ। ਭਾਨੂੰ ਵਿਚ ਭਾਵੁਕਤਾ ਦੇ ਨਾਲ ਨਾਲ ਗਿਆਨ ਵੀ ਹੈ। ਭਾਨੂੰ ਸਿਰ ਨੀਵਾਂ ਪਾ ਕੇ ਜਦ ਖਾਣਾ ਖਾ ਰਹੀ ਸੀ ਤਾਂ ਮੇਰੀਆਂ ਅੱਖਾਂ ਵਿਚ ਨੱਮੀ ਆ ਗਈ।

ਭਾਨੂੰ ਨੂੰ ਕੁਝ ਮੁਰਝਾਇਆ ਮੁਰਝਾਇਆ ਤੱਕ ਕੇ ਮੇਰਾ ਮਨ ਬੇਚੈਨ ਹੋ ਉਠਿਆ। ਭਵਿੱਖ ਬਾਰੇ ਕਈ ਤਰ੍ਹਾਂ ਦੀਆਂ ਕਲਪਨਾਵਾਂ ਕਰ ਕੇ, ਹਵਾ ਵਿਚ ਮਹਿਲ ਬਣਾਉਣ ਵਾਲੀ ਭਾਨੂੰ, ਇਸ ਨਿਰਾਸ਼ਾ ਨੂੰ ਕਿਸ ਤਰ੍ਹਾਂ ਸਹਿਣ ਕਰੇਗੀ? ਟੁੱਟਦੇ ਸੁਪਨਿਆਂ ਅਤੇ ਮਿੱਟ ਰਹੀਆਂ ਕਾਮਨਾਵਾਂ ਦੇ ਥਪੇੜਿਆਂ ਨੂੰ ਸਹਿਣ ਦੀ ਸਮਰੱਥਾ ਭਾਨੂੰ ਦੇ ਕੋਮਲ ਮਨ ਵਿਚ ਕਿਥੇ?

ਮੈਂ ਕਿਹੜੇ ਕਾਲਜ ਵਿਚ ਦਾਖ਼ਲ ਹੋਣਾ ਹੈ, ਕਿਹੜਾ ਗਰੁਪ ਲੈਣਾ ਹੈ ਅਤੇ ਕਿਥੇ ਠਹਿਰਨਾ ਹੈ ਆਦਿ ਪੜ੍ਹਾਈ ਦੇ ਸਾਰੇ ਮਾਮਲਿਆਂ ਵਿਚ ਮੈਂ ਭਾਨੂੰ ਦੀ ਸਲਾਹ ਲਈ। ਕਾਲਜ ਦੇ ਫਾਟਕ ਵਿਚ ਪੈਰ ਧਰਨ ਦੇ ਮਗਰੋਂ ਕਦੋਂ ਕੀ ਹੋਇਆ, ਪ੍ਰੋਫ਼ੈਸਰਾਂ ਦੇ ਲੈਕਚਰ ਕਿਹੋ ਜਿਹੇ ਸਨ, ਕਾਲਜ ਦੀਆਂ ਕੁੜੀਆਂ ਕਿਹੋ ਜਿਹੀਆਂ ਸਨ, ਅਤੇ ਮੁੰਡੇ ਉਨ੍ਹਾਂ ਨੂੰ ਕਿਵੇਂ ਪਰੇਸ਼ਾਨ ਕਰਦੇ ਸਨ, ਸਾਰੀਆਂ ਗੱਲਾਂ ਵਿਸਥਾਰ ਨਾਲ ਭਾਨੂੰ ਨੂੰ ਮੈਂ ਚਿੱਠੀ ਵਿਚ ਲਿਖੀਆਂ ਸਨ। ਜੋ ਕੁਝ ਵੀ ਵੇਖਣ ਸੁਣਨ ਵਿਚ ਆਇਆ, ਸਭ ਕੁਝ ਭਾਨੂੰ ਨੂੰ ਲਿਖੇ ਬਗ਼ੈਰ ਦਿਲ ਨਹੀਂ ਸੀ ਮੰਨਦਾ। ਨਾਵਲ ਪੜ੍ਹਨ ਦਾ ਭਾਨੂੰ ਨੂੰ ਬਹੁਤ ਸ਼ੌਕ ਹੈ। ਕਿਸੇ ਨਾ ਕਿਸੇ ਤਰ੍ਹਾਂ ਮਿਲ ਸਕਦਾ ਕੋਈ ਪ੍ਰਸਿਧ ਨਾਵਲ ਭਾਨੂੰ ਨੂੰ ਭੇਜਣ ਵਿਚ ਮੈਨੂੰ ਸਵਾਦ ਆਉਂਦਾ ਸੀ। ਕੋਰਸ ਦੀਆਂ ਕਿਤਾਬਾਂ ਵਿਚੋਂ ਵੀ ਕੁਝ ਗੱਲਾਂ ਨੋਟ ਕਰ ਕੇ ਭਾਨੂੰ ਨੂੰ ਭੇਜਣ ਵਿਚ ਮੈਂ ਇੰਜ ਮਹਿਸੂਸ ਕਰਦਾ ਸਾਂ ਕਿ ਹਾਲੇ ਵੀ ਅਸੀਂ ਦੋਵੇਂ ਇਕੱਠੇ ਹੀ ਪੜ੍ਹ ਰਹੇ ਹਾਂ। ਭਾਨੂੰ ਦੇ ਮਨ ਦੀ ਇਹ ਟੀਸ ਮਿਟਾ ਕੇ ਉਸ ਦਾ ਮਨ ਪ੍ਰਸੰਨ ਰਖਣਾ ਹੀ ਮੇਰੀ ਰੀਝ ਸੀ। ਧੰਨਵਾਦ ਅਤੇ ਪ੍ਰਸੰਨਤਾ ਪ੍ਰਗਟ ਕਰਨ ਵਾਲੀਆਂ ਭਾਨੂੰ ਦੀਆਂ ਚਿੱਠੀਆਂ ਪੜ੍ਹ ਕੇ ਮੇਰੀਆਂ ਅੱਖਾਂ ਵਿਚ ਪਾਣੀ ਭਰ ਆਉਂਦਾ। ਭਾਨੂੰ ਮੇਰੇ ਨਾਲ ਪੜ੍ਹ ਕੇ ਕਿਸੇ ਦਿਨ ਗਰੈਜੂਏਟ ਬਣ ਜਾਂਦੀ ਤਾਂ ਵੀ ਸ਼ਾਇਦ ਮੈਨੂੰ ਏਨੀ ਖ਼ੁਸ਼ੀ ਨਾ ਹੁੰਦੀ।

ਹੌਲੀ ਹੌਲੀ ਭਾਨੂੰ ਦੀਆਂ ਚਿੱਠੀਆਂ ਵਿਚੋਂ ਵੀ ਨਿਰਾਸਤਾ ਦੀਆਂ ਲਕੀਰਾਂ ਅਲੋਪ ਹੋਣ ਲਗੀਆਂ। ਉਸ ਦੀਆਂ ਚਿੱਠੀਆਂ ਵਿਚ ਇਹ ਪੜ੍ਹ ਕੇ ਕਿ ਉਹ ਹੁਣ ਹਿੰਦੀ ਪੜ੍ਹਨ ਲਗੀ ਹੈ ਤੇ ਇਮਤਿਹਾਨ ਦੀ ਵੀ ਤਿਆਰੀ ਕਰ ਰਹੀ ਹੈ, ਲਾਇਬਰੇਰੀ ਤੋਂ ਕਿਤਾਬਾਂ ਮੰਗਵਾ ਕੇ ਪੜ੍ਹ ਰਹੀ ਹੈ ਅਤੇ ਪਹਿਲਾਂ ਵਾਂਗ ਹੀ ਕੰਮ ਵਿਚ ਜੁਟੀ ਰਹਿੰਦੀ ਹੈ, ਮੇਰਾ ਮਨ ਕੁਝ ਹਲਕਾ ਜਿਹਾ ਹੋਣ ਲਗਾ।

ਇੰਟਰ ਦਾ ਇਮਤਿਹਾਨ ਦੇ ਚੁਕਿਆ ਹਾਂ। ਚੰਗੀ ਡਵੀਯਨ ਲੈ ਕੇ ਪਾਸ ਵੀ ਹੋ ਗਿਆ ਹਾਂ। ਇਸ ਖ਼ੁਸ਼ੀ ਦੇ ਮੌਕੇ ਉਤੇ ਇਕ ਹੋਰ ਵੀ ਖ਼ੁਸ਼ਖ਼ਬਰੀ ਮਿਲੀ। ਭਾਨੂੰ ਦੇ ਵਿਆਹ ਦਾ ਸੱਦਾ ਪੱਤਰ ਤੇ ਨਾਲ ਹੀ ਉਸ ਦੀ ਚਿੱਠੀ। ਮੈਨੂੰ ਹੈਰਾਨੀ ਹੋਈ, ਭਾਨੂੰ ਦਾ ਵਿਆਹ ਐਡੀ ਛੇਤੀ ਤੇ ਅਚਾਨਕ ਕਿੰਜ ਹੋ ਰਿਹਾ ਹੈ। ਰਾਜਸ਼ੇਖ਼ਰਮ ਬੀ. ਏ. ਨਾਲ ਉਸ ਦਾ ਵਿਆਹ ਹੋਣ ਵਾਲਾ ਹੈ। ਖ਼ਬਰ ਤਾਂ ਚੰਗੀ ਹੈ, ਪਰ ਪਤਾ ਨਹੀਂ ਕਿਉਂ ਮੈਨੂੰ ਕਿਤੇ ਕੋਈ ਤੋਟ ਜਿਹੀ ਲਗ ਰਹੀ ਹੈ। ਭਾਨੂੰ ਡਾਕਟਰ ਬਣਨਾ ਚਾਹੁੰਦੀ ਸੀ, ਪਰ ਉਸ ਦੀ ਕਾਮਨਾ ਪੂਰੀ ਨਹੀਂ ਹੋਈ। ਘਟੋ ਘਟ ਉਹ ਡਾਕਟਰ ਦੀ ਪਤਨੀ ਤਾਂ ਬਣ ਜਾਂਦੀ। ਐਵੇਂ ਫ਼ਜ਼ੂਲ ਹੀ ਮੈਂ ਸੋਚਣ ਲਗਾ। ਡਾਕਟਰ ਬਣਨ ਤੇ ਕਿੰਨਾ ਖ਼ਰਚ ਆਉਂਦਾ ਹੈ। ਅੱਜ ਕਲ੍ਹ ਦਾਜ ਦੀ ਗੱਲ ਤਾਂ ਮੈਨੂੰ ਚੰਗੀ ਤਰ੍ਹਾਂ ਪਤਾ ਹੈ। ਜੇਕਰ ਚਾਚਾ ਜੀ ਡਾਕਟਰ ਨੂੰ ਖ਼ਰੀਦ ਸਕਦੇ ਤਾਂ ਉਹ ਆਪਣੀ ਧੀ ਦੀ ਪੜ੍ਹਾਈ ਕਿਉਂ

ਰੋਕ ਦਿੰਦੇ ? ਇਸ ਬੀ. ਏ. ਨੂੰ ਖ਼ਰੀਦਣ ਲਈ ਵੀ ਬਹੁਤ ਸਾਰਾ ਪੈਸਾ ਲਗਾ ਹੋਏਗਾ। ਸ਼ਾਦੀ ਹੋਣ ਵਿਚ ਹਾਲੇ ਚਾਰ ਦਿਨ ਬਾਕੀ ਹਨ। ਦੋ ਦਿਨ ਪਹਿਲਾਂ ਪਾਪਾ ਜੀ ਨੇ ਮੈਨੂੰ ਸੌ ਸੌ ਦੇ ਤਿੰਨ ਨੋਟ ਘਲੇ ਸਨ। ਮੈਂ ਸਿਧੇ ਸ਼ਹਿਰ ਜਾ ਕੇ ਭਾਨੂੰ ਲਈ ਇਕ ਕੀਮਤੀ ਘੜੀ ਅਤੇ ਹੋਣ ਵਾਲੇ ਜੀਜੇ ਲਈ ਇਕ ਪੈੱਨ ਖ਼ਰੀਦ ਲਿਆ।

ਭਾਨੂੰ ਦੀ ਬਾਂਹ ਉਤੇ ਜਦ ਮੈਂ ਆਪ ਘੜੀ ਬੰਨ੍ਹ ਰਿਹਾ ਸਾਂ, ਉਸ ਵੇਲੇ ਉਸ ਦੀਆਂ ਚਮਕੀਲੀਆਂ ਅੱਖਾਂ ਨੂੰ ਹੋਰ ਜ਼ਿਆਦਾ ਚਮਕਾਉਣ ਵਾਲੀ ਉਮੰਗ ਤੇ ਖੇੜਾ ਅਤੇ ਉਸ ਵਲ ਮੇਰੇ ਭਰਪੂਰ ਪਿਆਰ ਦੇ ਗੌਰਵ ਦਾ ਅਨੁਭਵ ਸੀ — ਬਸ ! ਇਸੇ ਆਨੰਦ ਨੂੰ ਮਾਣਨ ਲਈ ਮੈਂ ਭਾਨੂੰ ਵਾਸਤੇ ਸਭ ਕੁਝ ਕਰ ਸਕਦਾ ਹਾਂ।

"ਵੀਰ, ਇਸ ਭੇਟ ਦਾ ਮੁੱਲ ਪਾਇਆ ਨਹੀਂ ਜਾ ਸਕਦਾ, ਪਰ ਮੈਂ ਤੈਨੂੰ ਕੀ ਦੇ ਸਕਦੀ ਹਾਂ ?"

"ਮਗਰੋਂ ਮੈਂ ਮੰਗ ਕੇ ਲੈ ਲਵਾਂਗਾ, ਠੀਕ ਏ ਨਾ ?"

ਉਸ ਦੇ ਵਰ ਬਾਰੇ ਵਿਸਥਾਰ ਨਾਲ ਜਾਣ ਪਛਾਣ ਕਰਨ ਲਈ ਮੇਰਾ ਮਨ ਉਤਾਵਲਾ ਹੋ ਰਿਹਾ ਸੀ। ਭਾਨੂੰ ਦਾ ਪਤੀ ਬਣਨ ਵਾਲਾ ਆਦਮੀ ਸੱਚ ਮੁਚ ਹੀ ਅਸਾਧਾਰਨ ਹੋਏਗਾ।

"ਤਾਂ ਭਾਨੂੰ ਵਿਆਹ ਤੋਂ ਪਹਿਲਾਂ ਤੂੰ ਉਨ੍ਹਾਂ ਨੂੰ ਤੱਕਿਆ ਤਾਂ ਜ਼ਰੂਰ ਹੋਏਗਾ। ਉਹ ਕਿਸ ਤਰ੍ਹਾਂ ਦੇ ਨੇ। ਕੁਝ ਤਾਂ ਦਸ ਸੁਨਹਿਰੀ ਸਰੀਰ, ਵਾਹੇ ਹੋਏ ਵਾਲ, ਚੌੜਾ ਚਿਹਰਾ, ਉਭਰੀ ਹੋਈ ਛਾਤੀ......ਅਤੇ — ?"

"ਚਾਰ ਚਾਰ ਬਾਹਵਾਂ, ਬਾਹਵਾਂ ਵਿਚ ਹੀਰੇ ਅਤੇ ਪੈਰਾਂ ਵਿਚ ਖੜਾਵਾਂ ......"

"ਚੰਗਾ ! ਮੈਂ ਸੋਚ ਰਿਹਾ ਸਾਂ ਕਿ ਉਹ ਵੀ ਸਾਡੇ ਵਰਗੇ ਹੀ ਆਦਮੀ ਨੇ।"

"ਰਹਿਣ ਦੇ ਵੀਰ ! ਤੂੰ ਤਾਂ ਹਮੇਸ਼ਾ ਏਸੇ ਤਰ੍ਹਾਂ ਮਖ਼ੌਲ ਹੀ ਕਰਦਾ ਰਹਿੰਦਾ ਏ।"

"ਇਹ ਗੱਲ ਤਾਂ ਨਹੀਂ ਭਾਨੂੰ, ਗੱਲ ਅਸਲ ਵਿਚ ਇਹ ਹੈ ਕਿ ਬਿਨਾਂ ਦਸਿਆਂ ਤੂੰ ਆਪਣੇ ਪਤੀ ਨੂੰ ਕਿੰਜ ਚੁਣ ਲਿਆ ਏ, ਇਸ ਗੱਲ ਲਈ ਅਸਲ ਵਿਚ ਤੈਨੂੰ ਮਾਫ਼ੀ ਮੰਗਣੀ ਚਾਹੀਦੀ ਸੀ। ਖ਼ੈਰ ਉਹ ਤੇ ਤੂੰ ਨਹੀਂ ਮੰਗੀ। ਘਟੋ ਘਟ ਮੇਰੇ ਪੁੱਛਣ ਤੇ ਉਨ੍ਹਾਂ ਦੀ ਜਾਣ ਪਛਾਣ ਤਾਂ ਕਰਾ ਸਕਦੀ ਸੈਂ ......ਇਹ ਮੈਨੂੰ ਚੰਗਾ ਨਹੀਂ ਲਗਾ। ਮੈਂ ਰੁੱਸ ਕੇ ਬਹਿ ਗਿਆ।

ਭਾਨੂੰ ਨੇ ਮੁਸਕਰਾਂਦਿਆਂ ਮੇਰੀ ਠੋਡੀ ਪਕੜ ਕੇ ਆਖਿਆ, "ਵੀਰ ! ਮੈਂ ਆਖਦੀ ਹਾਂ, ਤੂੰ ਇਸ ਤਰ੍ਹਾਂ ਮੂੰਹ ਮੋੜ ਕੇ ਨਾ ਬੈਠ ਨਹੀਂ ਤਾਂ ਗੱਲਾਂ ਨਹੀਂ ਸੁਣ ਸਕੇਂਗਾ।"

"ਚੰਗਾ ! ਤਾਂ ਉਹ ਮੂੰਹ ਤੋਂ ਸੁਣਦੇ ਹੋਣਗੇ ਅਤੇ ਕੰਨਾਂ ਨਾਲ ਬੋਲਦੇ ਹੋਣਗੇ ਤਦੇ ਤਾਂ ਉਹ ਤੈਨੂੰ ਪਸੰਦ ਆ ਗਏ ਨੇ।"

"ਬਿਲਕੁਲ ਸੱਚ ! ਪਰ ਇਹ ਗੱਲ ਮੇਰੇ ਵੀਰ ਨੂੰ ਕਿੰਜ ਪਤਾ ਲਗੀ ਏ।" ਕਹਿੰਦੇ

ਹੋਏ ਭਾਨੂੰ ਘੜੀ ਵਾਲੇ ਹੱਥ ਨੂੰ ਠੋਡੀ ਥੱਲੇ ਰਖ ਕੇ ਡੂੰਘੀਆਂ ਸੋਚਾਂ ਵਿਚ ਡੁੱਬ ਗਈ। ਹੁਣ ਹੋਰ ਮਾਣ ਕਰਨ ਦਾ ਕੋਈ ਲਾਭ ਨਹੀਂ। ਠੋਡੀ ਥੱਲਿਉਂ ਉਸ ਦਾ ਹੱਥ ਖਿਚ ਕੇ ਮੈਂ ਪੁੱਛਿਆ, "ਦਸ ਭਾਨੂੰ ! ਤੈਨੂੰ ਉਹ ਪਸੰਦ ਤੇ ਹੈਣ ਨਾ ?"

ਉਹ ਮੁਸਕਰਾ ਕੇ ਥੋੜੀ ਦੇਰ ਚੁੱਪ ਬੈਠੀ ਰਹੀ। ਫਿਰ ਕਹਿਣ ਲਗੀ, "ਪਸੰਦ ਆਣਾ ਕੀ ਏ ? ਮਾਂ ਪਿਉ ਨੇ ਉਨ੍ਹਾਂ ਨੂੰ ਵੇਖ ਕੇ ਸੋਚਿਆ ਕਿ ਭਾਨੂੰ ਨਾਲ ਉਨ੍ਹਾਂ ਦੀ ਜੋੜੀ ਠੀਕ ਬੈਠਦੀ ਏ। ਮੈਂ ਵੀ ਦੇਖ ਕੇ ਪਸੰਦ ਕਰ ਲਿਆ ਉਨ੍ਹਾਂ ਨੂੰ। ਗੱਲ ਇਕਦਮ ਸਿਰੇ ਚੜ੍ਹ ਗਈ। ਰਿਸ਼ਤੇਦਾਰ ਵੀ, ਉਨ੍ਹਾਂ ਦੇ ਬਹੁਤ ਦੂਰ ਦੇ ਨੇ, ਨੇੜੇ ਦਾ ਕੋਈ ਨਹੀਂ। ਉਨਾਂ ਹੀ ਉਨ੍ਹਾਂ ਦੀ ਥੋੜੀ ਜਿਹੀ ਜਾਇਦਾਦ ਦੀ ਆਮਦਨੀ ਤੋਂ ਉਨ੍ਹਾਂ ਨੂੰ ਪਾਲ ਪੋਸ ਕੇ ਵੱਡਾ ਕੀਤਾ ਏ। ਜਾਇਦਾਦ ਸਾਰੀ ਮੁੱਕ ਗਈ ਤੇ ਬੀ. ਏ. ਦੀ ਡਿਗਰੀ ਪਲੇ ਪੈ ਗਈ। ਹੁਣ ਤਾਂ ਨੌਕਰੀ ਦਾ ਹੀ ਭਰੋਸਾ ਏ। ਇਸੇ ਲਈ ਤਾਂ ਮਾਂ ਨੇ ਕੁਝ ਅਗੇ ਪਿਛੇ ਨਹੀਂ ਤੱਕਿਆ। ਉਂਜ ਵੇਖਿਆ ਜਾਏ ਤਾਂ ਆਦਮੀ ਦਾ ਮੁਲ ਆਦਮੀ ਹੀ ਹੈ। ਜਾਇਦਾਦ ਦਾ ਕੀ ਭਰੋਸਾ ਏ ਵੀਰ ?"

"ਸੱਚ ਭਾਨੂੰ ! ਤੂੰ ਚੰਗਾ ਹੀ ਕੀਤਾ ਏ। ਇਹ ਵੀ ਚੰਗਾ ਹੋਇਆ ਕਿ ਅਗੇ ਪਿਛੇ ਕੋਈ ਨਹੀਂ। ਤੂੰ ਆਰਾਮ ਨਾਲ ਜ਼ਿੰਦਗੀ ਕਟ ਸਕੇਂਗੀ। ਤਾਂ ਤੂੰ ਸਾਨੂੰ ਵੀ ਭੁੱਲ ਜਾਏਂਗੀ, ਸ਼ਾਇਦ ?"

"ਭੁੱਲ ਜਾਵਾਂਗੀ ਜ਼ਰੂਰ, ਸ਼ਹਿਰੀ ਜੀਵਨ ਵਿਚ ਮਸਤ ਜੋ ਹੋ ਜਾਵਾਂਗੀ। 'ਬੀਚ' ਦੀ ਸੈਰ, ਸਿਨੇਮਾ, ਪਿਕਨਿਕ, ਪਾਰਟੀਆਂ ਆਦਿ, ਸਾਰਾ ਸ਼ਹਿਰ ਹੀ ਸਾਡਾ ਏ।"

"ਘੁੰਮੋ, ਰੱਜ ਰੱਜ ਕੇ ਘੁੰਮੋ। ਏਥੇ ਤੇਰੇ ਵਲ ਤੱਕ ਕੇ ਸੜਨ ਵਾਲਾ ਵੀ ਕੋਈ ਨਹੀਂ। ਪਰ ਉਨ੍ਹਾਂ ਦੀ ਸ਼ਕਲ ਸੂਰਤ ਬਾਰੇ ਤਾਂ ਕੁਝ ਦੱਸਿਆਂ ਹੀ ਨਹੀਂ। ਕਾਮ ਦੇਵ ਨੇ ਜਾਂ ਮਹਾਰਾਜਾ ਨੱਲ ?"

"ਰਾਜ ਕੁਮਾਰ ?"

ਵਾਹ ਭਾਈ ਵਾਹ, ਏਨਾ ਖ਼ੂਬਸੂਰਤ ?"

"ਹਾਂ ! ਕੋਈ ਆਮ ਲੋਕਾਂ ਵਰਗੇ ਸੁੰਦਰ ਨਹੀਂ। ਉਨ੍ਹਾਂ ਦੀ ਸੁੰਦਰਤਾ ਨਵੇਕਲੀ ਏ।"

ਸਾਨੂੰ ਦੋਹਾਂ ਨੂੰ ਹਾਸਾ ਆ ਗਿਆ। ਏਨੇ ਵਿਚ ਚਾਚੀ ਆ ਗਈ, "ਵੇਖੋ ਚਾਚੀ, ਮੈਂ ਕਿੰਨੀ ਵਾਰੀ ਪੁੱਛ ਚੁਕਿਆ ਹਾਂ ਪਰ ਭਾਨੂੰ ਆਪਣੇ ਪਤੀ ਬਾਰੇ ਕੁਝ ਨਹੀਂ ਦੱਸ ਰਹੀ।" ਮੈਂ ਚਾਚੀ ਅਗੇ ਸ਼ਿਕਾਇਤ ਕੀਤੀ।

"ਪਾਗਲ ਜਿਹਾ ਨਾ ਹੋਵੇ ਤਾਂ।" ਉਹ ਕੀ ਦੱਸੇਗੀ ? ਹੈ ਤਾਂ ਖ਼ੂਬਸੂਰਤ ਪਰ ਅਗੇ ਪਿਛੇ ਇਕ ਕੌਡੀ ਵੀ ਨਹੀਂ। ਦੁਖ ਸੁਖ ਵਿਚ ਸਾਥ ਦੇਣ ਵਾਲਾ ਵੀ ਕੋਈ ਨਹੀਂ। ਬਸ ਇਸੇ ਗੱਲ ਦੀ ਮੈਨੂੰ ਚਿੰਤਾ ਏ।"

"ਹੁਣ ਇਸ ਗੱਲ ਦੀ ਚਿੰਤਾ ਛਡੋ, ਚਾਚੀ, ਫ਼ਿਕਰ ਦੀ ਕੋਈ ਗੱਲ ਨਹੀਂ। ਭਾਨੂੰ

ਤਾਂ ਆਪਣੀਆਂ ਸੱਧਰਾਂ ਦੀਆਂ ਉਡਾਰੀਆਂ ਮਾਰ ਰਹੀ ਏ । ਸੈਰ, ਸਿਨੇਮਾ, ਪਿਕਨਿਕ, ਪਾਰਟੀ — ਸਾਰਾ ਸ਼ਹਿਰ ਉਸ ਦੀ ਕਲਪਨਾ ਵਿਚ — ।"

ਭਾਨੂੰ ਨੇ ਮੈਨੂੰ ਚੂੰਢੀ ਵਢਦਿਆਂ ਮੇਰੇ ਵਲ ਘੂਰ ਕੇ ਤੱਕਿਆ ਅਤੇ ਆਖਿਆ, "ਬਸ ਕਰ ।"

ਮੂੰਹ ਬੰਦ ਕਰ ਲਿਆ ਤੇ ਚਾਚੀ ਮੁਸਕਰਾਂਦੀ ਹੋਈ ਅੰਦਰ ਚਲੀ ਗਈ ।

ਵਿਆਹ ਦੇ ਦਿਨ ਸ਼ਾਮ ਨੂੰ ਜੰਞ ਆਈ । ਇਹ ਖਬਰ ਸੁਣਦਿਆਂ ਹੀ ਵਿਆਹ-ਮੰਡਪ ਨੂੰ ਫੁੱਲਾਂ ਨਾਲ ਸਜਾਣਾ ਛੱਡ ਕੇ ਮੈਂ ਦੌੜ ਪਿਆ । ਉਸ ਅਸਾਧਾਰਨ ਸੁੰਦਰਤਾ ਦੀ ਮੂਰਤੀ ਨੂੰ ਹੁਣ ਮੈਂ ਵੇਖੇ ਬਿਨਾਂ ਇਕ ਪਲ ਦੀ ਦੇਰੀ ਵੀ ਨਹੀਂ ਸਾਂ ਸਹਿ ਸਕਦਾ । ਜੰਞ ਘਰ ਵਿਚ ਸਭ ਲੋਕੀਂ ਇਧਰ-ਉਧਰ ਘੁੰਮ ਰਹੇ ਸਨ । ਮੈਂ ਰਾਜਕੁਮਾਰ ਲਾੜੇ ਨੂੰ ਭਾਲ ਰਿਹਾ ਸਾਂ । ਉਸ ਵੇਲੇ ਇਕ ਕਮਰੇ ਤੋਂ ਚਾਰ ਪੰਜ ਆਦਮੀ ਸੂਟ ਪਾਈ, ਬੜੀ ਠਾਠ ਨਾਲ ਬਾਹਰ ਨਿਕਲ ਰਹੇ ਸਨ । ਸ਼ਾਇਦ ਇਹ ਸਭ ਰਾਜਕੁਮਾਰ ਦੇ ਦੋਸਤ ਹੋਣਗੇ । ਮੈਂ ਕਮਰੇ ਵਿਚ ਪਹੁੰਚ ਗਿਆ । ਲਾੜੇ ਹੁਰੀਂ ਕਪੜੇ ਬਦਲ ਕੇ ਇਕੱਲਿਆਂ ਹੀ ਬੈਠੇ ਹੋਏ ਸਨ । ਚਿੱਟੀ ਲੁੰਗੀ ਅਤੇ ਉਪਰ ਉੱਨਾ ਹੀ ਚਿੱਟਾ ਕੁੜਤਾ ਪਾਇਆ ਹੋਇਆ ਸੀ । ਆਪਣੀਆਂ ਦੋਹਾਂ ਅੱਖਾਂ ਨੂੰ ਚੌੜਿਆਂ ਕਰ ਕੇ ਮੈਂ ਆਪਣੀ ਜਾਣ ਪਛਾਣ ਕਰਦਿਆਂ ਹੋਇਆਂ ਕਿਹਾ, "ਨਮਸਕਾਰ ।"

"ਨਮਸਕਾਰ ! ਆਉ ।"

"ਮੈਂ ਭਾਨੂੰ ਮਤੀ ਦਾ ਭਰਾ ਹਾਂ । ਮੇਰਾ ਨਾਂ ਕੇਸ਼ਵ ਰਾਉ ਏ । ਤੁਹਾਨੂੰ ਵੇਖਣ ਲਈ........"

"ਬੈਠੋ ।"

ਮੈਂ ਦੂਜੀ ਕੁਰਸੀ ਉਪਰ ਬਹਿ ਗਿਆ । ਉਨ੍ਹਾਂ ਮੇਰੇ ਵਲ ਇਕ ਸਿਗਰਟ ਵਧਾਇਆ ਤਾਂ ਮੈਂ ਮੁਸਕਰਾਂਦਿਆਂ ਆਖਿਆ, "ਨੋ ਥੈਂਕਸ, ਮੈਨੂੰ ਇਸ ਦੀ ਆਦਤ ਨਹੀਂ ।"

"ਅਜ ਕਲ੍ਹ ਤਾਂ ਇਹ ਬੜੀ ਅਜੀਬ ਗੱਲ ਏ ।" ਉਹ ਸਿਗਰਟ ਜਲਾ ਕੇ ਪੈਰ ਪਸਾਰ ਕੇ ਪਿਛਾਂਹ ਵਲ ਟੇਕ ਲਗਾ ਕੇ ਬੜੀ ਸ਼ਾਨ ਨਾਲ ਧੂੰਆਂ ਛੱਡ ਰਹੇ ਸਨ । ਗੋਰਾ ਰੰਗ, ਇਕਹਿਰਾ ਸਰੀਰ — ਖੂਬਸੂਰਤ ਕਹਿਣ ਜੋਗੇ ਨੇ । ਵਾਲ ਬਣਾਉਣ ਵਿਚ ਕੋਈ ਖ਼ਾਸ ਗੱਲ ਨਹੀਂ । ਚਿਹਰਾ ਤਾਂ ਚੌੜਾ ਏ, ਪਰ ਛਾਤੀ ਕੋਈ ਖ਼ਾਸ ਮਜ਼ਬੂਤ ਨਹੀਂ । ਹੀਰੇ, ਗਹਿਣੇ ਆਦਿ ਕੋਈ ਦਿਖਾਈ ਤੇ ਨਹੀਂ ਦਿਤੇ । ਫੇਰ ਵੀ ਖ਼ੂਬਸੂਰਤ ਆਦਮੀ ਨੇ ਅਤੇ ਭਾਨੂੰ ਦੇ ਲਾਇਕ ਵਰ ਨੇ । ਖੁਲ੍ਹ ਕੇ ਗੱਲ ਨਹੀਂ ਸਨ ਕਰ ਰਹੇ । ਸ਼ਾਇਦ ਲਾੜਾ ਹੋਣ ਦੀ ਸ਼ਾਨ ਦਿਖਾ ਰਹੇ ਸਨ ।

"ਤੁਹਾਨੂੰ ਵੇਖਣ ਲਈ ਮੈਂ ਬਹੁਤ ਕੋਸ਼ਿਸ਼ ਕਰ ਰਿਹਾ ਸਾਂ । ਤੁਹਾਡੇ ਬਾਰੇ ਮੈਂ ਆਪਣੀ ਭੈਣ ਕੋਲੋਂ ਪੁੱਛਿਆ ਵੀ ਸੀ । ਉਸ ਆਖਿਆ ਸੀ ਕਿ ਬਹੁਤ ਸੁੰਦਰ ਅਤੇ

ਸੂਰਮਿਆਂ ਦੇ ਸਰਦਾਰ ਨੇ ।"

"ਸ਼ਾਇਦ ਉਹ ਸਾਂਗ, ਜਾਂ ਨਾਟਕ ਜ਼ਿਆਦਾ ਦੇਖਦੀ ਹੋਏਗੀ। ਖ਼ੈਰ, ਤੁਹਾਡੀ ਕੀ ਰਾਏ ਏ ?" ਮੁਸਕਰਾਂਦਿਆਂ ਉਨ੍ਹਾਂ ਪੁੱਛਿਆ।

"ਬੜਾ ਮੁਸ਼ਕਲ ਸਵਾਲ ਪੁੱਛਿਆ ਏ ਤੁਸੀਂ । ਮੈਂ ਕੋਈ ਕੁੜੀ ਤਾਂ ਨਹੀਂ......।"

ਇਸੇ ਤਰ੍ਹਾਂ ਖ਼ੁਸ਼ੀ ਖ਼ੁਸ਼ੀ ਗੱਲ ਬਾਤ ਚਲਦੀ ਰਹੀ। ਉਨ੍ਹਾਂ ਬੜੀ ਹੁਸ਼ਿਆਰੀ ਅਤੇ ਹਾਜ਼ਰ ਜਵਾਬੀ ਨਾਲ ਗੱਲਾਂ ਕੀਤੀਆਂ। ਅੱਧਾ ਅੰਟਾ ਗੱਲਾਂ ਕਰਨ ਲਈ ਬੈਠਾ ਰਿਹਾ ਤੇ ਫਿਰ ਆ ਗਿਆ। ਵਹੁਟੀ ਭਾਨੂੰ ਨੂੰ ਮੈਂ ਸਾਰੀ ਗੱਲ ਬਾਤ ਸੁਣਾਈ, "ਬਾਜ਼ੂਬੰਦ, ਤੇ ਖੜਾਵਾਂ ਵਰਗੀ ਕੋਈ ਚੀਜ਼ ਤਾਂ ਨਹੀਂ ਸੀ। ਮੈਂ ਉਨ੍ਹਾਂ ਕੋਲੋਂ ਪੁੱਛਿਆ ਵੀ। ਕੀ ਤੇਰੇ ਖ਼ਿਆਲ ਵਿਚ ਉਨ੍ਹਾਂ ਕੁਝ ਛੁਪਾ ਰਖਿਆ ਏ।"

ਭਾਨੂੰ ਗੁੱਸੇ ਵਿਚ ਆ ਗਈ ਤੇ ਮੂੰਹ ਬਣਾ ਕੇ ਬਹਿ ਗਈ। ਉਸ ਦੀਆਂ ਗੱਲ੍ਹਾਂ ਉਪਰ ਨਜ਼ਰ ਪੱਟੂ ਟਿੱਕਾ* ਹੋਰ ਵੀ ਨਿਖਰ ਰਿਹਾ ਸੀ।

"ਤੁਸੀਂ ਦੋਵੇਂ ਮੱਝੇ ਵਿਚ ਹੋ । ਫੇਰ ਮੇਰੇ ਉਪਰ ਗ਼ੁੱਸਾ ਕਿਉਂ ?" ਕਹਿ ਕੇ ਮੈਂ ਵੀ ਮੂੰਹ ਬਣਾ ਕੇ ਬਹਿ ਗਿਆ।

ਭਾਨੂੰ ਅੱਖਾਂ ਨੀਵੀਆਂ ਪਾ ਕੇ ਮੁਸਕਰਾਈ। ਵਹੁਟੀ ਦੀ ਅਰਮਾਨਾਂ ਭਰੀ ਮੁਸਕਰਾਹਟ ਸ਼ਾਇਦ ਇਹੋ ਜਿਹੀ ਹੀ ਹੁੰਦੀ ਏ। ਇਸ ਮੁਸਕਰਾਹਟ ਵਿਚ ਹਜ਼ਾਰਾਂ ਭਾਵ ਅਤੇ ਕਰੋੜਾਂ ਕਾਮਨਾਵਾਂ ਛਲਕਦੀਆਂ ਹਨ। ਭਾਨੂੰ ਦੇ ਗਲੇ ਵਿਚ ਜਦ ਉਹ ਅਰਥਾਤ ਲਾੜਾ ਮੰਗਲ ਸੂਤਰ ਪਾ ਰਿਹਾ ਸੀ ਤਾਂ ਮੈਨੂੰ ਜਾਪਿਆ ਕਿ ਮੇਰੀ ਕੋਈ ਪਿਆਰੀ ਚੀਜ਼ ਮੇਰੇ ਕੋਲੋਂ ਬਹੁਤ ਦੂਰ ਹੁੰਦੀ ਜਾ ਰਹੀ ਹੈ ਅਤੇ ਉਸ ਦੇ ਸੱਦਾ ਲਈ ਖੁਸ ਜਾਣ ਦੇ ਦੁਖ ਵਿਚ ਮੈਂ ਘੁਲ ਰਿਹਾ ਸਾਂ। ਹੁਣ ਭਾਨੂੰ ਮੇਰੀ ਭੈਣ ਨਹੀਂ, ਰਾਜਸ਼ੇਖਰਮ ਦੀ ਪਤਨੀ ਹੈ। ਹੁਣ ਆਪਣੇ ਭਰਾ ਨਾਲ ਘੰਟਿਆਂ ਬੱਧੀ ਗੱਲਾਂ ਬਾਤਾਂ ਕਰਨੀਆਂ ਅਤੇ ਹਾਸਿਆਂ ਖੇਡਾਂ ਵਿਚ ਆਪਣੇ ਆਪ ਨੂੰ ਖੋਹ ਦੇਣਾ ਉਸ ਲਈ ਸੰਭਵ ਨਹੀਂ ਹੋਏਗਾ। ਸਭਨਾਂ ਨਾਲ ਆਪਣੇ ਹੱਥਾਂ ਵਿਚ ਰਖੀਆਂ ਹੋਈਆਂ ਅਸ਼ੀਰਵਾਦ ਲਈ ਫੁੱਲ ਪੱਤੀਆਂ ਉਸ ਉਪਰ ਸੁੱਟ ਕੇ ਮੈਂ ਚੁੱਪ ਚਾਪ ਆਪਣੀਆਂ ਅੱਖਾਂ ਪੂੰਝ ਲਈਆਂ। ਮੇਰੇ ਅੰਤਰ ਹਿਰਦੇ ਨੇ ਭਾਨੂੰ ਨੂੰ ਅਸ਼ੀਰਵਾਦ ਦਿਤੀ, "ਮੇਰੀ ਭੈਣ ਸੌ ਵਰ੍ਹੇ ਜੀਏ, ਸੁਖੀ-ਸਾਂਦੀ ਵਸੇ, ਮਾਂ ਬਣੇ ਅਤੇ ਵਡਭਾਗੀ ਹੋਵੇ।"

ਲਾੜਾ ਹੁਰੀਂ ਹੁਣ ਜੀਜਾ ਜੀ ਬਣ ਗਏ। ਚਾਚੀ ਨੇ ਬੇਨਤੀ ਕੀਤੀ ਕਿ ਜਦ ਤਕ ਜਵਾਈ ਘਰ ਵਿਚ ਹੈ ਉਦੋਂ ਤਕ ਮੈਂ ਵੀ ਉਥੇ ਹੀ ਰਵਾਂ। ਚਾਰ ਦਿਨ ਹਾਸੇ ਮਖ਼ੌਲ

---

* ਆਂਧਰਾ ਪ੍ਰਦੇਸ਼ ਵਿਚ ਲਾੜੇ ਅਤੇ ਵਹੁਟੀ ਦੀ ਗੱਲ੍ਹ ਉਤੇ ਕੱਜਲ ਦਾ ਵਡਾ ਸਾਰਾ ਤਿਲ ਬਣਾ ਦਿਤਾ ਜਾਂਦਾ ਹੈ ਤਾਂ ਜੋ ਕਿਸੇ ਦੀ ਨਜ਼ਰ ਨਾ ਲਗ ਜਾਏ।

ਕਰਦਿਆਂ ਮੌਜ-ਮੇਲੇ ਵਿਚ ਸੁਖੀ-ਸਾਂਦੀ ਬੀਤ ਗਏ। ਇਕ ਵਾਰੀ ਮੈਂ ਹੱਸਦਿਆਂ ਆਖਿਆ, "ਭਾਈ ਸਾਹਿਬ, ਤੁਸੀਂ ਵਡੇ ਭਾਗਾਂ ਵਾਲੇ ਹੋ ਕਿ ਮੇਰੀ ਭੈਣ ਤੁਹਾਨੂੰ ਬੀਵੀ ਦੇ ਰੂਪ ਵਿਚ ਮਿਲੀ ਏ।"

"ਨਹੀਂ! ਤੁਹਾਡੀ ਭੈਣ ਵੀ ਵਡੇ ਭਾਗਾਂ ਵਾਲੀ ਏ। ਮੇਰੇ ਵਰਗਾ ਪਤੀ ਜੋ ਮਿਲਿਆ ਏ।"

"ਤੁਸੀਂ ਤਾਂ ਆਪਣੇ ਮੂੰਹ ਹੀ ਮੀਆਂ ਮਿੱਠੂ ਬਣ ਰਹੇ ਹੋ।"

"ਹੋਰ ਜੇ ਕੋਈ ਨਹੀਂ ਮਿਲਿਆ ਤਾਂ ਕੀ ਕਰਦੇ ?" ਭਾਨੂੰ ਆਖਿਆ ਤਾਂ ਅਸੀਂ ਤਿੰਨੇ ਹੀ ਹੱਸ ਪਏ। ਹਾਲੇ ਵਿਆਹ ਹੁਣੇ ਹੀ ਹੋਇਆ ਹੈ ਕਿ ਜੀਜਾ ਜੀ ਕਿਸੇ ਨਾ ਕਿਸੇ ਬਹਾਨੇ ਭਾਨੂੰ ਨੂੰ ਸੱਦ ਕੇ ਕੰਮ ਦਸਣ ਲਗੇ। ਕਦੀ ਆਖਦੇ ਕੰਘੀ ਲੈ ਆ, ਕਦੀ ਆਖਦੇ ਕਮੀਜ਼ ਨੂੰ ਜ਼ਰਾ ਇਸ ਪਾਸੇ ਵਲ ਮੋੜ ਦੇ ਤੇ ਕਦੀ ਜੁੱਤੀਆਂ ਸਾਫ਼ ਕਰਨ ਲਈ ਆਖਦੇ। ਭਾਨੂੰ ਉਨ੍ਹਾਂ ਦੇ ਹੁਕਮਾਂ ਦੀ ਇਨ ਬਿਨ ਪਾਲਣਾ ਕਰਨ ਵਿਚ ਸ਼ਰਮ ਮਹਿਸੂਸ ਕਰ ਰਹੀ ਸੀ। ਕਿਤੇ ਕੋਈ ਗ਼ਲਤੀ ਜਾਂ ਕੰਮ ਕਰਨ ਵਿਚ ਕੋਈ ਢਿਲ ਹੋ ਗਈ ਤਾਂ ਉਹ ਗੁੱਸੇ ਵਿਚ ਆ ਕੇ ਝੁੰਜਲਾ ਉਠਦੇ ਤਾਂ ਭਾਨੂੰ ਦਾ ਪ੍ਰਸੰਨ ਸਰੀਰ ਸੁੰਘੜ ਜਾਂਦਾ। ਇਸ ਗੱਲ ਨੂੰ ਉਹ ਸਮਝਦੇ ਸਨ ਜਾਂ ਨਹੀਂ, ਇਹ ਆਖਣਾ ਔਖਾ ਹੈ। ਘਟੋ ਘਟ ਲਗਦਾ ਤਾਂ ਇਹੋ ਸੀ ਕਿ ਉਨ੍ਹਾਂ ਨੂੰ ਇਸ ਦਾ ਖ਼ਿਆਲ ਵੀ ਨਹੀਂ। ਮੈਨੂੰ ਵੀ ਇਹ ਚੰਗਾ ਨਹੀਂ ਲਗਾ। ਭਾਨੂੰ ਦੀ ਆਜ਼ਾਦੀ ਖੁੱਸ ਗਈ। ਭਾਨੂੰ ਉਪਰ ਹਰ ਤਰ੍ਹਾਂ ਦੀ ਹਕੂਮਤ ਚਲਾਣ ਵਾਲਾ ਕੋਈ ਆਦਮੀ ਜਿਵੇਂ ਕਿਤੋਂ ਆ ਗਿਆ ਹੋਵੇ, ਇੰਜ ਲਗਦਾ ਸੀ ਭਾਨੂੰ ਦਾ ਮਨ ਬਹੁਤ ਕੋਮਲ ਹੈ, ਉਸ ਨੂੰ ਕਿਸੇ ਪ੍ਰਕਾਰ ਦੀ ਤਕਲੀਫ਼ ਨਹੀਂ ਹੋਣੀ ਚਾਹੀਦੀ। ਉਸ ਨੂੰ ਫੁੱਲਾਂ ਵਾਂਗ ਸੰਭਾਲਣਾ ਚਾਹੀਦਾ ਹੈ, ਇਸ ਗੱਲ ਨੂੰ ਉਹ ਆਪ ਮਹਿਸੂਸ ਕਰ ਸਕਣ ਤਾਂ ਕਿੰਨਾ ਚੰਗਾ ਹੋਵੇ।

ਜਾਣ ਤੋਂ ਪਹਿਲਾਂ ਮੈਂ ਭਾਨੂੰ ਨੂੰ ਏਕਾਂਤ ਵਿਚ ਮਿਲਿਆ। "ਭਾਨੂੰ ਹੁਣ ਤੇਰਾ ਭਵਿੱਖ ਨਿਸਚਿਤ ਹੋ ਗਿਆ ਏ।" ਉਨ੍ਹਾਂ ਨੂੰ ਹਰ ਤਰ੍ਹਾਂ ਦਾ ਸੁਖ ਪਹੁੰਚਾਣ ਦਾ ਭਾਰ ਤੇਰੇ ਉਪਰ ਹੀ ਹੈ। ਜੀਜਾ ਜੀ ਕੁਝ ਗੁੱਸੇ ਵਾਲੇ ਦਿਖਾਈ ਦਿੰਦੇ ਨੇ। ਇਸ ਲਈ ਤੈਨੂੰ ਸ਼ਾਂਤੀ ਨਾਲ ਕੰਮ ਲੈਣਾ ਪਏਗਾ। ਮਾਂ ਨਾਲ ਜਿਵੇਂ ਤੂੰ ਚਿੜ ਜਾਂਦੀ ਸੈਂ ਉਂਜ ਕਰਨ ਨਾਲ ਕੰਮ ਨਹੀਂ ਚਲੇਗਾ। ਉਹ ਹਰ ਤਰ੍ਹਾਂ ਨਾਲ ਤੇਰੇ ਯੋਗ ਨੇ। ਉਨ੍ਹਾਂ ਨਾਲ ਕੁਝ ਸਾਵਧਾਨੀ ਅਤੇ ਹੁਸ਼ਿਆਰੀ ਨਾਲ......।" ਕਹਿੰਦਿਆਂ ਕਹਿੰਦਿਆਂ ਮੇਰਾ ਗਲਾ ਭਰ ਆਇਆ।

ਮੈਨੂੰ ਇਵੇਂ ਲਗਾ ਜਿਵੇਂ ਭਾਨੂੰ ਉਤੇ ਕੋਈ ਭਾਰ ਲੱਦਿਆ ਜਾ ਰਿਹਾ ਹੈ। ਖੇਡਣ ਕੁੱਦਣ ਵਿਚ ਮਸਤ ਭਾਨੂੰ ਨੂੰ ਅਸੀਂ ਕਿਸੇ ਬਿਗਾਨੇ ਦੇ ਹੱਥਾਂ ਵਿਚ ਸੌਂਪ ਰਹੇ ਹਾਂ।

ਭਾਨੂੰ ਆਖਿਆ, "ਵੀਰ......" ਕੁਝ ਚਿਰ ਤਕ ਉਹ ਕੁਝ ਨਹੀਂ ਬੋਲ ਸਕੀ। ਫਿਰ

ਸਿਰ ਨੀਵਾਂ ਪਾ ਕੇ ਕਹਿਣ ਲਗੀ, "ਉਨ੍ਹਾਂ ਬਾਰੇ ਮੈਨੂੰ ਕੋਈ ਸ਼ੱਕ ਨਹੀਂ ਏ। ਜੇ ਸੱਚ ਪੁੱਛੇਂ ਤਾਂ ਮੇਰਾ ਮਨ ਬਹੁਤ ਹੀ ਖ਼ੁਸ਼ ਏ।" ਭਾਨੂੰ ਦਿਲ ਖੋਲ੍ਹ ਕੇ ਬਸ ਮੇਰੇ ਨਾਲ ਹੀ ਗੱਲ ਕਰ ਸਕਦੀ ਹੈ।

ਮੈਂ ਆਖਿਆ, "ਭਾਨੂੰ, ਤੇਰੇ ਵਿਆਹ ਦਾ ਸੱਦਾ ਪੱਤਰ ਮਿਲਦਿਆਂ ਹੀ ਜੀਜਾ ਜੀ ਬਾਰੇ ਮੇਰਾ ਮਨ ਕੁਝ ਪਰੇਸ਼ਾਨ ਜਿਹਾ ਹੋ ਗਿਆ ਸੀ, ਪਰ ਹੁਣ ਮੈਨੂੰ ਬਹੁਤ ਖ਼ੁਸ਼ੀ ਹੋ ਰਹੀ ਏ।"

ਉਸ ਪਿਛੋਂ ਮੇਰੀ ਪੜ੍ਹਾਈ ਬਾਰੇ ਚਰਚਾ ਹੋਈ। ਭਾਨੂੰ ਨੇ ਆਖਿਆ, "ਮੈਡੀਕਲ ਚੰਗਾ ਰਵੇਗਾ।" ਮੈਂ ਆਖਿਆ, "ਹੁਣ ਮੇਰਾ ਮਨ ਉਸ ਪਾਸੇ ਵਲ ਨਹੀਂ, ਭਾਨੂੰ। ਬੀ. ਏ. ਵਿਚ ਦਾਖ਼ਲ ਹੋ ਰਿਹਾ ਹਾਂ। ਤੈਨੂੰ ਪਸੰਦ ਏ ਨਾ ?"

ਭਾਨੂੰ ਨੇ ਗੱਲ ਅਗੇ ਨਹੀਂ ਟੋਰੀ। ਕਹਿਣ ਲਗੀ, "ਠੀਕ ਹੀ ਏ।"

ਭਾਨੂੰ ਤੀਜੇ ਮਹੀਨੇ ਜੀਜਾ ਜੀ ਦੇ ਘਰ ਚਲੀ ਗਈ। ਆਪਣੇ ਨਵੇਂ ਪਰਿਵਾਰ, ਜੀਜਾ ਜੀ ਦੇ ਨਾਜ਼ਕ ਸੁਭਾ ਅਤੇ ਆਪਣੇ ਘਰ ਦੇ ਕੰਮ ਕਾਜ ਬਾਰੇ ਉਹ ਮੈਨੂੰ ਵਿਸਥਾਰ ਨਾਲ ਲਿਖਦੀ ਰਹਿੰਦੀ ਸੀ। ਉਹ ਲਿਖਦੀ ਸੀ — ਦਿਨ ਬੜੇ ਅਰਾਮ ਨਾਲ ਕੱਟ ਰਹੇ ਹਨ, ਜੀਜਾ ਜੀ ਦੇ ਮੱਥੇ ਤੇ ਵਟ ਹਮੇਸ਼ਾ ਪਏ ਹੀ ਰਹਿੰਦੇ ਹਨ। ਸਵੇਰੇ ਮੂੰਹ ਹਨੇਰੇ ਉਠ ਕੇ ਕੰਮ ਵਿਚ ਜੁਟ ਜਾਣਾ ਕੁਝ ਚੰਗਾ ਜਿਹਾ ਨਹੀਂ ਲਗ ਰਿਹਾ। ਕਦੀ ਕਦੀ ਇਸ ਝੰਜਟ ਵਿਚ ਫੱਸ ਜਾਣ ਤੇ ਪਛਤਾਵਾ ਹੁੰਦਾ ਹੈ। ਅਤੇ ਜੀਅ ਉਕਤਾ ਵੀ ਜਾਂਦਾ ਹੈ ਪਰ ਦੂਜੇ ਹੀ ਪਲ ਅਪਾਰ ਸਹਿਣ ਸ਼ਕਤੀ ਮੇਰਾ ਸਾਥ ਨਿਭਾਉਂਦੀ ਹੈ। ਸਭ ਤੋਂ ਵੱਡੀ ਗੱਲ ਇਹ ਸੀ ਕਿ ਉਹ ਹਮੇਸ਼ਾ ਹੀ ਯਾਦ ਕਰਦੀ ਹੈ। ਇਹ ਸਾਰੀਆਂ ਗੱਲਾਂ ਪੜ੍ਹ ਕੇ ਮਨ ਹੀ ਮਨ ਵਿਚ ਮੁਸਕਰਾ ਕੇ, ਸਹੁਰੇ ਘਰ ਦੇ ਜੀਵਨ ਵਿਚ ਨਵੀਂ ਨਵੀਂ ਪ੍ਰਵੇਸ਼ ਕੀਤੀ ਭੈਣ ਨੂੰ ਆਪਣੀ ਸਮਝ ਅਨੁਸਾਰ ਕੁਝ ਸੁਝਾ ਦੇ ਕੇ ਧੀਰਜ ਵਧਾਉਣ ਵਾਲੀਆਂ ਚਿੱਠੀਆਂ ਲਿਖਦਾ ਰਹਿੰਦਾ ਹਾਂ।

ਇਕ ਵਰ੍ਹਾ ਪੂਰਾ ਹੋਇਆ ਤਾਂ ਭਾਨੂੰ ਮਾਂ ਵੀ ਬਣ ਗਈ। ਰਾਜਕੁਮਾਰ ਵਰਗੇ ਭਾਂਜੇ ਨੂੰ ਵੇਖ ਕੇ ਮੈਂ ਫੁਲਿਆ ਨਾ ਸਮਾਇਆ। ਮਾਂ ਪਿਉ ਦੇ ਰੂਪ ਦਾ ਪੂਰਾ ਨਿਖਾਰ ਉਸ ਵਿਚ ਝਲਕ ਰਿਹਾ ਹੈ। ਗੋਰਾ ਜਿਹਾ ਬੱਚਾ, ਬਹੁਤ ਹੀ ਪਿਆਰਾ ਲਗਦਾ ਸੀ। ਇਕ ਸਾਲ ਦਾ ਹੁੰਦਿਆਂ ਹੀ ਨਿੱਕੇ ਨਿੱਕੇ ਪੈਰਾਂ ਨਾਲ ਉਹ ਤੁਰਨ ਲਗਾ ਤਾਂ ਵੇਖਣ ਲਈ ਜੇ ਹਜ਼ਾਰ ਅੱਖਾਂ ਹੁੰਦੀਆਂ ਤਾਂ ਹੀ ਕੁਝ ਵੇਖਿਆ ਜਾ ਜਕਦਾ ਸੀ। ਭਾਨੂੰ ਬੜੇ ਚੰਗੇ ਭਾਗਾਂ ਵਾਲੀ ਹੈ। ਉਸ ਨੂੰ ਹਰ ਪ੍ਰਕਾਰ ਦਾ ਸੁਖ ਪ੍ਰਾਪਤ ਹੈ। ਇਨ੍ਹਾਂ ਦੋ ਵਰ੍ਹਿਆਂ ਵਿਚ ਭਾਨੂੰ ਬਹੁਤ ਬਦਲ ਚੁਕੀ ਹੈ। ਖ਼ਿਮਾ, ਸ਼ਾਂਤੀ ਅਤੇ ਸਹਿਨਸ਼ੀਲਤਾ ਸਭ ਕੁਝ ਸਿਖ ਚੁਕੀ ਹੈ।

ਮੈਂ ਜ਼ਰਾ ਉਦਾਸ ਹੋ ਕੇ ਆਖਿਆ, "ਭਾਨੂੰ! ਤੂੰ ਬਹੁਤ ਬਦਲ ਗਈ ਏਂ। ਜਦ ਅਸੀਂ ਸਕੂਲ ਵਿਚ ਪੜ੍ਹਦੇ ਸਾਂ ਤਾਂ ਗੱਲ ਕੁਝ ਹੋਰ ਸੀ। ਕਿਉਂ ? ਫੇਰ ਉਹ ਦਿਨ

ਨਹੀਂ ਆਉਣਗੇ ?"

ਭਾਨੂੰ ਨੇ ਕੁਝ ਅਜੀਬ ਜਿਹੇ ਢੰਗ ਨਾਲ ਮੁਸਕਰਾ ਕੇ ਆਖਿਆ, "ਜੇਕਰ ਮੈਂ ਫੇਰ ਉਹ ਹੀ ਜੀਵਨ ਪ੍ਰਾਪਤ ਕਰਨਾ ਏ ਤਾਂ ਪਿਆਰ ਕਰਨ ਵਾਲਾ ਇਕ ਭਰਾ ਕਾਫ਼ੀ ਨਹੀਂ।"

ਮੇਰੀ ਸਮਝ ਵਿਚ ਕੁਝ ਨਾ ਆਇਆ, ਮੈਂ ਪੁੱਛਿਆ, "ਕੀ ਮਤਲਬ ?"

ਭਾਨੂੰ ਠੀਕ ਠੀਕ ਜਵਾਬ ਨਾ ਦਿਤਾ ਅਤੇ ਕਿਹਾ, "ਕੁਝ ਨਹੀਂ ਏ, ਵੀਰ। ਜਾਣ ਦੇ ਇਨ੍ਹਾਂ ਗੱਲਾ ਨੂੰ।"

"ਤੂੰ ਬੜੀਆਂ ਸਿਅਣੀਆਂ ਗੱਲਾਂ ਕਰ ਰਹੀਂ ਏਂ ਤੇ ਮੈਨੂੰ ਬੱਚਾ ਸਮਝ ਰਹੀ ਏਂ। ਅਸਲ ਵਿਚ ਤੂੰ ਹੀ ਮੇਰੇ ਤੋਂ ਛੋਟੀ ਏਂ।"

ਮੈਂ ਗੁੱਸੇ ਵਿਚ ਆ ਕੇ ਆਖਿਆ। ਭਾਨੂੰ ਹੱਸ ਪਈ। ਉਸ ਹਾਸੇ ਵਿਚ ਕੁਝ ਤੋਟ ਹੈ, ਉਸ ਵਿਚ ਕੋਈ ਸੁੰਨਾਪਨ ਦਿਸ ਰਿਹਾ ਹੈ।

ਇਮਤਿਹਾਨ ਦਾ ਨਤੀਜਾ ਨਿਕਲਦੇ ਸਾਰ ਹੀ ਮੈਂ ਭਾਨੂੰ ਨੂੰ ਖ਼ੁਸ਼ੀ ਨਾਲ ਚਿੱਠੀ ਲਿਖੀ, "ਭਾਨੂੰ। ਐਮ. ਏ. ਦੀ ਪੜ੍ਹਾਈ ਲਈ ਮੈਂ ਤੇਰੇ ਕੋਲ ਹੀ ਆ ਰਿਹਾ ਹਾਂ। ਦਿਲ ਕਰਦਾ ਹੈ ਕਿ ਇਸ ਸ਼ਹਿਰ ਨੂੰ ਛੱਡ ਦੇਣਾ ਚਾਹੀਦਾ ਹੈ। ਫਿਰ ਵੀ ਮੈਂ ਤੇਰੇ ਕੋਲ ਆ ਰਿਹਾ ਹਾਂ। ਇਸ ਗੱਲ ਦੀ ਮੈਨੂੰ ਖ਼ੁਸ਼ੀ ਹੋ ਰਹੀ ਹੈ।" ਪਰ ਮੈਨੂੰ ਸ਼ੱਕ ਜਿਹਾ ਹੋਇਆ ਕਿ ਜੇ ਭਾਨੂੰ ਮੈਨੂੰ ਆਪਣੇ ਹੀ ਘਰ ਠਹਿਰਣ ਲਈ ਆਖੇ ਤਾਂ ? ਫਿਰ ਕੀ ਕੀਤਾ ਜਾਏ ? ਬਿਨਾਂ ਕਿਸੇ ਰੋਕ ਟੋਕ ਦੇ, ਆਰਾਮ ਨਾਲ ਉਨ੍ਹਾਂ ਦਾ ਵਿਆਹੁਤਾ ਜੀਵਨ ਚਲ ਰਿਹਾ ਹੈ। ਉਸ ਵਿਚ ਮੈਂ ਰੁਕਾਵਟ ਬਣ ਜਾਵਾਂਗਾ। ਇਹੋ ਕੁਝ ਹੀ ਨਹੀਂ, ਭਾਨੂੰ ਨਾਲ ਦਿਨ ਭਰ ਇਧਰ-ਉਧਰ ਦੀਆਂ ਗੱਲਾਂ ਵਿਚ ਫਸ ਕੇ ਮੈਂ ਆਪਣੀ ਪੜ੍ਹਾਈ ਵੀ ਚੰਗੀ ਤਰ੍ਹਾਂ ਨਹੀਂ ਕਰ ਸਕਾਂਗਾ। ਆਖ਼ਰ ਮੈਂ ਇਹ ਫ਼ੈਸਲਾ ਕਰ ਲਿਆ ਕਿ ਭਾਨੂੰ ਭਾਵੇਂ ਕਿੰਨੀ ਵੀ ਜ਼ਿੱਦ ਕਰੇ ਮੈਂ ਨਹੀਂ ਮੰਨਾਂਗਾ, ਪਰ ਇਹੋ ਜਹੀ ਕੋਈ ਉਲਝਣ ਪੈਦਾ ਹੀ ਨਾ ਹੋਈ। ਭਾਨੂੰ ਨੇ ਆਪਣੀ ਚਿੱਠੀ ਵਿਚ ਇਸ ਗੱਲ ਦਾ ਵਰਨਣ ਤੱਕ ਵੀ ਨਾ ਕੀਤਾ। ਉਸ ਲਿਖਿਆ —ਉਹ ਉਮੀਦ ਭਰੀਆਂ ਨਜ਼ਰਾਂ ਨਾਲ ਮੇਰਾ ਰਾਹ ਤੱਕ ਰਹੀ ਹੈ ਅਤੇ ਉਹ ਮੇਰੀ ਝੋਲੀ ਵਿਚ ਆਪਣਾ ਸਿਰ ਰਖ ਕੇ ਖ਼ੂਬ ਰੋਣਾ ਚਾਹੁੰਦੀ ਹੈ। ਪਗਲੀ ਜ਼ਮਾਨੇ ਭਰ ਦੀ।

ਵਿਸ਼ਵਵਿਦਿਆਲੇ ਵਿਚ ਫ਼ੀਸ ਜਮ੍ਹਾਂ ਕਰ ਕੇ ਮੈਂ ਹੋਸਟਲ ਵਿਚ ਦਾਖ਼ਲ ਹੋ ਗਿਆ। ਕਮਰੇ ਵਿਚ ਸਾਰਾ ਸਾਮਾਨ ਰਖ ਕੇ ਥੋੜ੍ਹੀ ਦੇਰ ਲਈ ਲੇਟ ਗਿਆ। ਮਾਂ ਨੇ ਮੇਰੇ ਵਾਸਤੇ ਮਾਂਹ ਦੀ ਦਾਲ ਦੇ ਲੱਡੂਆਂ ਦਾ ਜਿਹੜਾ ਡੱਬਾ ਦਿਤਾ ਸੀ, ਉਸ ਨੂੰ ਆਪਣੀ ਥੈਲੀ ਵਿਚ ਪਾ ਕੇ, ਸ਼ਾਮ ਨੂੰ ਬਾਹਰ ਨਿਕਲਿਆ। ਉਸ ਵੇਲੇ ਤਕ ਭਾਨੂੰ ਨੂੰ ਮਿਲਿਆਂ ਮੈਨੂੰ ਕੁਝ ਮਹੀਨੇ ਹੋ ਗਏ ਸਨ। ਭਾਨੂੰ ਬਹੁਤ ਹੀ ਕਮਜ਼ੋਰ ਦਿਖਾਈ ਦੇ ਰਹੀ ਸੀ। ਮੈਨੂੰ ਵੇਖਦਿਆਂ ਹੀ ਉਸ ਮੁਸਕਰਾਂਦਿਆਂ ਮੇਰਾ ਹੱਥ ਪਕੜ ਲਿਆ, ਜਿਵੇਂ ਉਸ ਨੂੰ ਖੁੱਸੀ ਹੋਈ ਜਾਇਦਾਦ ਮੁੜ ਕੇ ਮਿਲ ਗਈ ਹੋਵੇ।

"ਕੀ ਹਾਲ ਏ ? ਠੀਕ ਤਾਂ ਏਂ ? ਮੈਂ ਤਾਂ ਕਲ੍ਹ ਤੋਂ ਤੇਰਾ ਰਾਹ ਤਕ ਰਹੀ ਸਾਂ। ਉਂਜ ਤੇਰੀ ਚਿੱਠੀ ਵੀ ਦੇਰ ਨਾਲ ਮਿਲੀ ਸੀ। ਤਾਈ ਜੀ ਅਤੇ ਘਰ ਵਿਚ ਹੋਰ ਸਾਰੇ ਰਾਜ਼ੀ ਖ਼ੁਸ਼ੀ ਨੇ ? ਵੇ, ਤੂੰ ਤਾਂ ਬਹੁਤ ਲੰਬਾ ਹੋ ਗਿਆ ਏਂ।" ਇਸ ਤਰ੍ਹਾਂ ਭਾਨੂੰ ਨੇ ਕਈ ਪ੍ਰਕਾਰ ਦੇ ਸਵਾਲ ਪੁੱਛੇ ਅਤੇ ਮੇਰੇ ਜਵਾਬਾਂ ਨੂੰ ਉਡੀਕੇ ਬਿਨਾਂ ਹੀ ਉਹ ਅਦਰੋਂ ਇਕ ਤਿਪਾਈ ਨਾਲ ਖੇਡ ਰਹੇ ਆਪਣੇ ਬੱਚੇ ਨੂੰ ਘਸੀਟ ਕੇ ਲਿਆਉਂਦਿਆਂ ਹੋਇਆਂ ਆਖਣ ਲਗੀ, "ਸੁਣ ਓਏ ਬਿੱਟੂ। ਤੇਰਾ ਮਾਮਾ ਆ ਗਿਆ, ਮਾਮਾ। ਪੁੱਛ ਤੇਰੇ ਲਈ ਕੀ ਲਿਆਇਆ ਏ ?"

ਉਹ ਠੁਮਕ ਠੁਮਕ ਕੇ ਮੇਰੇ ਵਲ ਦੌੜਦਾ ਹੋਇਆ ਆਉਣ ਲਗਾ ਤਾਂ ਮੈਂ ਆਖਿਆ, "ਮੈਂ ਤਾਂ ਕੁਝ ਨਹੀਂ ਲਿਆਇਆ, ਬਿੱਟੂ।"

ਭਾਨੂੰ ਨੇ ਮੁਸਕਰਾ ਕੇ ਆਖਿਆ, "ਕੀ ਮਾਮਾ ਬਣਨਾ ਐਡਾ ਸਸਤਾ ਸਮਝ ਰਖਿਆ ਈ ? ਬਿਸਕੁਟ ਤੱਕ ਵੀ ਨਹੀਂ ਦਏਂਗਾ। ਤਾਂ ਮਗਰੋਂ ਉਹ ਇਸ ਗੱਲ ਨੂੰ ਯਾਦ ਕਰ ਕੇ ਬੁਰਾ ਮਨਾਏਗਾ।"

"ਤਾਂ ਤੇਰਾ ਬੇਟਾ, ਦਾਜ ਵਿਚ ਵੀ ਬਿਸਕੁਟਾਂ ਨਾਲ ਸੰਤੁਸ਼ਟ ਹੋ ਜਾਏਗਾ ?" ਇਹ ਕਹਿੰਦਿਆਂ ਹੋਇਆਂ ਮੈਂ ਬਿਸਕੁਟਾਂ ਦਾ ਡੱਬਾ ਬਿੱਟੂ ਦੇ ਹੱਥ ਵਿਚ ਫੜਾ ਦਿੱਤਾ। "ਹਾਲੇ ਇਹ ਕਾਫ਼ੀ ਹੀ ਏ," ਭਾਨੂੰ ਨੇ ਬੜੇ ਘਮੰਡ ਨਾਲ ਆਖਿਆ, 'ਮੁੰਡੇ ਦੀ ਮਾਂ ਜੋ ਹੋਈ।'

ਬਿੱਟੂ ਬਿਸਕੁਟਾਂ ਨੂੰ ਛਾਂਟਣ ਲਗ ਪਿਆ ਤਾਂ ਅਸੀਂ ਗੱਲਾਂ ਵਿਚ ਰੁੱਝ ਗਏ। ਇਧਰ-ਉਧਰ ਦੀਆਂ ਗੱਲਾਂ ਵਿਚ ਭਾਨੂੰ ਨੇ ਮੇਰੇ ਵਿਆਹ ਦੀ ਗੱਲ ਵੀ ਛੇੜੀ। ਉਸ ਆਖਿਆ, ਕਿ ਮੇਰੀ ਪਤਨੀ ਬਣਨ ਵਾਲੀ ਕੁੜੀ ਬੜੇ ਭਾਗਾਂ ਵਾਲੀ ਹੋਏਗੀ। ਇਹ ਭਾਗ ਸੁਸ਼ੀਲਾ ਨੂੰ ਹੀ ਲਗਣੇ ਚਾਹੀਦੇ ਹਨ, ਇਹੋ ਉਸ ਦੀ ਰਾਏ ਹੈ। ਸੁਸ਼ੀਲਾ ਮੇਰੇ ਮਾਮਾ ਜੀ ਦੀ ਧੀ ਹੈ*, ਅਤੇ ਉਹ ਭਾਨੂੰ ਦੀ ਪਿਆਰੀ ਸਹੇਲੀ ਹੈ। ਜਦੋਂ ਤੋਂ ਸੁਸ਼ੀਲਾ ਦਾ ਜਨਮ ਹੋਇਆ, ਉਸੇ ਪਲ ਤੋਂ ਲੋਕ ਉਸ ਨੂੰ ਕੇਸ਼ਵ ਦੀ ਹੋਣ ਵਾਲੀ ਪਤਨੀ ਹੀ ਸਮਝਦੇ ਰਹੇ ਹਨ। ਪਰ ਇਸ ਗੱਲ ਵਿਚ ਕਿੰਨੀ ਕੁ ਸਚਾਈ ਹੈ। ਇਹ ਮੇਰੇ ਪਿਤਾ ਜੀ ਨੂੰ ਜਾਂ ਜੇ ਭਗਵਾਨ ਹੋਵੇ ਤਾਂ ਉਸ ਨੂੰ ਪਤਾ ਹੋਏਗਾ। ਪਿਤਾ ਜੀ ਕਦੀ ਖੁਲ੍ਹ ਕੇ ਗੱਲ ਨਹੀਂ ਸਨ ਕਰਦੇ। ਭਗਵਾਨ ਤਾਂ ਕਿਤੇ ਦਿੱਸਦਾ ਤਕ ਨਹੀਂ। ਫਿਰ ਇਹ ਭੇਦ ਖੁਲ੍ਹੇ ਤਾਂ ਕਿਸ ਤਰ੍ਹਾਂ ? ਮੈਨੂੰ ਤਾਂ ਕੋਈ ਇਤਰਾਜ਼ ਨਹੀਂ ਸਗੋਂ ਬਹੁਤ ਖ਼ੁਸ਼ੀ ਹੋਏਗੀ ਅਸਲ ਵਿਚ ਮੈਂ ਆਪਣੀ ਸ਼ਾਦੀ ਬਾਰੇ ਕਦੀ ਸੋਚਿਆ ਤੱਕ ਵੀ ਨਹੀਂ, ਪਰ ਮੈਂ ਜੇ ਇਹ ਗੱਲ ਭਾਨੂੰ ਨੂੰ ਆਖਾਂ ਤਾਂ ਉਸ ਨੂੰ ਵਿਸ਼ਵਾਸ ਨਹੀਂ ਆਏਗਾ।

---

* ਆਂਧਰਾ ਪ੍ਰਦੇਸ਼ ਦੇ ਸਮਾਜ ਵਿਚ ਮਾਮੇ ਦੀ ਧੀ ਜਾਂ ਪੁੱਤਰ ਨਾਲ ਵਿਆਹ ਕਰਨ ਦਾ ਰਵਾਜ ਹੈ।

ਉਸ ਕਿਹਾ, "ਤੂੰ ਤਾਂ ਚੋਟ ਏਂ। ਤੂੰ ਆਪ ਚਾਹੁੰਦਾ ਨਹੀਂ ਤੇ ਦੋਸ਼ ਤਾਇਆ ਜੀ ਨੂੰ ਦੇ ਰਿਹਾ ਏਂ ਜੇਕਰ ਤੂੰ ਜ਼ਿੱਦ ਕਰੇਂਗਾ ਤਾਂ ਕਿਉਂ ਨਹੀਂ ਹੋਏਗਾ ? ਤੈਨੂੰ ਕੌਣ ਰੋਕ ਸਕਦਾ ਏ ?"

ਮੈਨੂੰ ਹਾਸਾ ਆ ਗਿਆ, "ਮੈਂ ਕਿਉਂ ਜ਼ਿੱਦ ਕਰਾਂਗਾ ? ਕੀ ਸੁਸ਼ੀਲਾ ਨੂੰ ਛੱਡ ਕੇ ਇਸ ਦੁਨੀਆਂ ਵਿਚ ਹੋਰ ਕੋਈ ਕੁੜੀ ਹੀ ਨਹੀਂ ? ਕੀ ਸਾਰੀ ਦੁਨੀਆਂ ਸੁੰਨੀ ਪਈ ਏ ?"

"ਦੁਨੀਆਂ ਕਦੀ ਵੀ ਸੁੰਨੀ ਨਹੀਂ ਹੁੰਦੀ, ਰਾਉ ਸਾਹਿਬ," ਭਾਨੂੰ ਨੇ ਵਿਅੰਗ ਨਾਲ ਗੱਲ ਸ਼ੁਰੂ ਕੀਤੀ ਤੇ ਫਿਰ ਦੂਜੇ ਹੀ ਪਲ ਬੜੀ ਗੰਭੀਰਤਾ ਨਾਲ ਆਖਿਆ, "ਸੁਸ਼ੀਲਾ ਦੇ ਮਨ ਵਿਚ ਤੇਰੇ ਲਈ ਜੋ ਸਤਿਕਾਰ ਏ ਉਸ ਦਾ ਅੰਦਾਜ਼ਾ ਲਗਾਉਣਾ ਔਖਾ ਏ। ਉਸ ਵਰਗੀ ਭਾਵਨਾ ਹੋਰ ਕਿਸੇ ਵੀ ਕੁੜੀ ਦੇ ਮਨ ਵਿਚ ਨਹੀਂ ਹੋਏਗੀ। ਜਦੋਂ ਤੋਂ ਉਹ ਸਮਝਦਾਰ ਹੋਈ ਏ ਉਦੋਂ ਤੋਂ ਹੀ ਤੇਰੇ ਲਈ ਇਹ ਆਦਰ......"

"ਇਸ ਵਿਚ ਤੈਨੂੰ ਕੋਈ ਕਮਿਸ਼ਨ ਮਿਲਣ ਦਾ ਫ਼ੈਸਲਾ ਤਾਂ ਨਹੀਂ ਹੋਇਆ ?"

ਭਾਨੂੰ ਇਕ ਪਲ ਲਈ ਚੁੱਪ ਚਾਪ ਖਲੋਤੀ ਰਹੀ। ਫਿਰ ਮੇਰੀਆਂ ਅੱਖਾਂ ਵਲ ਵੇਖ ਕੇ ਮੁਸਕਰਾਂਦਿਆਂ ਕਹਿਣ ਲਗੀ। "ਤੇਰੇ ਵਰਗੀ ਸੁਸ਼ੀਲ ਤੇ ਉਸ ਵਾਂਗ ਖ਼ੂਬਸੂਰਤ ਬੀਵੀ ਤਨੂੰ ਮਿਲੇਗੀ, ਇਸ ਗੱਲ ਦਾ ਵਚਨ ਉਸ ਮੈਨੂੰ ਦਿਤਾ ਏ।" ਭਾਨੂੰ ਅੱਖਾਂ ਨਾਲ ਮੁਸਕਰਾ ਰਹੀ ਸੀ। ਮੈਂ ਸ਼ਰਮਾ ਜਿਹਾ ਗਿਆ। ਮੈਨੂੰ ਅਜੀਬ ਜਿਹਾ ਲਗਾ ਜਦ ਭਾਨੂੰ ਸਿਆਣਿਆਂ ਵਾਂਗ ਸਾਰੀਆਂ ਗੱਲਾਂ ਬਿਨਾਂ ਕਿਸੇ ਸੰਕੋਚ ਦੇ ਇੰਜ ਆਖਣ ਲਗੀ।

ਮੈਂ ਕ੍ਰੋਧ ਦਾ ਨਾਟਕ ਰਚਦਿਆਂ ਹੋਇਆਂ ਆਖਿਆ, "ਤਾਂ ਕਿਸ ਦੇ ਭਰੋਸੇ ਉਸ ਤੈਨੂੰ ਇਹ ਵਚਨ ਦਿਤਾ ਏ ?"

"ਮੈਨੂੰ ਕੀ ਪਤਾ ? ਪੁੱਛ ਲਉ ਉਸੇ ਕੋਲੋਂ" ਭਾਨੂੰ ਆਖਿਆ। ਥੋੜ੍ਹੀ ਦੇਰ ਮਗਰੋਂ ਮੈਂ ਪੁੱਛਿਆ, "ਜੀਜਾ ਜੀ ਹਾਲੇ ਆਏ ਨਹੀਂ ?"

"ਅੱਠ ਵੱਜਣ ਵਾਲੇ ਨੇ ਆਉਂਦੇ ਹੀ ਹੋਣਗੇ।"

"ਉਨ੍ਹਾਂ ਦਾ ਕੀ ਹਾਲ ਚਾਲ ਏ। ਕਿਹੋ ਜਿਹਾ ਮਜ਼ਾਜ ਏ ?"

"ਕਲ੍ਹ ਤੋਂ ਤੂੰ ਆਪੇ ਵੇਖ ਲਵੀਂ," ਭਾਨੂੰ ਮੁਸਕਰਾ ਕੇ ਆਖਣ ਲਗੀ।

ਨੌਂ ਵਜ ਗਏ। ਘੜੀ ਘੜੀ ਭਾਨੂੰ ਮੈਨੂੰ ਖਾਣਾ ਖਾਣ ਲਈ ਕਹਿਣ ਲਗੀ। ਮੈਂ ਟਾਲਦਿਆਂ ਆਖਿਆ, "ਉਨ੍ਹਾਂ ਨੂੰ ਵੀ ਆ ਲੈਣ ਦੇ," ਅੱਧੇ ਘੰਟੇ ਮਗਰੋਂ ਉਹ ਆ ਗਏ। ਸੁਣਿਆ ਏ, ਉਹ ਰੋਜ਼ ਇਸੇ ਵੇਲੇ ਘਰ ਆਉਂਦੇ ਨੇ। ਮੈਂ ਸੋਚਿਆ, ਇਸ ਕੰਬਖਤ ਨੌਕਰੀ ਅਤੇ ਪਰਿਵਾਰ ਵਿਚਕਾਰ ਸ਼ਾਇਦ ਜਾਨੀ ਦੁਸ਼ਮਣੀ ਹੈ।

ਉਨ੍ਹਾਂ ਮੈਨੂੰ ਵੇਖ ਕੇ ਆਖਿਆ, "ਕੀ ਹਾਲ ਏ ? ਆਉਂਦਿਆਂ ਹੀ ਹੋਸਟਲ ਵਿਚ ਦਾਖ਼ਲ ਹੋਣ ਦੀ ਕੀ ਸੁਝੀ। ਦੋ ਚਾਰ ਦਿਨ ਏਥੇ ਸਾਡੇ ਕੋਲ ਰਹਿੰਦੇ, ਫਿਰ ਵੇਖਿਆ ਜਾਂਦਾ।"

"ਸਟੇਸ਼ਨ ਤੋਂ ਸਿੱਧਾ ਉਥੇ ਹੀ ਚਲਾ ਗਿਆ। ਸਾਮਾਨ ਇਧਰ ਉਧਰ ਲੈ ਜਾਣ ਵਿਚ ਪਰੇਸ਼ਾਨੀ ਹੀ ਤਾਂ ਏ। ਤੁਹਾਡਾ ਕੀ ਹਾਲ ਏ ? ਖੂਬ ਮਜ਼ੇ ਨੇ ? ਦਸ ਵਜੇ ਰਾਤ ਤੱਕ ਦੀ ਇਹ ਨੌਕਰੀ ਕਿਹੋ ਜਹੀ ? ਐਡੀ ਦੇਰ ਤਕ ਬੀਵੀ ਨੂੰ ਇਕਲਿਆਂ ਰਹਿਣਾ ਪੈਂਦਾ ਏ।"

"ਤਾਂ ਕੀ ਹੋਇਆ ?" ਤੇਰੀ ਭੈਣ ਤਾਂ ਬੜੇ ਹੌਸਲੇ ਵਾਲੀ ਏ। ਮੈਂ ਹੁਣੇ ਨਹਾ ਕੇ ਆਉਂਦਾ ਹਾਂ।" ਕਹਿ ਕੇ ਉਹ ਬਾਥ ਰੂਮ ਵਿਚ ਚਲੇ ਗਏ। ਖਾਣਾ ਖਾਂਦਿਆਂ ਹੀ ਮੈਨੂੰ ਨੀਂਦ ਆ ਗਈ। ਭਾਨੂੰ ਦਾ ਜੀਵਨ ਬੜੇ ਆਰਾਮ ਨਾਲ ਬੀਤ ਰਿਹਾ ਹੈ। ਬਸ, ਇਹੋ ਕਾਫ਼ੀ ਹੈ। ਇਹ ਸੋਚਦਿਆਂ ਮੈਂ ਆਪਣੇ ਆਪ ਨੂੰ ਨੀਂਦ ਦੀ ਚਾਦਰ ਵਿਚ ਛੁਪਾ ਲਿਆ।

ਹਫ਼ਤੇ ਵਿਚ ਘਟੋ ਘਟ ਇਕ ਵਾਰੀ ਬਾਜ਼ਾਰ ਤੋਂ ਕੋਈ ਚੀਜ਼ ਖ਼ਰੀਦ ਕੇ ਭੈਣ ਤੇ ਭਾਂਜੇ ਨੂੰ ਵੇਖਣ ਤੇ ਉਸ ਦਿਨ ਉਨ੍ਹਾਂ ਨਾਲ ਹੀ ਖਾਣਾ ਖਾਣ ਦਾ ਇਕ ਦਸਤੂਰ ਜਿਹਾ ਬਣ ਗਿਆ। ਪਰ ਜੀਜਾ ਜੀ ਦੇ ਦਰਸ਼ਨ ਘਟ ਵਧ ਹੀ ਹੁੰਦੇ। ਘਰ ਉਹ ਬਹੁਤ ਘਟ ਵਕਤ ਰਹਿੰਦੇ। ਭਾਨੂੰ ਇਕਲਿਆਂ ਹੀ ਕੁਝ ਕਿਤਾਬਾਂ ਪੜ੍ਹਨ, ਕਪੜੇ ਸੀਣ ਜਾਂ ਬੱਚੇ ਨਾਲ ਖੇਡਣ ਵਿਚ ਆਪਣਾ ਸਮਾਂ ਬਿਤਾਂਦੀ ਸੀ। ਮੈਨੂੰ ਤੱਕਦਿਆਂ ਹੀ ਭੁੱਲੀ ਹੋਈ ਯਾਦ ਨੂੰ ਮੁੜ ਪ੍ਰਾਪਤ ਕਰਨ ਦੀ ਖ਼ੁਸ਼ੀ ਨਾਲ ਉਹ ਮੇਰਾ ਹੱਥ ਆਪਣੇ ਹੱਥ ਵਿਚ ਲੈ ਕੇ ਗੱਲਾਂ ਕਰਦੀ ਸੀ। "ਭਾਨੂੰ। ਏਨਾਂ ਇਕਲਾਪਣ ਤੂੰ ਕਿੰਜ ਸਹਾਰ ਰਹੀ ਏਂ।"

ਮੇਰੇ ਇਸ ਸਵਾਲ ਦੇ ਜਵਾਬ ਵਿਚ ਉਸ ਦਾ ਉਦਾਸ ਉਦਾਸ ਮਨ ਹਮੇਸ਼ਾ ਇਹੋ ਕਹਿੰਦਾ "ਕੀ ਕੀਤਾ ਜਾਏ ?"

ਦੋ ਤਿੰਨ ਮਹੀਨਿਆਂ ਵਿਚ ਹੀ ਮੈਨੂੰ ਪਤਾ ਲਗ ਗਿਆ ਕਿ ਭਾਨੂੰ ਦੇ ਮਨ ਵਿਚ ਕੋਈ ਅਸ਼ਾਂਤੀ ਹੈ, ਜਿਹੜੀ ਉਸ ਨੂੰ ਅੰਦਰੋਂ ਅੰਦਰੀ ਹੀ ਖਾਈ ਜਾਂਦੀ ਹੈ। ਦੁਖ-ਦਰਦ ਦੇ ਭਾਰ ਥੱਲੇ ਉਹ ਦਬਦੀ ਜਾ ਰਹੀ ਸੀ। ਉਹ ਸੁਖ ਤੋਂ ਭਜਦੀ ਜਾ ਰਹੀ ਸੀ ਅਤੇ ਜ਼ਿੰਦਗੀ ਨੂੰ ਬੋਝਲ ਸਮਝ ਕੇ ਗਿਣ ਗਿਣ ਕੇ ਹਰ ਦਿਨ ਦਾ ਬੋਝ ਆਪਣੇ ਮਨ ਤੋਂ ਉਤਾਰ ਰਹੀ ਸੀ। ਮੇਰਾ ਮਨ ਉਕਤਾ ਗਿਆ। ਭਾਨੂੰ ਅਸ਼ਾਂਤੀ ਦੀ ਪੀੜ ਨਾਲ ਤ੍ਰਾਹ ਤ੍ਰਾਹ ਕਰਦੀ ਅਤੇ ਦੁਖਾਂ ਦੇ ਭਾਰ ਥੱਲੇ ਦੱਬੀ ਹੋਈ। ਇਸ ਦਾ ਕਾਰਨ ਕੀ ਹੋ ਸਕਦਾ ਹੈ ? ਬਹੁਤ ਸੋਚਿਆ ਪਰ ਕੁਝ ਨਹੀਂ ਸੁਝਿਆ। ਭਾਨੂੰ ਬਹੁਤ ਹੀ ਬਦਲ ਚੁਕੀ ਹੈ, ਨਿਰਲੇਪ, ਨਿਰਮੋਹੀ ਅਤੇ ਉਦਾਸ ਉਦਾਸ ਰਹਿਣ ਲਗ ਪਈ ਹੈ। ਜੀਜਾ ਜੀ ਜੇ ਕੋਈ ਚੀਜ਼ ਮੰਗਦੇ ਹਨ ਤਾਂ ਚੁੱਪ ਚਾਪ ਦੇ ਦਿੰਦੀ ਹੈ। ਕਦੀ ਰੁੱਖਾ ਜਿਹਾ ਜਵਾਬ ਦੇ ਦਿੰਦੀ ਹੈ। ਬਸ, ਦੋਹਾਂ ਵਿਚ ਕਿਸੇ ਪ੍ਰਕਾਰ ਦੀ ਪਿਆਰ ਨਾਲ ਗੱਲ ਬਾਤ ਤੇ ਵਿਚਾਰ ਵਟਾਂਦਰਾ ਬਹੁਤ ਹੀ ਘਟ ਹੋ ਗਿਆ ਹੈ। ਦਿਲ ਬਹਿਲਾਣ ਵਾਲੀਆਂ ਟੁੱਟੀਆਂ ਫੁੱਟੀਆਂ ਗੱਲਾਂ ਕਰਦਾ ਘਰ ਵਿਚ ਇਧਰ-ਉਧਰ ਲਾਟੂ ਵਾਂਗ ਘੁੰਮਣ ਫਿਰਣ ਵਾਲੇ ਬਿੱਟੂ ਨੂੰ ਮਾਂ ਪਿਉ

ਦੇ ਸਾਹਮਣੇ ਖੇਡਦਿਆਂ ਮੈਂ ਕਦੀ ਨਹੀਂ ਸੀ ਤੱਕਿਆ ਤੇ ਨਾ ਹੀ ਕਦੀ ਉਹ ਉਸ ਬਾਰੇ ਕੋਈ ਗੱਲ ਬਾਤ ਹੀ ਕਰਦੇ । ਅਸਲ ਵਿਚ ਬੱਚੇ ਨੂੰ ਝੋਲੀ ਵਿਚ ਲੈ ਕੇ ਫਿਰਦਿਆਂ ਮੈਂ ਕਦੀ ਉਸ ਦੇ ਪਿਤ੍ਰੀ ਨੂੰ ਨਹੀਂ ਸੀ ਤੱਕਿਆ । ਉਨ੍ਹਾਂ ਦੇ ਵਿਆਹੁਤਾ ਜੀਵਨ ਵਿਚ ਇਕਸੁਰਤਾ ਜਾਂ ਪਿਆਰ ਦੀ ਕੋਈ ਭਾਵਨਾ ਮੈਨੂੰ ਕਿਤੇ ਵੀ ਦਿਖਾਈ ਨਾ ਦਿਤੀ ।

ਹਾਂ ! ਹੋ ਸਕਦਾ ਹੈ ਮੈਂ ਉਨ੍ਹਾਂ ਨੂੰ ਗ਼ਲਤ ਸਮਝ ਰਿਹਾ ਹੋਵਾਂ । ਉਨ੍ਹਾਂ ਦੇ ਪਰਿਵਾਰ ਵਿਚ ਸ਼ਾਇਦ ਇਹੋ ਜਿਹੀ ਕੋਈ ਗੱਲ ਨਾ ਹੋਵੇ ਜਿਸ ਬਾਰੇ ਮੇਰੇ ਮਨ ਵਿਚ ਸ਼ੱਕ ਹੈ ! ਬਹੁਤ ਸੰਭਵ ਹੈ ਕਿ ਉਹ ਆਰਾਮ ਨਾਲ ਦਿਨ ਕਟ ਰਹੇ ਹੋਣ । ਜੇਕਰ ਇੰਜ ਹੀ ਹੈ ਤਾਂ ਬੀਵੀ ਦੇ ਮੂੰਹ ਉਤੇ ਮੁਸਕਰਾਹਟ ਦੀ ਰੇਖਾ ਕਿਉਂ ਵਿਖਾਈ ਨਹੀਂ ਦਿੰਦੀ ? ਉਨ੍ਹਾਂ ਲਿਸ਼ਕਦੀਆਂ ਅੱਖਾਂ ਵਿਚ ਉਦਾਸੀ ਆਪਣਾ ਆਲ੍ਹਣਾ ਕਿਉਂ ਬਣਾ ਰਹੀ ਹੈ ? ਹੱਸੀ-ਖ਼ੁਸ਼ੀ ਅਤੇ ਉਤਸ਼ਾਹ ਦੀ ਥਾਂ ਤੇ ਇਸ ਖ਼ਾਮੋਸ਼ੀ ਦਾ ਭੈਰਵ ਨਾਚ ਕਿਉਂ ?

ਭਾਨੂੰ ਤੋਂ ਪੁੱਛਿਆ ਜਾਏ ਤਾਂ — ਪਰ ਕੀ ਪੁੱਛਾਂ ? ਜੇਕਰ ਮੇਰਾ ਸ਼ੱਕ ਠੀਕ ਨਿਕਲਿਆ ਤਾਂ ?

ਭਾਨੂੰ ਦਿਲ ਹੀ ਦਿਲ ਵਿਚ ਕੁਝ ਹੋਰ ਸਮਝ ਕੇ ਦੁਖੀ ਹੋ ਜਾਏ ਤਾਂ ?

ਸਨੀਚਰ ਦੀ ਸ਼ਾਮ ਨੂੰ ਜਦ ਮੈਂ ਉਨ੍ਹਾਂ ਦੇ ਘਰ ਪਹੁੰਚਿਆ ਤਾਂ ਜੀਜਾ ਜੀ ਘਰ ਹੀ ਸਨ । ਦੋਵੇਂ ਆਰਾਮ ਨਾਲ ਬੈਠੇ ਗੱਲਾਂ ਕਰ ਰਹੇ ਸਨ । ਪਹਿਲਾਂ ਕਦੀ ਮੈਂ ਇਸ ਤਰ੍ਹਾਂ ਤੱਕਿਆ ਨਹੀਂ ਸੀ ਇਸ ਲਈ ਮੈਂ ਹੈਰਾਨ ਹੋ ਕੇ ਤੱਕਦਾ ਹੀ ਰਹਿ ਗਿਆ ।

"ਕਿਉਂ ਜੀ ਰਾਉ ਸਾਹਿਬ ! ਇੰਜ ਲਗਦਾ ਏ ਜਿਵੇਂ ਕੋਈ ਅਜੀਬ ਜਿਹੀ ਚੀਜ਼ ਵੇਖ ਰਹੇ ਹੋਵੋ ।"

"ਜੀ ਹਾਂ — ਜੀ ਹਾਂ — ਉਹ ਹੀ ਤੁਹਾਨੂੰ ਦੋਹਾਂ ਨੂੰ, ਆਖਦਿਆਂ ਮੈਨੂੰ ਹਾਸਾ ਆ ਗਿਆ । ਪਤਾ ਨਹੀਂ ਕਿਉਂ ਉਹ ਉਸ ਦਿਨ ਬੜੇ ਆਰਾਮ ਨਾਲ ਬੈਠੇ ਹੋਏ ਸਨ ਅਤੇ ਬੜੇ ਮਜ਼ੇ ਨਾਲ ਗੱਲਾਂ ਕਰ ਰਹੇ ਸਨ ।"

"ਤੁਹਾਡਾ ਕੀ ਇਰਾਦਾ ਏ, ਰਾਉ ਸਾਹਿਬ ? ਸਾਰੀ ਪੜ੍ਹਾਈ ਪੂਰੀ ਕਰ ਕੇ ਹੀ ਵਿਆਹ ਕਰਨਾ ਏ ? ਪਤਾ ਨਹੀਂ ਉਹ ਕੁੜੀ ਕੌਣ ਏ, ਸੱਚ ਮੁੱਚ ਬੜੇ ਭਾਗਾਂ ਵਾਲੀ ਹੋਏਗੀ । ਮੈਂ ਚਾਹੁੰਦਾ ਸਾਂ ਕਿ ਤੁਹਾਡੇ ਵਿਆਹ ਵਿਚ ਦਸ ਦਿਨ ਆਰਾਮ ਨਾਲ ਮੌਜ-ਮੇਲਾ ਕਰਾਂ ਤੇ ਆਸਣ ਜਮਾ ਕੇ ਬਹਿ ਜਾਵਾਂ । ਪਰ ਤੁਸੀਂ ......।" ਭਾਨੂੰ ਨੇ ਉਤਰ ਦਿਤਾ, "ਇਹ ਕਿਹੜੀ ਕੋਈ ਵੱਡੀ ਗੱਲ ਏ ਜੇਕਰ ਇਕ ਸੌ ਰੁਪਏ ਦਾ ਲਾਲਚ ਛਡ ਦਿਤਾ ਜਾਏ ਤਾਂ ਹੋਟਲ ਵਿਚ ਸ਼ਾਨ ਨਾਲ ਬੜਾ ਵਧੀਆ ਭੋਜਨ ਮਿਲ ਜਾਏਗਾ । ਤੁਸੀਂ ਜਿੰਨਾ ਚਾਹੋ ਬੇਧੜਕ ਹੋ ਕੇ ਖਾ ਸਕਦੇ ਹੋ । ਮੈਂ ਗ਼ਲਤ ਤਾਂ ਨਹੀਂ ਆਖ ਰਹੀ ਵੀਰ ।"

"ਵੀਰ ਨਹੀਂ, ਭੈਣ ਆਖੋ, ਕੀ ਤੂੰ ਸਮਝਦੀ ਏਂ ਕਿ ਤੇਰਾ ਭਰਾ ਮਰਦ ਏ।"

"ਜੀ ਹਾਂ, ਤੁਹਾਨੂੰ ਆਪਣੀ ਜਾਤੀ ਦਾ ਠੀਕ ਠੀਕ ਪਤਾ ਹੁੰਦਾ ਏ।"

"ਹਾਸਾ ਮਖ਼ੌਲ ਕੀ ਆਪਣੀ ਤੇ ਆਪਣੇ ਭਰਾ ਦੀ ਮਲਕੀਅਤ ਸਮਝ ਬੈਠੀ ਏਂ ? ਅਸਲ ਵਿਚ ਗੱਲ ਇਹ ਏ ਕਿ ਤੇਰੇ ਭਰਾ ਵਾਂਗ ਜੇਕਰ ਮੈਂ ਵੀ ਪੈਸੇ ਵਾਲਾ ਹੁੰਦਾ ਤਾਂ ਹਵੇਲੀ 'ਚੋਂ ਪੈਰ ਸਿੱਧੇ ਕਾਰ ਵਿਚ......।"

"......ਅਤੇ ਕਾਰ ਤੋਂ ਉਤਰ ਕੇ ਸਿੱਧੇ ਕਲੱਬ ਵਿਚ।"

"ਨਹੀਂ ਤਾਂ, ਹੋਰ ਕੀ ਤੇਰੇ ਭਰਾ ਵਾਂਗ ਮੈਂ ਘਰ ਵਿਚ ਕੁੜੀ ਬਣ ਕੇ ਬੈਠਾ ਰਹਿੰਦਾ।"

ਇਸੇ ਬਹਿਸ ਵਿਚ ਇਕ ਘੰਟਾ ਬੀਤ ਗਿਆ। ਉਨ੍ਹਾਂ ਆਖਿਆ, "ਕਲ੍ਹ ਕਿਤੇ ਪਿਕਨਕ ਚਲਾਂਗੇ ?"

ਉਸ ਵੇਲੇ ਭਾਨੂੰ ਕਿੰਨੀ ਖ਼ੁਸ਼ ਸੀ ਇਸ ਦਾ ਉਸ ਦੇ ਚਿਹਰੇ ਤੋਂ ਪਤਾ ਲਗਦਾ ਸੀ। ਮੈਂ ਸੁਝਾਉ ਝਟ ਮੰਨ ਲਿਆ। ਕਿਥੇ ਚਲਣਾ ਹੈ, ਕਿੰਨੇ ਵਜੇ ਘਰੋਂ ਨਿਕਲਣਾ ਹੈ, ਕੀ ਕੀ ਲੈ ਕੇ ਜਾਣਾ ਹੈ। ਕਦ ਤਕ ਮੁੜ ਕੇ ਆਉਣਾ ਹੈ, ਆਦਿ ਆਦਿ। ਸਾਰੀਆਂ ਗੱਲਾਂ ਬਾਰੇ ਅਸੀਂ ਖ਼ੂਬ ਬਹਿਸ ਕੀਤੀ ਅਤੇ ਫ਼ੈਸਲਾ ਕਰ ਲਿਆ। ਜੀਜਾ ਜੀ ਇਮਲੀ ਚਾਵਲ ਚਾਹੁੰਦੇ ਸਨ ਅਤੇ ਮੈਂ ਆਖਿਆ, "ਬਾਬਟਲੂ", (ਪੂਰਨ ਪੂੜੀ) ਖਾਣ ਵਿਚ ਬਹੁਤ ਸਵਾਦ ਆਏਗਾ। ਭਾਨੂੰ ਨੂੰ ਨਾਰੀਅਲ ਦਾ ਹਲਵਾ ਸਵਾਸਾਂ ਨਾਲੋਂ ਵੀ ਵਧ ਪਿਆਰਾ ਹੈ। ਅੰਤ ਤੇ ਇਹ ਫ਼ੈਸਲਾ ਹੋਇਆ ਕਿ ਥੋੜੀ ਥੋੜੀ ਮਿਕਦਾਰ ਵਿਚ ਤਿੰਨੇ ਚੀਜ਼ਾਂ ਹੀ ਬਣਾਈਆਂ ਜਾਣ। ਬਿਸਤਰੇ ਤੇ ਜਾਣ ਤਕ ਗੱਲਾਂ ਬਾਤਾਂ ਹੁੰਦੀਆਂ ਹੀ ਰਹੀਆਂ।

ਸੋਚਦਿਆਂ ਸੋਚਦਿਆਂ ਹੀ ਮੈਂ ਲੇਟ ਗਿਆ। ਪਤਾ ਨਹੀਂ ਕਿਉਂ ਮੇਰੇ ਮਨ ਨੂੰ ਵਿਸ਼ਵਾਸ ਨਹੀਂ ਸੀ ਆ ਰਿਹਾ ਕਿ ਮੇਰੀ ਭੈਣ ਦਾ ਜੀਵਨ ਸੁੱਖੀ-ਸਾਂਦੀ ਬੀਤ ਰਿਹਾ ਹੈ।

ਭਾਨੂੰ ਨੇ ਸਵੇਰੇ ਤਿੰਨ ਵਜੇ ਹੀ ਉਠ ਕੇ ਚੁੱਲ੍ਹਾ ਬਾਲਿਆ ਤੇ ਕੰਮ ਸ਼ੁਰੂ ਕਰ ਦਿਤਾ। ਬੱਤੀ ਬਾਲ ਕੇ ਅਲਮਾਰੀ ਵਿਚੋਂ ਕੁਝ ਸਾਮਾਨ ਕੱਢ ਕੇ ਉਹ ਮੇਰੇ ਪਲੰਘ ਕੋਲੋਂ ਦੀ ਲੰਘ ਰਹੀ ਸੀ। ਮੈਂ ਪੁੱਛਿਆ, "ਕਦ ਜਾਗੀ ਸੈਂ, ਭਾਨੂੰ ?"

"ਕੀ ਤੇਰੀ ਜਾਗ ਖੁੱਲ੍ਹ ਗਈ ਏ ?

ਹੁਣ ਮੈਂ ਨਹੀਂ ਆਵਾਂਗੀ, ਤੂੰ ਸੌਂ ਜਾ।" ਕਹਿੰਦੇ ਹੋਏ ਉਹ ਬੱਤੀ ਬੁਝਾ ਕੇ ਚਲੀ ਗਈ। ਚਾਦਰ ਤਾਂ ਮੈਂ ਕਰ ਲਈ, ਪਰ ਨੀਂਦ ਨਹੀਂ ਸੀ ਆ ਰਹੀ। ਫਿਰ ਸੌਣ ਦਾ ਜੀਅ ਵੀ ਨਾ ਕੀਤਾ। ਵਿਚਾਰੀ ਭਾਨੂੰ ਮੂੰਹ ਹਨੇਰੇ ਉਠ ਕੇ ਸਾਰਾ ਕੰਮ ਕਰ ਰਹੀ ਹੈ। ਮੈਂ ਸੋਚਿਆ ਮੈਂ ਵੀ ਉਸ ਦੀ ਕੁਝ ਸਹਾਇਤਾ ਕਰ ਦੇਵਾਂ। ਭਾਵੇਂ ਕੰਮ ਤਾਂ ਮੈਂ ਕੁਝ

ਜਾਣਦਾ ਨਹੀਂ ਸਾਂ ਫਿਰ ਵੀ ਉਠ ਕੇ ਰਸੋਈ ਵਿਚ ਚਲਾ ਗਿਆ ਅਤੇ ਪਟੜਾ ਵਿਛਾ ਕੇ ਬੈਠ ਗਿਆ।

ਚਾਵਲ ਧੋਂਦਿਆਂ ਉਸ ਆਖਿਆ, "ਐਡੀ ਜਲਦੀ ਉਠ ਕੇ ਕੀ ਕਰੇਂਗਾ।" "ਨੀਂਦ ਨਹੀਂ ਸੀ ਆ ਰਹੀ, ਸੋਚਿਆ. ਘਟੋ ਘਟ ਤੇਰੇ ਨਾਲ ਚਲ ਕੇ ਗੱਲਾਂ ਹੀ ਕਰਾਂ।"

"ਜੇ ਤੂੰ ਸੱਚ ਮੁੱਚ ਹੀ ਏਨਾ ਚੰਗਾ ਏਂ ਤਾਂ ਕੀ ਨਾਰੀਅਲ ਕਸ ਕੇ ਬੂਰਾ ਬਣਾ ਸਕਦਾ ਏ ?" ਉਸੇ ਹਨੇਰੇ ਵਿਚ ਦੰਦ ਸਾਫ਼ ਕਰ ਕੇ ਮੂੰਹ ਧੋ ਲਿਆ ਨਹੀਂ ਤਾਂ ਅੰਦਰੋਂ ਕੁਰਹਿਤ ਆਉਣੀ ਸੀ। ਨਾਰੀਅਲ ਦਾ ਸਾਰੇ ਦਾ ਸਾਰਾ ਪਾਣੀ ਮੈਂ ਹੀ ਪੀ ਲਿਆ। ਭਾਨੂੰ ਕੰਮ ਕਰਨ ਦੇ ਨਾਲ ਨਾਲ ਗੱਲਾਂ ਵੀ ਕਰ ਰਹੀ ਸੀ।

"ਹਾਲੇ ਨਾਰੀਅਲ ਦਾ ਕੰਮ ਹੀ ਹੋ ਰਿਹਾ ਏ। ਇਲਾਚੀ ਦੇ ਦਾਣੇ ਤਾਂ ਪੀਹ ਦੇ। ਇਹ ਵੇਖ ਮੈਂ ਸਿਲ ਉਪਰ ਰਖ ਦਿੰਦੀ ਹਾਂ। ਉਸ ਮਗਰੋਂ ਕਾਜੂ ਦੇ ਛਿਲੜ ਲਾਹ ਦਈਂ, ਪਰ ਕੰਮ ਛੇਤੀ ਛੇਤੀ ਕਰਨਾ ਏ, ਸਮਝ ਗਿਆ ਏਂ ?"

"ਕਮਾਲ ਏ, ਸਵੇਰ ਤੱਕ ਹੀ ਰਸੋਈ ਦਾ ਸਾਰਾ ਕੰਮ ਮੈਨੂੰ ਸਿਖਾ ਦਏਂਗੀ ?"

ਮੈਂ ਹੌਲੀ ਹੌਲੀ ਨਾਰੀਅਲ ਦਾ ਬੂਰਾ ਬਣਾ ਰਿਹਾ ਸਾਂ, "ਇਹ ਤਾਂ ਚੰਗਾ ਹੀ ਏ। ਤੇਰੀ ਬੀਵੀ ਨੂੰ ਪੂਰਾ ਪੂਰਾ ਆਰਾਮ ਮਿਲੇਗਾ।"

"ਉਸ ਦੇ ਆਰਾਮ ਲਈ ਹੁਣੇ ਤੋਂ ਹੀ ਮੈਂ ਪਰੇਸ਼ਾਨ ਹੋ ਜਾਵਾਂ ?"

"ਉਹ ਵੀ ਤਾਂ ਤੇਰੇ ਆਰਾਮ ਲਈ ਹੀ ਔਖੀ ਹੋਏਗੀ।"

"ਪਰ ਕੱਲ੍ਹ ਤੋਂ ਤੂੰ ਬਹੁਤ ਬੋਲ ਰਹੀ ਏਂ।"

"ਇਹ ਤਾਂ ਦਸ, ਵੀਰ ! ਸਾਲ ਵਿਚ ਇਕੋ ਵਾਰ ਹੀ ਸਹੀ ਮੀਆਂ ਬੀਵੀ ਰਸੋਈ ਵਿਚ ਬੈਠ ਕੇ ਮੌਜ ਨਾਲ ਗੱਲਾਂ ਕਰਦੇ ਹੋਏ ਕੰਮ ਕਰਨ ਤਾਂ ਕਿੰਨਾ ਸਵਾਦ ਆਏ।"

"ਇਹ ਵੀ ਤਾਂ ਕੋਈ ਪੁੱਛਣ ਵਾਲੀ ਗੱਲ ਏ ?"

"ਤਾਂ ਮੈਂ ਜੀਜਾ ਜੀ ਨੂੰ ਜਗਾ ਕੇ ਬੁਲਾ ਲਿਆਵਾਂ ?"

"ਬੁਲਾ ਲਿਆ, ਬੁਲਾ ਲਿਆ, ਸ਼ਾਇਦ ਤੇਰੇ ਦੰਦ ਤੇਰੇ ਨਾਲ ਰੁੱਸ ਗਏ ਨੇ।"

"ਬਾਪ ਰੇ ! ਸ਼੍ਰੀਮਾਨ ਜੀ ਵਿਚ ਕੀ ਘੋੜੇ ਦੇ ਵੀ ਲੱਛਣ ਨੇ ?"

ਫਿਰ ਅਚਾਨਕ ਮੈਨੂੰ ਪੁਰਾਣੀਆਂ ਗੱਲਾਂ ਯਾਦ ਆ ਗਈਆਂ, ਮੈਂ ਆਖਿਆ, "ਭਾਨੂੰ ਐਡੇ ਕੰਮ ਤੂੰ ਕਦੋਂ ਦੇ ਸਿਖ ਲਏ ਨੇ, ਪਹਿਲੇ ਤਾਂ ਕਾੜ੍ਹੀ ਬਣਾਣਾ ਵੀ ਤੈਨੂੰ ਨਹੀਂ ਸੀ ਆਉਂਦਾ। ਸੱਤ ਵਜੇ ਤਕ ਚਾਦਰ ਕਰ ਕੇ ਸੁੱਤੀ ਰਹਿੰਦੀ ਸੈਂ, ਪਰ ਹੁਣ......"

"ਇੰਨੇ ਦਿਨਾਂ ਮਗਰੋਂ ਮੈਂ ਆਪਣੀ ਤਾਰੀਫ਼ ਤੇਰੇ ਕੋਲੋਂ ਸੁਣ ਰਹੀ ਹਾਂ, ਇਹ ਮੇਰੇ ਲਈ ਨਵਾਂ ਜਨਮ ਹੈ।"

"ਭਾਨੂੰ ਇਹੋ ਜਿਹੀਆਂ ਗੱਲਾਂ ਕਿਉਂ ਕਰ ਰਹੀ ਏਂ ?"

ਭਾਨੂੰ ਨੇ ਮੇਰੀ ਗੱਲ ਦਾ ਕੋਈ ਉੱਤਰ ਨਾ ਦਿਤਾ । ਗੱਲ ਬਦਲਦਿਆਂ ਉਸ ਆਖਿਆ, "ਸੁਣ ਇਲਾਚੀ ਦਾ ਪਾਊਡਰ ਬਣਾਇਆ ਈ ਕਿ ਨਹੀਂ, ਕਾਜੂ ਦੇ ਛਿੱਲੜ ਲਾਹੇ ਨੀ ਕਿ ਨਹੀਂ । ਰਾਮ ਰਾਮ ਇਹ ਕਿਹੋ ਜਿਹਾ ਕੰਮ ਕਰ ਦਿਤਾ ਹੀ ? ਮੈਂ ਸੋਚਿਆ ਤੂੰ ਬਹੁਤ ਚੰਗਾ ਕੰਮ ਕਰਦਾ ਹੋਏਂਗਾ ਇਸੇ ਲਈ ਮੈਂ ਤੈਨੂੰ ਕਰਨ ਲਈ ਕੰਮ ਦੇ ਦਿਤਾ । ਦਾਣੇ ਤੇ ਛਿੱਲੜ ਸਾਰੇ ਹੀ ਮਿਲਾ ਕੇ ਰਖ ਦਿਤੇ ਨੀ । ਛਿੱਲੜ ਵੀ ਕੁਟ ਕੇ ਰਖ ਦਿਤੇ ਨੀ ।" ਅਤੇ ਉਹ ਮੈਨੂੰ ਚੰਗੀ ਤਰ੍ਹਾਂ ਡਾਂਟ ਕੇ ਸਾਰਾ ਕੰਮ ਆਪ ਹੀ ਕਰਨ ਲਗੀ । ਮੈਂ ਰੁੱਸ ਗਿਆ । ਛੇ ਵਜੇ ਤਕ ਉਸ ਦੋਵੇਂ ਟਿਫ਼ਨ ਕੈਰੀਅਰ ਤਿਆਰ ਕਰ ਦਿਤੇ । ਪਾਣੀ ਗਰਮ ਕਰ ਕੇ ਬਿੱਟੂ ਨੂੰ ਇਸ਼ਨਾਨ ਕਰਾਇਆ । ਉਹ ਆਪ ਵੀ ਇਸ਼ਨਾਨ ਕਰ ਕੇ ਹਲਕੇ ਨੀਲੇ ਰੰਗ ਦੀ ਜ਼ਰੀਦਾਰ ਸਾੜ੍ਹੀ ਪਾ ਕੇ ਬਾਹਰ ਜਾਣ ਲਈ ਤਿਆਰ ਹੋ ਗਈ । ਜੀਜਾ ਜੀ ਉਠ ਕੇ ਨੀਂਦ ਦੀ ਖ਼ੁਮਾਰੀ ਦੂਰ ਕਰਨ ਲਈ ਅੰਗੜਾਈ ਲੈ ਰਹੇ ਸਨ ਤਾਂ ਭਾਨੂੰ ਨੇ ਉਨ੍ਹਾਂ ਨੂੰ ਟੁੱਥ ਬੁਰਸ਼ ਦੇ ਦਿਤਾ । ਉਹ ਇਸ਼ਨਾਨ ਖ਼ਤਮ ਕਰ ਕੇ ਬਾਹਰ ਬੈਠੇ ਹੀ ਸਨ ਕਿ ਕੋਈ ਸੱਜਣ ਦੌੜਦਾ ਦੌੜਦਾ ਆ ਗਿਆ, "ਰਾਜੂ ! ਰਾਤ ਨੂੰ ਡਾਕ ਗੱਡੀ ਤੇ ਰਾਮੂ ਆ ਗਿਆ ਏ । ਅੱਜ ਐਤਵਾਰ ਏ ਨਾ । ਕਾਫ਼ੀ ਪੀਂਦਿਆਂ ਸਾਰ ਹੀ ਤੁਹਾਨੂੰ ਆਪਣੇ ਘਰ ਬੁਲਾਇਆ ਏ ।" ਪਤਾ ਨਹੀਂ ਇਹ ਕਿਹੋ ਜਿਹੀ ਖ਼ਬਰ ਸੀ ਕਿ ਜੀਜਾ ਜੀ ਦਾ ਚਿਹਰਾ ਬਿਜਲੀ ਵਾਂਗ ਲਿਸ਼ਕ ਉਠਿਆ, "ਰਾਮੂ ਆ ਗਿਆ ? ਕਿੰਨੀ ਵਧੀਆ ਖ਼ਬਰ ਤੂੰ ਸੁਣਾਈ ਏ । ਤੂੰ ਚਲ, ਚਲ ਤੇਰੇ ਪਿਛੇ ਪਿਛੇ ਹੀ ਮੈਂ ਆ ਰਿਹਾ ਹਾਂ । ਜਾਂਦੇ ਜਾਂਦੇ ਰਸਤੇ ਵਿਚ ਮੂਰਤੀ ਨੂੰ ਵੀ ਖ਼ਬਰ ਦੇ ਜਾਈਂ।"

ਇਹ ਆਖ ਕੇ ਜੀਜਾ ਜੀ ਉਸ ਆਦਮੀ ਨੂੰ ਭੇਜ ਕੇ ਭਾਨੂੰ ਨੂੰ ਕਹਿਣ ਲਗੇ, "ਭਾਨੂੰ ਮੇਰੇ ਕਪੜੇ ਕੱਢ ਕੇ ਰਖ, ਸ਼ਾਇਦ ਮੈਂ ਦੁਪਹਿਰ ਨੂੰ ਖਾਣੇ ਲਈ ਵੀ ਘਰ ਨਾ ਆਵਾਂ । ਵੇਖ ਲਈਂ ਜੇ ਜਰਾਬਾਂ ਮੈਲੀਆਂ ਹੋਣ ਤਾਂ ਉਹਨਾਂ ਨੂੰ ਬਦਲ ਦੇਵੀਂ ।"

ਇਸੇ ਤਰ੍ਹਾਂ ਉਹ ਹੁਕਮ ਦਿੰਦੇ ਗਏ, ਤਾਂ ਮੈਨੂੰ ਬਹੁਤ ਹੈਰਾਨੀ ਹੋਈ । ਰਾਤ ਨੂੰ ਪਿਕਨਿਕ ਬਾਰੇ ਜਿਹੜੀ ਗੱਲ ਬਾਤ ਹੋਈ ਸੀ ਕੀ ਉਹ ਮਹਾਸ਼ੇ ਸਭ ਕੁਝ ਹੀ ਭੁੱਲ ਗਏ ਹਨ ? ਭਾਨੂੰ ਨੇ ਹੱਸ ਕੇ ਆਖਿਆ, "ਅੱਜ ਬਾਗ਼ ਵਿਚ ਜਾਣ ਦਾ ਪ੍ਰੋਗਰਾਮ ਏ ਨਾ ? ਟਿਫ਼ਨ ਕੈਰੀਅਰ ਵੀ ਤਿਆਰ ਹੋ ਗਏ ਨੇ ।"

"ਬਹੁਤ ਵੱਡਾ ਕੰਮ ਕੀਤਾ ਏ ਤੂੰ ! ਗਾਰਡਨ ਕਿਤੇ ਨੱਸਿਆ ਤਾਂ ਨਹੀਂ ਜਾਂਦਾ । ਅਗਲੇ ਹਫ਼ਤੇ ਚਲਾਂਗੇ । ਕਿਉਂ ਰਾਉ ਜੀ, ਦੋਵੇਂ ਕੈਰੀਅਰ ਖੋਲ੍ਹ ਕੇ ਭੈਣ ਭਰਾ ਆਰਾਮ ਨਾਲ ਖਾਣਾ ਖਾ ਲੈਣਾ । ਇਹ ਹੀ ਸਮਝਣਾ ਕਿ ਖਾਣਾ ਹੋਟਲ ਤੋਂ ਆਇਆ ਏ । ਕੀ ਖ਼ਿਆਲ ਏ ਤੁਹਾਡਾ ?" ਰਾਜਸ਼ੇਖ਼ਰਮ ਨੇ ਹੱਸਦਿਆਂ ਆਖਿਆ ।

ਮੈਨੂੰ ਤਾਂ ਚੰਗਾ ਨਾ ਲਗਾ, ਪਰ ਕੇਵਲ ਹੱਸ ਕੇ ਚੁੱਪ ਕਰ ਰਿਹਾ । ਉਹ ਤਾਂ ਕਪੜ ਪਾ ਕੇ ਚਲੇ ਗਏ । ਪੰਜਾਂ ਮਿੰਟਾਂ ਵਿਚ ਹੀ ਸਾਰਾ ਘਟਨਾ — ਚੱਕਰ ਬਦਲ

ਗਿਆ। ਮੇਰਾ ਤਾਂ ਦਿਮਾਗ਼ ਖ਼ਰਾਬ ਹੋ ਗਿਆ। ਠੰਢਾ ਸਾਹ ਭਰ ਕੇ ਮੈਂ ਪਿਛਾਂਹ ਮੁੜ ਕੇ ਤੱਕਿਆ ਤਾਂ ਭਾਨੂੰ ਉਦਾਸ ਸਿਰ ਨੀਵਾਂ ਪਾਈ ਬੂਹੇ ਵਿਚ ਖਲੋਤੀ ਸੀ। ਉਸ ਦੀਆਂ ਅੱਖਾਂ ਵਿਚ ਅੱਥਰੂ ਛਲਕ ਰਹੇ ਸਨ।

"ਵਾਹ ਪਗਲੀ ਏ! ਏਨੀ ਛੋਟੀ ਜਿਹੀ ਗੱਲ ਉਤੇ ਤੂੰ ਰੋ ਰਹੀ ਏਂ। ਦੂਜੇ ਸ਼ਹਿਰ ਤੋਂ ਜੇ ਕਿਸੇ ਦਾ ਕੋਈ ਦੋਸਤ ਆ ਜਾਏ, ਤਾਂ ਖ਼ੁਸ਼ ਹੋਣਾ ਤਾਂ ਕੁਦਰਤੀ ਹੀ ਏ। ਪਿਕਨਿਕ ਦੀ ਤੂੰ ਕੋਈ ਚਿੰਤਾ ਨਾ ਕਰ। ਕਦੀ ਫੇਰ ਸਹੀ। ਚਲ ਬੈਠ ਕੇ ਗੱਪਾਂ ਮਾਰੀਏ। ਜੀਜਾ ਜੀ ਨੇ ਤਾਂ ਠੀਕ ਹੀ ਆਖਿਆ ਏ।" ਇਹ ਆਖ ਕੇ ਮੈਂ ਉਸ ਨੂੰ ਦਿਲਾਸਾ ਦੇਣ ਦਾ ਯਤਨ ਕੀਤਾ।

ਭਾਨੂੰ ਨੇ ਆਪਣੀਆਂ ਅੱਖਾਂ ਪੂੰਝਦਿਆ ਆਖਿਆ, "ਤੈਨੂੰ ਨਹੀਂ ਪਤਾ ਵੀਰ! ਉਹ ਆਪਣੇ ਦੋਸਤ ਨੂੰ ਮਿਲਣ ਨਹੀਂ ਗਏ। ਇਸ ਤਾਸ਼ ਦੀ ਖੇਡ ਕਾਰਨ ਹੀ ਮੇਰਾ ਜੀਵਨ ਦੁੱਖੀ ਹੋ ਰਿਹਾ ਏ, ਇਹ ਤੈਨੂੰ ਨਹੀਂ ਪਤਾ।"

ਮੈਂ ਤ੍ਰੱਭਕ ਉਠਿਆ, "ਭਾਨੂੰ!"

"ਹਾਂ ਵੀਰ, ਪਰ ਇਹ ਸਾਰੀਆਂ ਗੱਲਾਂ ਮੈਂ ਤੈਨੂੰ ਕਿੰਜ ਦਸਾਂ?"

ਆਪਣੇ ਆਪ ਪਿਕਨਿਕ ਦਾ ਪ੍ਰੋਗਰਾਮ ਬਣਾਇਆ, ਅੱਧੀ ਰਾਤ ਤੋਂ ਭਾਨੂੰ ਨੇ ਸਾਰੀਆਂ ਚੀਜ਼ਾਂ ਤਿਆਰ ਕੀਤੀਆਂ। ਆਖ਼ਰ ਸਭ ਕੁਝ ਛੱਡ ਕੇ ਇਹ ਮਹਾਸ਼ੇ ਕਿਥੇ ਚਲੇ ਗਏ — ਤਾਸ਼ ਖੇਡਣ। ਮੇਰੀ ਹੈਰਾਨੀ ਦਾ ਕੋਈ ਟਿਕਾਣਾ ਨਹੀਂ ਸੀ। ਮੈਨੂੰ ਹੈਰਾਨੀ ਇਸ ਗੱਲ ਦੀ ਨਹੀਂ ਹੋਈ ਕਿ ਉਹ ਤਾਸ਼ ਖੇਡਣ ਚਲੇ ਗਏ, ਸਗੋਂ ਇਸ ਗੱਲ ਤੇ ਕਿ ਭਾਨੂੰ ਇਸ ਖੇਡ ਨੂੰ ਬਰਦਾਸ਼ਤ ਕਰ ਰਹੀ ਹੈ। ਉਹ ਕਿਸ ਤਰ੍ਹਾਂ ਇਹੋ ਜਿਹੇ ਆਦਮੀ ਨਾਲ ਨਿਭਾ ਰਹੀ ਹੈ। ਭਾਨੂੰ ਨੂੰ ਜਿਨ੍ਹਾਂ ਚੀਜ਼ਾਂ ਨਾਲ ਘਿਰਣਾ ਹੈ, ਉਨ੍ਹਾਂ ਵਿਚੋਂ ਤਾਸ਼ ਦੀ ਖੇਡ ਭੀ ਇਕ ਹੈ। ਉਹ ਆਖਦੀ ਹੁੰਦੀ ਸੀ, "ਜੇ ਕਰ ਕਿਸੇ ਆਦਮੀ ਨੂੰ ਤਾਸ਼ ਦਾ ਸ਼ੌਕ ਹੋਵੇ ਤਾਂ ਉਸ ਨੂੰ ਬਰਦਾਸ਼ਤ ਕਰਨ ਦੀ ਤਾਕਤ ਕਿਸੇ ਵੀ ਔਰਤ ਵਿਚ ਨਹੀਂ ਹੋਣੀ ਚਾਹੀਦੀ।" ਫਿਰ ਮੈਂ ਆਖਿਆ, "ਭਾਨੂੰ! ਏਨੀ ਜਲਦੀ ਤੂੰ ਇਸ ਗੱਲ ਦਾ ਫ਼ੈਸਲਾ ਨਾ ਕਰ। ਅੱਜ ਕਲ੍ਹ ਕੁਝ ਲੋਕਾਂ ਲਈ ਤਾਸ਼ ਖੇਡਣਾ ਖਾਣਾ ਖਾਣ ਨਾਲੋਂ ਵੀ ਜ਼ਰੂਰੀ ਹੋ ਗਿਆ ਏ। ਇਸ ਲਈ ਇਨ੍ਹਾਂ ਚੀਜ਼ਾਂ ਨੂੰ ਐਡੀ ਘਿਰਣਾ ਨਾਲ ਤੱਕਣਾ ਠੀਕ ਨਹੀਂ।"

ਤਾਂ ਭਾਨੂੰ ਨੇ ਅਜੀਬ ਢੰਗ ਨਾਲ ਮੇਰੇ ਵਲ ਤੱਕਦਿਆਂ ਆਖਿਆ, "ਵੀਰ, ਕੀ ਤੂੰ ਸੱਚ ਮੁੱਚ ਹੀ ਇਹ ਮੰਨਦਾ ਏਂ?"

ਤਾਂ ਮੈਂ ਆਖਿਆ, "ਸਮਝ ਲਉ, ਤੇਰੇ ਹੋਣ ਵਾਲੇ ਪਤੀ ਨੂੰ ਤਾਸ਼ ਖੇਡਣ ਦਾ ਸ਼ੌਕ ਏ ਤਾਂ ਕੀ ਕਰੇਂਗੀ?"

"ਕੀ ਕਰਾਂਗੀ, ਉਸ ਦੀ ਇਹ ਆਦਤ ਛੁਡਾ ਦਿਆਂਗੀ।" ਕਿੰਨਾ ਪੱਕਾ ਇਰਾਦਾ

ਸੀ ਉਸ ਦਾ।

"ਜੇ ਉਹ ਤੇਰੀ ਗੱਲ ਨਾ ਮੰਨੇ ਤਾਂ ?" ਮੈਂ ਪੁੱਛਿਆ ਸੀ। "ਤੂੰ ਇਹੋ ਜਿਹੀ ਗੱਲ ਕਿਉਂ ਕਰਦਾ ਏ ? ਜੇ ਕਰ ਮੀਆਂ ਬੀਵੀ ਇਕ ਦੂਜੇ ਦੀ ਗੱਲ ਨਾ ਮੰਨਣ ਤਾਂ ਉਨ੍ਹਾਂ ਦਾ ਇਕ ਦੂਜੇ ਨਾਲ ਸੰਬੰਧ ਬੇਅਰਥ ਹੋ ਜਾਏਗਾ।"

ਮੇਰਾ ਕੁਝ ਹੋਰ ਕਹਿਣ ਦਾ ਜੀਅ ਕੀਤਾ, ਪਰ ਇਸ ਤੋਂ ਵਧ ਕੀ ਆਖਾਂ ਤੇ ਕਿੰਜ ਆਖਾਂ ਇਹ ਗੱਲ ਮੇਰੀ ਸਮਝ ਵਿਚ ਨਾ ਆਈ। ਉਹ ਹੀ ਭਾਨੂੰ ਅੱਜ ਪਲੰਘ ਤੇ ਲੇਟੀ ਸਿਸਕੀਆਂ ਭਰ ਰਹੀ ਹੈ। ਮੇਰਾ ਸਾਰਾ ਸਰੀਰ ਕੰਬ ਉਠਿਆ। ਇਸ ਪਰਿਵਾਰ ਦਾ ਸਾਰਾ ਭੇਦ ਮੇਰੇ ਸਾਹਮਣੇ ਖੁਲ੍ਹਣ ਲਗਾ ਸੀ। ਭਾਨੂੰ ਨੂੰ ਰੋਂਦਿਆਂ ਮੈਂ ਪਹਿਲਾਂ ਕਦੀ ਨਹੀਂ ਤੱਕਿਆ। ਉਹ ਨਜ਼ਾਰਾ ਮੇਰੇ ਕੋਲੋਂ ਵੇਖਿਆ ਨਾ ਗਿਆ। ਹੌਲੀ ਹੌਲੀ ਉਸ ਕੋਲ ਜਾ ਕੇ ਉਸ ਦੇ ਵਾਲ ਸੰਵਾਰਦਿਆਂ ਮੈਂ ਬਹਿ ਗਿਆ।

"ਕਿਉਂ ਭਾਨੂੰ ? ਰੋਂਦੀ ਕਿਉਂ ਏਂ ?" ਮੈਂ ਪੁੱਛਿਆ ਥੋੜੇ ਚਿਰ ਮਗਰੋਂ ਅੱਖਾਂ ਪੂੰਝ ਕੇ ਉਸ ਆਖਿਆ, "ਇਹੋ ਹੀ ਮੇਰਾ ਸਹਾਰਾ ਏ, ਰੋਣ ਨਾਲ ਕੁਝ ਤਸੱਲੀ ਹੋ ਜਾਂਦੀ ਏ।"

ਮੇਰੇ ਕੋਲ ਕੋਈ ਉੱਤਰ ਨਹੀਂ ਸੀ। ਭਾਨੂੰ ਨੂੰ ਆਪਣੇ ਪਰਿਵਾਰ ਵਿਚ ਸੁਖ ਸ਼ਾਂਤੀ ਨਹੀਂ ਸੀ ਮਿਲ ਰਹੀ। ਮੇਰੇ ਮਨ ਵਿਚ ਜਿਹੜਾ ਸ਼ਕ ਸੀ ਉਹ ਕੁਝ ਕੁਝ ਠੀਕ ਹੀ ਨਿਕਲ ਰਿਹਾ ਹੈ। "ਭਾਨੂੰ !" ਮੈਂ ਇਕਦਮ ਹੀ ਬੋਲ ਪਿਆ। "ਤੂੰ ਏਨੀ ਹੁਸ਼ਿਆਰ ਏਂ ਜੀਜਾ ਜੀ ਦਾ ਮਨ ਸੁਧਾਰ ਨਹੀਂ ਸਕੀ ?"

"ਕੀ ਤੂੰ ਆਪਣੀ ਚਾਲਾਕੀ ਨਾਲ ਪੱਥਰ ਨੂੰ ਆਦਮੀ ਬਣਾ ਸਕਦਾ ਏਂ ? ਮੈਂ ਕਦੀ ਨਹੀਂ ਸੋਚਿਆ ਕਿ ਮਨੁੱਖ ਪੱਥਰ ਵੀ ਹੋ ਸਕਦੇ ਨੇ।"

"ਭਾਨੂੰ ! ਤੂੰ ਕਾਹਲੀ ਵਿਚ ਫੈਸਲਾ ਕਰ ਰਹੀ ਏਂ। ਕਿਸੇ ਵੀ ਆਦਮੀ ਨੂੰ ਪੱਥਰ ਕਹਿਣ ਲਈ ਬਹੁਤ ਸਾਰੇ ਕਾਰਨ ਹੋਣੇ ਚਾਹੀਦੇ ਨੇ, ਤਾਸ਼ ਖੇਡਣਾ ਤਾਂ ਬਹੁਤ ਮਾਮੂਲੀ ਜਿਹੀ ਗੱਲ ਏ।"

ਭਾਨੂੰ ਨੇ ਕੋਈ ਉੱਤਰ ਨਾ ਦਿਤਾ। ਮੈਂ ਫਿਰ ਆਖਿਆ, "ਭਾਨੂੰ ! ਕੀ ਤੂੰ ਕਦੀ ਕੋਸ਼ਿਸ਼ ਕਰ ਕੇ ਤੱਕੀ ਏ।"

ਭਾਨੂੰ ਦੀਆਂ ਅੱਖਾਂ ਵਿਚ ਅੱਥਰੂ ਆ ਗਏ, "ਮੈਂ ਤਾਂ ਇਕ ਦਮ ਹਾਰ ਗਈ ਹਾਂ ਵੀਰ ! ਅੱਜ ਮੇਰਾ ਸਾਰਾ ਗੌਰਵ ਚੂਰ ਚੂਰ ਹੋ ਗਿਆ ਏ। ਇਨ੍ਹਾਂ ਦੋ ਵਰ੍ਹਿਆਂ ਵਿਚ ਮੈਨੂੰ ਬਹੁਤ ਸਾਰੀਆਂ ਨਵੀਆਂ ਗੱਲਾਂ ਦਾ ਪਤਾ ਲਗਾ ਏ।" ਭਾਨੂੰ ਨੇ ਇਹ ਆਖ ਕੇ ਆਪਣੀਆਂ ਅੱਖਾਂ ਨੂੰ ਆਪਣੇ ਦੁਪੱਟੇ ਵਿਚ ਛੁਪਾ ਲਿਆ। ਉਸ ਫਿਰ ਆਖਿਆ, "ਹੁਣ ਤਕ ਮੈਂ ਆਪਣਾ ਦੁਖ ਸੁਖ ਕਿਸੇ ਨੂੰ ਨਹੀਂ ਦੱਸਿਆ। ਸੁਸ਼ੀਲਾ ਨੂੰ ਜਾਂ ਮਾਂ ਤਕ ਨੂੰ ਵੀ ਕਦੀ ਨਹੀਂ। ਜਦ ਕਦੀ ਵੀ ਮਨ ਉਦਾਸ ਹੋ ਜਾਂਦਾ ਸੀ ਤਾਂ ਕਿਸੇ ਕਿਸੇ ਦਿਨ

ਆਪਣੀ ਦੁਖ ਭਰੀ ਕਹਾਣੀ ਤੈਨੂੰ ਸੁਨਾਉਣ ਨੂੰ ਜੀਅ ਕਰਦਾ ਸੀ। ਮੇਰੇ ਲਈ ਤੈਨੂੰ ਛੱਡ ਕੇ ਹੋਰ ਕੋਈ ਵੀ ਨਹੀਂ। ਤੈਨੂੰ ਮੈਂ ਕਿੰਜ ਦਸਾਂ ਤੇ ਕੀ ਦਸਾਂ। ਮੇਰੇ ਜੀਵਨ ਨੂੰ ਸੁਖਮਈ ਅਤੇ ਆਨੰਦਮਈ ਮਾਣ ਕੇ ਮਿੱਠੇ ਮਿੱਠੇ ਸੁਪਨੇ ਤੱਕਣ ਵਾਲਿਆ ਮੈਂ ਤੈਨੂੰ ਇਹ ਸਾਰੀਆਂ ਗੱਲਾਂ ਕਿੰਜ ਦਸਾਂ ?" ਅਤੇ ਉਹ ਸਰਹਾਣੇ ਉਤੇ ਸਿਰ ਰਖ ਕੇ ਸਿਸਕੀਆਂ ਭਰਨ ਲਗੀ। ਭਾਨੂੰ ਕਿਉਂ ਐਡੀ ਪਾਗਲ ਹੋ ਗਈ। ਇਸ ਗੱਲ ਬਾਰੇ ਜਿਉਂ ਜਿਉਂ ਮੈਂ ਸੋਚਦਾ, ਮੈਨੂੰ ਸਭ ਕੁਝ ਹੀ ਅਜੀਬ ਜਿਹਾ ਲਗਾ। "ਜੀਜਾ ਜੀ ਅਕਸਰ ਤਾਸ਼ ਖੇਡਦੇ ਨੇ ?" ਮੈਂ ਬੜੇ ਆਰਾਮ ਨਾਲ ਪੁੱਛਿਆ।

ਭਾਨੂੰ ਨੇ ਮੇਰੇ ਵਲ ਤੱਕਦਿਆਂ ਆਖਿਆ, ਅਕਸਰ ? ਅਕਸਰ ਕੀ ? ਹਰ ਰੋਜ਼, ਹਰ ਘੜੀ, ਹਮੇਸ਼ਾਂ ਹੀ। ਉਨ੍ਹਾਂ ਦਾ ਸਭ ਘਰ ਬਾਹਰ ਤਾਸ਼ ਹੀ ਏ। ਤਾਸ਼ ਦੀ ਖੇਡ ਹੀ ਉਹਨਾਂ ਦਾ ਪਰਿਵਾਰਕ ਜੀਵਨ ਏ। ਉਨ੍ਹਾਂ ਦੇ ਦੋਸਤ ਹੀ ਉਨ੍ਹਾਂ ਦੇ ਪਰਿਵਾਰ ਦੇ ਜੀਅ ਨੇ। ਉਨ੍ਹਾਂ ਨੂੰ ਤਾਂ ਕਿਸੇ ਵੀ ਚੀਜ਼ ਵਿਚ ਕੋਈ ਦਿਲਚਸਪੀ ਨਹੀਂ। ਉਹ ਘਰ ਨੂੰ ਤਾਂ ਨਰਕ ਸਮਝਦੇ ਨੇ ਅਤੇ ਬੀਵੀ ਨੂੰ ਸ਼ੈਤਾਨ। ਪੁੱਤਰ ਜਿਵੇਂ ਉਨ੍ਹਾਂ ਦਾ ਦੁਸ਼ਮਣ ਹੁੰਦਾ ਏ। ਫਿਰ ਕੋਈ ਕਰੇ ਵੀ ਤਾਂ ਕੀ ਕਰੇ।" ਮੈਂ ਥੋੜੀ ਦੇਰ ਤਕ ਸੋਚਦਾ ਰਿਹਾ।

"ਭਾਨੂੰ ! ਤੈਨੂੰ ਤਕਲੀਫ਼ ਤਾਂ ਹੋਏਗੀ, ਪਰ ਦੂਜਿਆਂ ਦੀ ਹਾਲਤ ਵੀ ਤਾਂ ਸਮਝ। ਵੇਖ, ਇਹ ਜ਼ਮਾਨਾ ਨਵਾਂ ਏ। ਇਹ ਤਾਂ ਤੂੰ ਵੀ ਮੰਨਦੀ ਏਂ ਅਤੇ ਇਸ ਜ਼ਮਾਨੇ ਨੂੰ ਤੂੰ ਪਸੰਦ ਵੀ ਕਰਦੀ ਏਂ। ਜ਼ਮਾਨੇ ਨਾਲ ਬਦਲੀਆਂ ਹੋਈਆਂ ਕੀਮਤਾਂ ਸਾਨੂੰ ਵੀ ਕੁਝ ਹੱਦ ਤਕ ਅਪਣਾਣੀਆਂ ਪੈਣਗੀਆਂ। ਸੈਰ, ਸਿਗਰਟ, ਤਾਸ਼, ਕਲੱਬ, ਸਿਨੇਮਾ, ਮੌਜ ਮੇਲਾ, ਇਹ ਸਭ ਚੀਜ਼ਾਂ ਸਾਡੀ ਨਵੀਂ ਸਭਿਅਤਾ ਦੀ ਦੇਣ ਨੇ। ਜੇ ਕਰ ਕੋਈ ਦੋਸਤ ਸਿਗਰਟ ਪੇਸ਼ ਕਰਦਾ ਏ, ਤਾਂ 'ਥੈਂਕਸ' ਕਰ ਕੇ ਲੈ ਲੈਣਾ ਹੀ ਸਭਿਅਤਾ ਦਾ ਲੱਛਣ ਏ। ਨਹੀਂ ਤਾਂ ਉਹ ਅਸਭਿਆ ਸਮਝਿਆ ਜਾਏਗਾ। ਦਸ ਆਦਮੀ ਜੇ ਤਾਸ਼ ਖੇਡਣ ਬੈਠਣ ਤਾਂ ਉਨ੍ਹਾਂ ਤੋਂ ਵਖਰਿਆਂ ਬੈਠਣ ਵਾਲੇ ਨੂੰ ਅਸਭਿਆ ਅਤੇ ਡਰਪੋਕ ਸਮਝਿਆ ਜਾਂਦਾ ਏ। ਰਸਤੇ ਵਿਚ ਮਿਲਣ ਵਾਲੇ ਦੋਸਤਾਂ ਨੂੰ ਹੋਟਲ ਵਿਚ ਜਾ ਕੇ ਘਟੋ ਘਟ ਕਾਫ਼ੀ ਨਾ ਪਿਲਾਉ ਤਾਂ ਇਹ ਸਲੀਕੇ ਦੇ ਉਲਟ ਹੋਏਗਾ। ਜੇ ਕਰ ਫ਼ਿਲਮ ਵੇਖਣ ਨੂੰ ਜੀਅ ਕਰੇ ਤਾਂ ਦੋਸਤਾਂ ਨੂੰ ਵੀ ਨਾਲ ਲਿਜਾਣਾ ਪੈਂਦਾ ਏ। ਇਕੱਲਿਆਂ ਜਾਣ ਲਗਿਆਂ ਸ਼ਰਮ ਆਉਂਦੀ ਏ। ਚੰਗੇ ਹੋਣ ਜਾਂ ਭੈੜੇ ਮਜਬੂਰਨ ਕੁਝ ਕੰਮ ਕਰਨੇ ਹੀ ਪੈਂਦੇ ਨੇ। ਅੱਜ ਕਲ੍ਹ ਸਭ ਕੁਝ ਚੰਗਾ ਸਮਝਣ ਵਾਲੇ ਲੋਕ ਕਿਸੇ ਕੰਮ ਵਿਚ ਸੰਕੋਚ ਨਹੀਂ ਕਰਦੇ। ਸਮੇਂ ਦੀ ਚਾਲ ਨਾਲ ਸਾਨੂੰ ਵੀ ਚਲਣਾ ਪਏਗਾ ਅਤੇ ਸਭ ਕੁਝ ਸਵੀਕਾਰ ਕਰਨਾ ਪੈਣਾ ਏ, ਭਾਨੂੰ !"

"ਜੰਞ ਘਰ ਵਿਚ ਜਦ ਤੈਨੂੰ ਸਿਗਰਟ ਦਿੰਦਿਆਂ ਉਨ੍ਹਾਂ ਹੱਥ ਵਧਾਇਆ ਸੀ ਤਾਂ ਤੂੰ ਨਾਂਹ ਕੀਤੀ ਸੀ। ਯਾਦ ਏ ਨਾ ਤੈਨੂੰ ?"

"ਉਸ ਗੱਲ ਨੂੰ ਇਸ ਗੱਲ ਨਾਲ ਨਾ ਜੋੜ, ਭਾਨੂੰ! ਦੋ ਵਿਅਕਤੀਆਂ ਦਾ ਵਿਹਾਰ ਇਕੋ ਜਿਹਾ ਕਿੰਜ ਹੋ ਸਕਦਾ ਏ ? ਕਲ੍ਹ ਤੂੰ ਵੇਖਿਆ ਸੀ ਜੀਜਾ ਜੀ ਨੇ ਮੈਨੂੰ ਕੁੜੀ ਆਖ ਕੇ ਕਿਸ ਤਰ੍ਹਾਂ ਦਾ ਮਖ਼ੌਲ ਕੀਤਾ ਸੀ। ਮੈਂ ਸਿਗਰਟ ਨਹੀਂ ਪੀਂਦਾ, ਤਾਸ਼ ਨਹੀਂ ਖੇਡਦਾ, ਮੌਜ ਮੇਲੇ ਵਿਚ ਮੈਨੂੰ ਕੋਈ ਦਿਲਚਸਪੀ ਨਹੀਂ, ਬਸ ਇਹੋ ਉਨ੍ਹਾਂ ਦਾ ਆਸ਼ਾ ਸੀ ਨਾ ? ਭੈੜੀਆਂ ਆਦਤਾਂ ਤੋਂ ਜਿਹੜਾ ਦੂਰ ਰਹਿੰਦਾ ਏ ਉਹ ਦੁਨੀਆਂ ਦੀਆਂ ਨਜ਼ਰਾਂ ਵਿਚ ਨਿਕੰਮਾ ਏ, ਡਰਪੋਕ ਏ। ਇਸੇ ਲਈ ਬਹੁਤ ਸਾਰੇ ਲੋਕਾਂ ਨੂੰ ਇਹੋ ਜਿਹੀ ਸ਼ਾਨ ਰਖਣ ਲਈ ਐਸ਼ ਆਰਾਮ ਕਰਨ ਦੀਆਂ ਆਦਤਾਂ ਪੈ ਜਾਂਦੀਆਂ ਨੇ। ਇਹ ਤਾਂ ਕਿਸੇ ਵਿਅਕਤੀ ਦੇ ਸੁਭਾ ਉਤੇ ਨਿਰਭਰ ਹੁੰਦਾ ਏ। ਖ਼ੈਰ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਸਮੇਂ ਅਨੁਸਾਰ ਚਲਣ ਵਾਲੀਆਂ ਇਨ੍ਹਾਂ ਗੱਲਾਂ ਉਤੇ ਡੂੰਘਾਈ ਨਾਲ ਨਹੀਂ ਸੋਚਣਾ ਚਾਹੀਦਾ। ਇਨ੍ਹਾਂ ਗੱਲਾਂ ਬਾਰੇ ਗੰਭੀਰਤਾ ਨਾਲ ਸੋਚ ਕੇ ਉਨ੍ਹਾਂ ਨੂੰ ਬੁਰਾ ਨਹੀਂ ਮੰਨਣਾ ਚਾਹੀਦਾ। ਸ਼ਿਸਟਾਚਾਰ ਤੋੜ ਕੇ ਘਿਰਣਤ ਕਪੜੇ ਪਾਉਣ ਵਾਲੀਆਂ ਕੁੜੀਆਂ ਅੱਜ ਕਲ੍ਹ ਬਹੁਤ ਮਿਲਦੀਆਂ ਨੇ ਭਾਨੂੰ! ਨਾਈਲਨ ਦੀਆਂ ਪਤਲੀਆਂ ਸਾੜ੍ਹੀਆਂ ਅਤੇ ਸਿਰ ਤੋਂ ਪੈਰਾਂ ਤਕ ਰੰਗ ਬਰੰਗੇ ਲੇਪ, ਅਜੀਬ ਢੰਗ ਨਾਲ ਕੱਟੇ ਹੋਏ ਵਾਲ, ਹਰ ਆਦਮੀ ਨਾਲ ਮੋਢੇ ਨਾਲ ਮੋਢਾ ਜੋੜ ਕੇ ਮਸਤ ਚਾਲ ਚਲਣਾ ਇਹ ਸਭ ਵੇਖ ਕੇ ਕੀ ਉਨ੍ਹਾਂ ਨਾਲ ਸੱਚ ਮੁੱਚ ਦੀ ਚਿੜ ਹੋ ਜਾਂਦੀ ਏ ? ਜ਼ਮਾਨਾ ਬਦਲ ਗਿਆ ਏ, ਪਹਿਰਾਵੇ ਵੀ ਬਦਲ ਗਏ। ਇਹ ਸਾਰਾ ਸ਼ਿੰਗਾਰ ਉਹ ਆਪਣੀ ਆਪਣੀ ਰੁਚੀ ਅਨੁਸਾਰ ਕਰ ਰਹੀਆਂ ਨੇ, ਇਹੋ ਸਮਝ ਕੇ ਅਸੀਂ ਉਨ੍ਹਾਂ ਦਾ ਸਮਰਥਨ ਕਰ ਰਹੇ ਹਾਂ ਕਿ ਨਹੀਂ ? ਆਦਮੀਆਂ ਬਾਰੇ ਵੀ ਇਸੇ ਤਰ੍ਹਾਂ ਹੀ ਸਮਝਣਾ ਚਾਹੀਦਾ ਏ। ਤੂੰ ਸਮਝਦੀ ਏਂ ਕਿ ਆਦਮੀ ਇਨ੍ਹਾਂ ਵਾਸ਼ਨਾਵਾਂ ਦੇ ਸ਼ਿਕਾਰ ਹੋ ਗਏ ਨੇ, ਪਰ ਸਿਗਰਟ ਪੀਣ ਵਾਲਿਆਂ ਤੇ ਆਦਮੀਆਂ ਤੋਂ ਵੀ ਵਧ ਕੇ ਤਾਸ਼ ਖੇਡਣ ਵਾਲੀਆਂ ਸੁਸਾਇਟੀ ਦੀਆਂ ਔਰਤਾਂ ਅੱਜ ਕਲ੍ਹ ਬਹੁਤ ਦਿਖਾਈ ਦਿੰਦੀਆਂ ਨੇ। ਆਖੇਂ ਤਾਂ ਮੈਂ ਦਿਖਾ ਵੀ ਸਕਦਾ ਹਾਂ।

"ਇਸ ਦੀ ਕੋਈ ਲੋੜ ਨਹੀਂ। ਮੈਂ ਇਹ ਨਹੀਂ ਆਖਦੀ ਕਿ ਇਹੋ ਜਿਹੇ ਲੋਕ ਨਹੀਂ। ਮੈਂ ਕਿਸੇ ਦਾ ਐਵੇਂ ਹੀ ਸਮਰਥਨ ਨਹੀਂ ਕਰ ਰਹੀ। ਗ਼ਲਤੀ ਕੋਈ ਵੀ ਕਰੇ, ਗ਼ਲਤੀ ਗ਼ਲਤੀ ਹੀ ਹੁੰਦੀ ਏ। ਕੁੜੀਆਂ ਬਾਰੇ ਜਿਹੜੀਆਂ ਬੁਰਾਈਆਂ ਤੂੰ ਦਸੀਆਂ ਨੇ, ਮੈਂ ਸਮਝਦੀ ਹਾਂ ਕਿ ਮੇਰੇ ਵਿਚ ਇਹੋ ਜਿਹੀ ਕੋਈ ਬੁਰਾਈ ਨਹੀਂ, ਇਹ ਤਾਂ ਤੂੰ ਵੀ ਜਾਣਦਾ ਏਂ। ਵਿਆਹ ਵੇਲੇ ਮੇਰੇ ਵਾਸਤੇ ਉਹ ਇਕ ਨਾਈਲਨ ਦੀ ਸਾੜ੍ਹੀ ਲੈ ਆਏ ਸਨ। ਮੈਨੂੰ ਉਹ ਸਾੜ੍ਹੀ ਬਨ੍ਹਣੀ ਪਸੰਦ ਨਹੀਂ ਫੇਰ ਵੀ ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਮੈਂ ਚਾਰ ਪੰਜ ਵਾਰ ਉਸ ਨੂੰ ਬੰਨ੍ਹ ਲਿਆ। ਹੁਣ ਵੀ ਉਹ ਸਾੜ੍ਹੀ ਉਸੇ ਤਰ੍ਹਾਂ ਹੀ ਪਈ ਹੋਈ ਏ। ਮੈਂ ਮੇਕਅੱਪ-ਵੇਕਅੱਪ ਨਹੀਂ ਕਰਦੀ, ਸਿੱਧੀ ਸਾਦੀ ਹੀ ਰਹਿੰਦੀ ਹਾਂ, ਇਹ

ਗੱਲ ਉਨ੍ਹਾਂ ਨੂੰ ਪਸੰਦ ਨਹੀਂ। ਉਨ੍ਹਾਂ ਦੀਆਂ ਕਈ ਅਜੀਬ ਅਜੀਬ ਗੱਲਾਂ ਮੈਨੂੰ ਵੀ ਪਸੰਦ ਨਹੀਂ। ਜਿਸ ਤਰ੍ਹਾਂ ਕਿ ਤੂੰ ਆਖਿਆ ਏ, ਭੈੜ ਨੂੰ ਤਾਂ ਕੁਝ ਹੱਦ ਤਕ ਸਹਾਰਿਆ ਜਾ ਸਕਦਾ ਏ। ਚੰਗਾ ਮਾੜਾ ਜੋ ਕੁਝ ਵੀ ਹੋਵੇ, ਕਿਸੇ ਹੱਦ ਤਕ ਸ਼ੌਕ ਜਿਹਾ ਰਹਿੰਦਾ ਏ, ਫੇਰ ਜਦ ਉਹ ਹੀ ਚੀਜ਼ ਹੱਦ ਤੋਂ ਬਾਹਰ ਹੋ ਜਾਂਦੀ ਏ ਤਾਂ ਵਾਸ਼ਨਾ ਦਾ ਰੂਪ ਧਾਰਨ ਕਰ ਲੈਂਦੀ ਏ। ਹੈ ਕਿ ਨਹੀਂ ? ਤਿਉਹਾਰ ਦੇ ਦਿਨ ਪਤੀ ਨਾਲ ਕੁਝ ਘੜੀਆਂ ਆਨੰਦ ਵਿਚ ਬਿਤਾਣ ਦੇ ਸੁਭਾਗ ਤੋਂ ਵਾਂਜਿਆਂ ਅਭਾਗਣ ਮੈਂ ਆਪਣੀ ਹਾਲਤ ਨਾਲ ਕਿੰਜ ਸਮਝੌਤਾ ਕਰ ਸਕਦੀ ਹਾਂ ? ਇਸ ਬੇਅਰਥ ਸਭਿਅਤਾ ਜਾਂ ਸੁਸ਼ੀਲਤਾ ਨੂੰ ਮੈਂ ਕਿੰਜ ਸਹਾਰ ਸਕਦੀ ਹਾਂ ?"

ਥੋੜੀ ਦੇਰ ਭਾਨੂੰ ਨੇ ਚੁੱਪ ਰਹਿ ਕੇ ਫਿਰ ਆਖਿਆ, "ਇਕ ਦਿਨ ਦੀ ਗੱਲ ਮੈਂ ਤੈਨੂੰ ਦਸਦੀ ਹਾਂ ਉਹ ਸੁਣ ਕੇ ਤੈਨੂੰ ਮੇਰੀ ਹਾਲਤ ਦਾ ਠੀਕ ਠੀਕ ਪਤਾ ਲਗ ਜਾਏਗਾ। ਪਿਛਲੀ ਸੰਗਰਾਂਦ ਨੂੰ ਮੈਨੂੰ ਆਪਣੇ ਘਰ ਬੁਲਾਣ ਲਈ ਮਾਂ ਨੇ ਮੈਨੂੰ ਚਿੱਠੀ ਲਿਖਵਾਈ ਸੀ, ਪਰ ਮੈਂ ਨਹੀਂ ਗਈ। ਉਦੋਂ ਤਕ ਮੈਂ ਇਕ ਵੀ ਤਿਉਹਾਰ ਉਥੇ ਨਹੀਂ ਸੀ ਮਨਾਇਆ, ਇਸ ਲਈ ਉਥੇ ਹੀ ਰਹਿ ਕੇ ਤਿਉਹਾਰ ਮਨਾਉਣ ਦਾ ਜੀਅ ਕੀਤਾ ਪਰ ਮੈਂ ਨਹੀਂ ਗਈ। ਤਿਉਹਾਰ ਤੋਂ ਦਸ ਦਿਨ ਪਹਿਲਾਂ ਹੀ ਮੈਂ ਕਈ ਪ੍ਰੋਗਰਾਮ ਬਣਾ ਲਏ, ਕਈ ਫ਼ੈਸਲੇ ਕਰ ਲਏ। ਤਿਉਹਾਰ ਦੇ ਚਾਰੇ ਦਿਨ ਮੈਂ ਕਿਹੜੀ ਕਿਹੜੀ ਸਾੜ੍ਹੀ ਬਨ੍ਹਣੀ ਏ, ਬਿੱਟੂ ਨੂੰ ਕਿਹੜੇ ਕਿਹੜੇ ਕਪੜੇ ਪਾਣੇ ਨੇ, ਖਾਣੇ ਵਿਚ ਕੀ ਕੀ ਪਕਾਣਾ ਏ ਅਤੇ ਨਾਸ਼ਤੇ ਵਿਚ ਕਿਹੜੀਆਂ ਕਿਹੜੀਆਂ ਚੀਜ਼ਾਂ ਬਨਾਣੀਆਂ ਨੇ ਅਤੇ — ਅਤੇ ਸਾਰੀਆਂ ਗੱਲਾਂ ਦੀ ਮੈਂ ਇਕ ਲਿਸਟ ਬਣਾ ਲਈ। ਸਾਰੀਆਂ ਗੱਲਾਂ ਉਨ੍ਹਾਂ ਨੂੰ ਦਸ ਦਿਤੀਆਂ ਤਿਉਹਾਰ ਦੇ ਚਾਰੇ ਦਿਨ* ਕਿਸਮ ਕਿਸਮ ਦੀਆਂ ਚੀਜ਼ਾਂ ਬਣਾ ਕੇ ਨਾਸ਼ਤਾ ਕਰਾਂਗੇ। ਮਜ਼ੇ ਨਾਲ ਗੱਪਾਂ ਮਾਰਾਂਗੇ। ਸ਼ਾਮ ਵੇਲੇ ਕਿਤੇ ਬਾਹਰ ਚਲਾਂਗੇ, ਇਹ ਤਿਉਹਾਰ ਖ਼ੁਸ਼ੀ ਨਾਲ ਮਨਾਉਣ ਦੀ ਬੜੀ ਚਾਹ ਏ। ਕਦੀ ਮੈਂ ਤੁਹਾਡੇ ਕੋਲੋਂ ਕੁਝ ਨਹੀਂ ਮੰਗਿਆ ਇਹ ਚਾਰੇ ਦਿਨ ਤੁਸੀਂ ਘਰ ਹੀ ਰਹਿਣਾ ਕਿਤੇ ਬਾਹਰ ਨਾ ਜਾਣਾ। ਐਤਕੀਂ ਘਟੋ ਘਟ ਮੇਰੇ ਲਈ ਹੀ — ਕਿੰਨੀ ਉਮੀਦ ਲਗਾ ਕੇ ਤੇ ਕਿੰਨੀ ਬੇਸ਼ਰਮ ਹੋ ਕੇ ਮੈਂ ਇਹ ਗੱਲ ਆਖੀ ਹੋਏਗੀ, ਇਸ ਗੱਲ ਦਾ ਅੰਦਾਜ਼ਾ ਤੂੰ ਆਪ ਲਗਾ ਸਕਦਾ ਏਂ। ਇਕ ਔਰਤ ਲਈ ਐਡੀ ਖੁਲ੍ਹੀ ਗੱਲ ਕਰਨ ਦੀ ਨੌਬਤ ਨਹੀਂ ਆਉਣੀ ਚਾਹੀਦੀ। ਗ੍ਰਹਿਸਤ ਵਿਚ ਇਨ੍ਹਾਂ ਗੱਲਾਂ ਨੂੰ ਸਮਝਣ ਦੀ ਯੋਗਤਾ ਹੋਣੀ ਚਾਹਾਦੀ ਏ। ਉਨ੍ਹਾਂ ਅਗੋਂ ਕੁਝ ਨਹੀਂ ਆਖਿਆ, ਬਸ ਹੱਸ ਪਏ ਤੇ ਚੁੱਪ ਕਰ ਗਏ। ਮੈਨੂੰ ਫ਼ਖ਼ਰ ਹੋਇਆ ਕਿ ਉਹ ਮੇਰੀ ਗੱਲ

---

* ਆਂਧਰਾ ਪ੍ਰਦੇਸ਼ ਵਿਚ ਮੱਘਰ ਦੀ ਸੰਗਰਾਂਦ ਤੋਂ ਪਹਿਲਾਂ ਚਾਰ ਦਿਨ ਤਕ ਤਿਉਹਾਰ ਮਨਾਇਆ ਜਾਂਦਾ ਹੈ। ਇਸ ਮੌਕੇ ਉਪਰ ਧੀ ਜਵਾਈ ਨੂੰ ਸੱਦਾ ਪੱਤਰ ਘਲਣ ਦਾ ਰਵਾਜ ਹੈ।

ਨਹੀਂ ਟਾਲਣਗੇ। ਭੋਗੀ (ਸੰਗਰਾਂਦ ਤੋਂ ਪਹਿਲੇ ਦਿਨ) ਵਾਲੇ ਦਿਨ ਸਵੇਰ ਤੋਂ ਹੀ ਮੈਂ ਬੜੇ ਚਾਅ ਨਾਲ ਕੰਮ ਕਰਨਾ ਸ਼ੁਰੂ ਕਰ ਦਿਤਾ। ਇਸ਼ਨਾਨ ਕਰ ਲਿਆ ਤੇ ਉਹ ਨਾਸ਼ਤਾ ਕਰ ਕੇ ਅਖ਼ਬਾਰ ਪੜ੍ਹਨ ਲਗੇ ਤਾਂ ਮੈਂ ਰਸੋਈ ਵਿਚ ਕੰਮ ਕਰਨ ਲਗੀ। ਮਸੇਂ ਅੱਧਾ ਘੰਟਾ ਹੀ ਲੰਘਿਆ ਹੋਏਗਾ ਤਾਂ ਉਹ ਰਸੋਈ ਦੇ ਬੂਹੇ ਵਲ ਆ ਕੇ ਆਖਣ ਲਗੇ, "ਕੁਝ ਆਲਸ ਜਿਹਾ ਆ ਰਿਹਾ ਏ ਭਾਨੂੰ।"

"ਥੋੜ੍ਹੀ ਦੇਰ ਬੈਠੋ, ਹੁਣੇ ਦਸਾਂ ਪੰਦਰਾਂ ਮਿੰਟਾਂ ਵਿਚ ਆ ਰਹੀ ਹਾਂ," ਮੈਂ ਆਖਿਆ।

"ਨਹੀਂ ਭਾਨੂੰ। ਇਸ ਤਰ੍ਹਾਂ ਹੱਥ ਪੈਰ ਨਿੱਚਲੇ ਰਖ ਕੇ ਘਰ ਬੈਠਣ ਨਾਲ ਜੀਅ ਉਕਤਾ ਜਾਂਦਾ ਏ। ਥੋੜ੍ਹੀ ਦੇਰ ਲਈ ਮੈਂ ਬਾਹਰ ਘੁੰਮ ਫਿਰ ਆਉਂਦਾ ਹਾਂ।"

ਮੈਂ ਹੈਰਾਨੀ ਨਾਲ ਅੱਖਾਂ ਚੁੱਕ ਕੇ ਤੱਕਿਆ, "ਜੇਕਰ ਤੁਸੀਂ ਬਾਹਰ ਚਲੇ ਗਏ ਤਾਂ ਤੁਹਾਡੇ ਆਉਣ ਦਾ ਕੀ ਭਰੋਸਾ ? ਘਟੋ ਘਟ ਤਿਉਹਾਰ ਦੇ ਦਿਨ ਤਾਂ —"

"ਹਮੇਸ਼ਾਂ ਇਹੋ ਕੁਝ ਕਹਿੰਦੀ ਏਂ — ਤਿਉਹਾਰ ਕਾਰਨ ਹੀ ਦਸ ਆਦਮੀ ਇਕੱਠੇ ਹੋ ਜਾਣਗੇ ਘਰ ਬੈਠ ਕੇ ਮੈਂ ਕਰਾਂਗਾ ਕੀ ?"

"ਘਰ ਬੈਠ ਕੇ ਕੀ ਕਰਾਂਗਾ ?" ਕਿੰਨਾ ਅਜੀਬ ਸਵਾਲ ਏ। ਘਰ ਬੈਠ ਕੇ ਸਾਰੇ ਲੋਕ ਕੀ ਕਰਦੇ ਨੇ ? ਮੇਰੀਆਂ ਸਾਰੀਆਂ ਗੱਲਾਂ ਕਿਸ ਹੜ੍ਹ ਵਿਚ ਵਗ ਗਈਆਂ ਨੇ ? ਗ਼ੁੱਸੇ ਨੂੰ ਪੀ ਕੇ ਮੈਂ ਹੌਲੀ ਜਿਹੀ ਆਖਿਆ, "ਅਸੀਂ ਦੋਵੇਂ ਇਕੱਠੇ ਹਾਂ ਫੇਰ ਵੀ ਤੁਹਾਡਾ ਦਿਲ ਉਕਤਾ ਰਿਹਾ ਏ ? ਫੇਰ ਤੁਸੀਂ ਚਲੇ ਗਏ ਤਾਂ ਮੈਂ ਇਕੱਲੀ ਕਿੰਜ ਰਹਿ ਸਕਾਂਗੀ। ਤੁਸੀਂ ਹੀ ਦੱਸੋ।"

"ਤਾਂ ਇਸ ਲਈ ਮੈਂ ਇਥੇ ਬੈਠ ਕੇ ਤੇਰਾ ਪਹਿਰਾ ਦਿਆਂ ? ਕਿਸੇ ਗਵਾਂਢੀ ਦੇ ਘਰ ਚਲੀ ਜਾ।"

ਮੇਰੀਆਂ ਅੱਖਾਂ ਵਿਚ ਅੱਥਰੂ ਆ ਗਏ। "ਘਰ ਦੇ ਸਵਾਮੀ, ਤੁਸੀਂ ਘਰੋਂ ਜਾ ਰਹੇ ਹੋ ਤੇ ਮੈਂ ਇਧਰ-ਉਧਰ ਦੂਜੇ ਲੋਕਾਂ ਦੇ ਬੂਹੇ ਲਭਦੀ ਫਿਰਾਂ ? ਤਿਉਹਾਰ ਦੇ ਦਿਨ ਘਰ ਦਾ ਬੂਹਾ ਬੰਦ ਕਰ ਕੇ ਦੂਜਿਆਂ ਦੇ ਘਰ ਬੈਠਣਾ ਕੀ ਸੋਭਦਾ ਏ ? ਕੀ ਸਾਰਿਆਂ ਦੇ ਆਦਮੀ ਆਪਣੇ ਆਪਣੇ ਘਰਾਂ ਵਿਚ ਨਹੀਂ ? ਦੋਵੇਂ ਤਿਉਹਾਰ ਵਾਲੇ ਦਿਨ ਹੱਸੀ ਖ਼ੁਸ਼ੀ ਨਾਲ ਘਰ ਵਿਚ ਰਹੀਏ, ਮੇਰੀ ਇਹ ਸੱਧਰ ਫੇਰ ਕਦੋਂ ਪੂਰੀ ਹੋਏਗੀ ?"

"ਆਪਣੇ ਸਵਾਲ ਤੇ ਤੈਨੂੰ ਆਪ ਨਾਜ਼ ਹੋਣਾ ਚਾਹੀਦਾ ਏ। ਜੇ ਕਿਤੇ ਜਾਣਾ ਨਹੀਂ ਚਾਹੁੰਦੀ ਤਾਂ ਬਿੱਟੂ ਨਾਲ ਘਰ ਹੀ ਰਹੋ। ਮੈਂ ਤਾਂ ਔਰਤਾਂ ਵਾਂਗ ਘਰ ਨਹੀਂ ਬੈਠ ਸਕਦਾ।"

ਮੈਂ ਫਿਰ ਕੁਝ ਨਾ ਆਖਿਆ ਤੇ ਸਬਜ਼ੀ ਕੱਟਦੇ ਹੋਇਆਂ ਸਿਰ ਨੀਵਾਂ ਪਾ ਲਿਆ। ਅੱਖਾਂ ਵਿਚੋਂ ਅੱਥਰੂਆਂ ਦੀਆਂ ਬੂੰਦਾਂ ਟਪਕ ਪਈਆਂ। ਆਪਣੇ ਉਪਰ ਪੂਰਾ ਵਿਸ਼ਵਾਸ ਰਖ ਕੇ ਕੇਵਲ ਥੋੜ੍ਹਾ ਜਿਹਾ ਪਿਆਰ ਹੀ ਚਾਹੁਣ ਵਾਲੀ ਆਪਣੀ ਬੀਵੀ ਤੇ ਬੱਚੇ ਨੂੰ

ਤਿਆਗ ਕੇ ਪਰਾਏ ਲੋਕਾਂ ਦੇ ਮਗਰ ਮਗਰ ਘੁੰਮਣ ਵਾਲੇ ਉਸ ਨਿਰਮੋਹੀ ਨੂੰ ਮੈਂ ਹੋਰ ਕੀ ਆਖ ਸਕਦੀ ਸਾਂ ? ਘਟੋ ਘਟ ਤਿਉਹਾਰ ਦੇ ਚਾਰ ਦਿਨ ਘਰ ਠਹਿਰਣ ਲਈ ਉਨ੍ਹਾਂ ਨੂੰ ਬੇਨਤੀ ਕਰਨੀ ਕੀ ਬੇਕਾਰ ਸੀ ? ਆਪਣੇ ਪ੍ਰਿਯ ਲੋਕਾਂ ਨਾਲ ਖ਼ੁਸ਼ੀ ਨਾਲ ਤਿਉਹਾਰ ਮਨਾਉਣ ਦੀ ਇੱਛਾ ਪ੍ਰਗਟ ਕਰਨਾ ਕੀ ਅਧਰਮ ਏ ? ਮੈਂ ਆਪਣੀ ਇਸ ਮਾਮੂਲੀ ਜਿਹੀ ਇੱਛਾ ਨੂੰ ਵੀ ਪੂਰੀ ਕਿਉਂ ਨਾ ਕਰ ਸਕੀ ?

ਅੱਥਰੂਆਂ ਨੂੰ ਮੁੜ ਮੁੜ ਕੇ ਪੂੰਝਦੀ ਹੋਈ ਮੈਂ ਬਿੱਟੂ ਨੂੰ ਝੋਲੀ ਵਿਚ ਲੈ ਕੇ ਬੈਠੀ ਰਹੀ। ਦਸ-ਬਾਰਾਂ, ਤਿੰਨ-ਪੰਜ, ਅੱਠ-ਗਿਆਰਾਂ। ਅੱਧੀ ਰਾਤ ਨੂੰ ਗਿਆਰਾਂ ਵਜੇ ਉਹ ਘਰ ਮੁੜੇ। ਉਠ ਕੇ ਮੈਂ ਖਾਣਾ ਲਗਾਇਆ। ਸਵੇਰ ਦਾ ਬਣਾਇਆ ਹੋਇਆ ਖੱਠਾ ਭਾਤ (ਪੁਲੀਹੋਰ) ਅਤੇ ਪਾਯਸ (ਖੀਰ) ਉਸੇ ਤਰ੍ਹਾਂ ਹੀ ਪਏ ਹੋਏ ਸਨ। ਮੈਂ ਉਨ੍ਹਾਂ ਦਾ ਸਵਾਦ ਤੱਕ ਵੀ ਨਹੀਂ ਸੀ ਚੱਖਿਆ। ਉਨ੍ਹਾਂ ਦੇ ਘਰ ਆਉਣ ਦੀ ਖ਼ੁਸ਼ੀ ਇਕ ਮਿੰਟ ਤੱਕ ਵੀ ਨਾ ਰਹੀ। ਖਾਣਾ ਖਾ ਕੇ ਹੱਥ ਧੋਤੇ ਹੀ ਸਨ ਕਿ ਫੇਰ ਕਪੜੇ ਪਾਉਣ ਲਗੇ ਤਾਂ ਉਸ ਵੇਲੇ ਦੀ ਹਾਲਤ ਮੈਂ ਕਿੰਜ ਦਸਾਂ ? ਮੇਰਾ ਸਰੀਰ ਕ੍ਰੋਧ, ਦੁੱਖ-ਦਰਦ ਨਾਲ ਕੰਬ ਰਿਹਾ ਸੀ। ਅਚਾਨਕ ਮੇਰਾ ਸਿਰ ਫੱਟ ਜਾਂਦਾ ਤੇ ਮੈਂ ਉਸ ਵਿਅਕਤੀ ਦੇ ਸਾਹਮਣੇ ਮਰ ਜਾਂਦੀ, ਕੋਈ ਅਨਜਾਣੀ ਸ਼ਕਤੀ ਉਨ੍ਹਾਂ ਨੂੰ ਰੋਕ ਲੈਂਦੀ — ਕੋਈ ਅਦਿੱਖ ਸਰਸਵੱਤੀ ਉਨ੍ਹਾਂ ਨੂੰ ਡਾਂਟ ਕੇ ਸਮਝਾ ਦਿੰਦੀ — ਤਾਂ ਪਤਾ ਨਹੀਂ ਕੀ ਹੁੰਦਾ। ਅਖ਼ੀਰ ਜਾਣ ਲਗਿਆਂ ਉਨ੍ਹਾਂ ਨੂੰ ਰੋਕਣ ਲਈ ਮੈਂ ਉਨ੍ਹਾਂ ਦਾ ਹੱਥ ਪਕੜ ਲਿਆ। "ਏਨੀ ਲੰਬੀ ਰਾਤ — ਮੈਂ ਇਕੱਲੀ — ਬਿੱਟੂ ਨਾਲ — ਫੇਰ ਜਾਉਗੇ ?" ਮੇਰਾ ਗਲਾ ਭਰ ਆਇਆ।

"ਹੱਟ। ਕਿਹੋ ਜਹੀ ਐਸੀ ਆਫ਼ਤ ਆ ਪਈ ਏ ਕਿ ਸਿਸਕੀਆਂ ਭਰ ਭਰ ਕੇ ਰੋ ਰਹੀ ਏਂ ? ਮੈਂ ਕੋਈ ਪ੍ਰਦੇਸ ਥੋੜ੍ਹਾ ਹੀ ਜਾ ਰਿਹਾ ਹਾਂ ? ਆਜ਼ਾਦੀ ਅਤੇ ਸਮਾਨਤਾ ਦਾ ਦਾਅਵਾ ਕਰਨ ਵਾਲੀ ਤੇ ਭਾਸ਼ਨ ਦੇਣ ਵਾਲੀ ਕੀ ਤੂੰ ਇਕ ਰਾਤ ਵੀ ਇਕੱਲੀ ਨਹੀਂ ਰਹਿ ਸਕਦੀ ? ਚਿੰਤਾ ਦੀ ਕੋਈ ਗੱਲ ਨਹੀਂ। ਦਰਵਾਜ਼ਾ ਬੰਦ ਕਰ ਕੇ ਆਰਾਮ ਨਾਲ ਸੌਂ ਜਾ।"

ਹੰਕਾਰ ਵਿਚ ਆ ਕੇ ਮੈ ਉਨ੍ਹਾਂ ਨਾਲ ਗੱਲ ਕਰਨੀ ਝੱਟ ਛੱਡ ਸਕਦੀ ਸਾਂ। ਪਰ ਉਸ ਆਦਮੀ ਨੂੰ ਬਦਲ ਦੇਣਾ ਮੇਰੇ ਲਈ ਜ਼ਰੂਰੀ ਸੀ, ਇਹ ਮੇਰੀ ਜ਼ਿਮੇਂਵਾਰੀ ਸੀ। ਬੜੀ ਨਿਮਰਤਾ ਨਾਲ ਮੈਂ ਆਖਿਆ, "ਸਾਰਾ ਦਿਨ ਉਥੇ ਹੀ ਰਹੇ ਅਤੇ ਰਾਤ ਨੂੰ ਵੀ ਉਹ ਹੀ ਖੇਡ। ਇਹ ਕਿਹੋ ਜਿਹਾ ਸ਼ੌਕ ਏ ?"

"ਉਹ ਤਾਂ ਮੈਨੂੰ ਵੀ ਪਤਾ ਏ। ਤੂੰ ਆਪਣੀ ਬੱਕ ਬੱਕ ਬੰਦ ਕਰ। ਹਮੇਸ਼ਾਂ ਘਰ ਬਾਹਰ, ਬੀਵੀ, ਬੱਚਾ, ਨਹਾਉਣ ਧੋਣ, ਚੁਲ੍ਹਾ ਚੱਕੀ, ਥਾਲੀ ਕਟੋਰੀ ਇਹੋ ਬਕਵਾਸ ਹੁੰਦੀ ਰਹਿੰਦੀ ਏ। ਸਾਰਾ ਦਿਨ ਦਫ਼ਤਰ ਦੇ ਕੰਮ ਵਿਚ ਪਰੇਸ਼ਾਨੀ ਰਹਿੰਦੀ ਏ। ਰਸੋਈ ਵਿਚ ਬੰਦ ਰਹਿਣ ਵਾਲੀ ਨੂੰ ਸਾਡੇ ਮਰਦਾਂ ਦੇ ਦਿਲ ਪਰਚਾਵੇ ਦਾ ਕੀ ਪਤਾ ? ਸਵਾਲ ਕਰਨ

ਆਈ ਏਂ, ਸਵਾਲ।"

"ਮਨ ਪਰਚਾਵਾ ਸਿਰਫ਼ ਮਰਦਾਂ ਦਾ ਹੀ ਹੱਕ ਨਹੀਂ ਔਰਤ ਦਾ ਵੀ ਦਿਲ ਹੁੰਦਾ ਏ ਅਤੇ ਉਸ ਨੂੰ ਵੀ ਮਨ ਪਰਚਾਵੇ ਦੀ ਲੋੜ ਪੈਂਦੀ ਏ, ਪਰ ਉਸ ਦਾ ਤੁਹਾਨੂੰ ਖ਼ਿਆਲ ਤੱਕ ਨਹੀਂ। ਰਸੋਈ ਤੋਂ ਛੁਟਕਾਰਾ ਪਾਉਣ ਲਈ ਹੀ ਤੁਹਾਡੇ ਸਾਹਮਣੇ ਅਧੀਨ ਬਣ ਰਹੀ ਹਾਂ।"

"ਕੋਈ ਲੋੜ ਨਹੀਂ। ਉਹ ਤਾਂ ਤੇਰੀ ਆਦਤ ਹੀ ਹੋ ਗਈ ਏ।"

ਸਾਰੀ ਰਾਤ ਮੈਂ ਕਿੰਨਾ ਰੋਈ, ਉਸ ਬੇਇੱਜ਼ਤੀ ਨੂੰ ਮੈਂ ਕਿੰਜ ਪੀ ਗਈ, ਇਹ ਕਿਸੇ ਨੂੰ ਨਹੀਂ ਪਤਾ। ਮੇਰੇ ਰੋਣ ਦਾ ਦੁਖ ਕਿਸ ਨੂੰ ਹੁੰਦਾ ?

ਰੁੱਸ ਕੇ ਬੈਠ ਜਾਂਦੀ ਤਾਂ ਮੈਨੂੰ ਮਨਾਉਣ ਕਿਸ ਆਉਣਾ ਸੀ। ਉਨ੍ਹਾਂ ਦੀਆਂ ਗ਼ਲਤੀਆਂ ਨੂੰ ਮੈਂ ਸਾਫ਼ ਸਾਫ਼ ਦਸ ਦਿੰਦੀ ਹਾਂ। ਉਨ੍ਹਾਂ ਦੀ ਮੈਂ ਆਲੋਚਨਾ ਕਰਦੀ ਹਾਂ। ਇਸੇ ਲਈ ਉਨ੍ਹਾਂ ਨੂੰ ਮੇਰੇ ਉਪਰ ਗ਼ੁੱਸਾ ਆਉਂਦਾ ਏ। ਇਸੇ ਕਾਰਨ ਮੈਂ ਉਨ੍ਹਾਂ ਨੂੰ ਚੰਗੀ ਨਹੀਂ ਲਗਦੀ। ਉਨ੍ਹਾਂ ਦੀ ਕੋਈ ਵੀ ਆਦਤ ਚੰਗੀ ਨਹੀਂ। ਉਨ੍ਹਾਂ ਦੀ ਸਿਫ਼ਤ ਕਰਨੀ ਚਾਹੀਦੀ ਏ। ਉਨ੍ਹਾਂ ਦਾ ਹੌਂਸਲਾ ਵਧਾਉਣਾ ਚਾਹੀਦਾ ਏ, ਇਹ ਮੇਰੇ ਲਈ ਕਿੰਜ ਸੰਭਵ ਏ ? ਉਸ ਦਿਨ ਮੈਂ ਖਾਣਾ ਨਹੀਂ ਖਾਧਾ, ਰਾਤ ਨੂੰ ਵੀ ਭੁੱਖ ਨਹੀਂ ਲਗੀ। ਪਰ ਬਿੱਟੂ ਲਈ — ਆਖ਼ਰ ਮਾਂ ਤਾਂ ਹਾਂ ਹੀ — ਬਿੱਟੂ ਨੂੰ ਭੁੱਖਾ ਕਿੰਜ ਰਖਾਂ। ਖਾਣਾ ਖਵਾ ਕੇ ਬਿੱਟੂ ਨੂੰ ਪਲੰਘ ਉਤੇ ਸਵਾ ਕੇ ਮੈਂ ਵੀ ਲੇਟ ਗਈ। ਕਿਸੇ ਦੇ ਸੌਣ ਜਾਂ ਨਾ ਸੌਣ ਨਾਲ ਦਿਨ ਚੜ੍ਹਨਾ ਤਾਂ ਕਿਸੇ ਕੋਲੋਂ ਰੁਕਦਾ ਨਹੀਂ। ਸੰਗਰਾਂਦ ਦਾ ਉਸ ਦਿਨ ਵਡਾ ਤਿਉਹਾਰ ਸੀ। ਉਹ ਹੀ ਇਹ ਦਿਨ ਸੀ ਜਦ ਮੈਨੂੰ ਜ਼ਰੀਦਾਰ ਲਾਲ ਸਾੜ੍ਹੀ ਬਨ੍ਹਣੀ ਚਾਹੀਦੀ ਸੀ ਤੇ ਬਿੱਟੂ ਨੂੰ ਚਿੱਟੀ ਰੇਸ਼ਮੀ ਬੁਸ਼ਸ਼ਰਟ ਪਵਾਣੀ ਸੀ, ਖਾਣਾ ਖਾ ਕੇ ਨਵੀਂ ਫ਼ਿਲਮ ਵੇਖਣੀ ਸੀ। ਅੱਖਾਂ ਵਿਚ ਭਰੇ ਅੱਥਰੂਆਂ ਕਾਰਨ ਮੈਂ ਸੰਗਰਾਂਦ — ਲਕਸ਼ਮੀ ਦਾ ਸਵਾਗਤ ਵੀ ਨਾ ਕਰ ਸਕੀ। ਸਾਧਾਰਨ ਜਿਹਾ ਖਾਣਾ ਬਣਾ ਕੇ, ਬਿੱਟੂ ਨੂੰ ਨਵੇਂ ਕਪੜੇ ਪਵਾ ਕੇ ਉਸ ਕੋਲ ਮੈਂ ਬੈਠ ਗਈ। ਦੁਪਹਿਰ ਨੂੰ ਬਾਰਾਂ ਵਜੇ ਦੇ ਕਰੀਬ ਉਹ ਘਰ ਮੁੜੇ, ਖਾਣਾ ਲਗਾਇਆ — ਚਟਨੀ ਸੀ, ਰੱਸਮ ਵੀ ਸੀ।

"ਅੱਜ ਕੁਝ ਨਹੀਂ ਬਣਾਇਆ ?"

"ਨਹੀਂ।"

"ਕਿਉਂ ?"

"ਕਿਸ ਵਾਸਤੇ ਬਣਾਉਂਦੀ ?"

"ਮੈਂ ਕੀ ਮਰ ਗਿਆ ਹਾਂ ?"

" —— " ਤਿਉਹਾਰ ਦੇ ਦਿਨ ਲੋਕ ਕਈ ਪ੍ਰਕਾਰ ਦੇ ਭੋਜਨ ਬਣਾ ਕੇ ਖੁਸ਼ੀ ਨਾਲ

ਖਾਂਦੇ ਨੇ। ਸਾਡੀ ਕਿਸਮਤ ਕੀ ਖੋਟੀ ਏ ? ਮੈਂ ਖਾਣਾ ਖਾਣ ਆਵਾਂਗਾ, ਇਸ ਦਾ ਤੈਨੂੰ ਪਤਾ ਨਹੀਂ ਸੀ ਜਾਂ ਤੂੰ ਚਾਹੁੰਦੀ ਏਂ ਕਿ ਮੈਂ ਖਾਣਾ ਖਾਣ ਘਰ ਨਾ ਆਵਾਂ।"

ਮੈਂ ਕੀ ਚਾਹੁੰਦੀ ਹਾਂ, ਮੇਰਾ ਮਨ ਕੀ ਚਾਹੁੰਦਾ ਏ, ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ, ਜਦ ਤੁਸੀਂ ਘਰ ਹੀ ਨਹੀਂ ਸੀ ਆਉਣਾ ਤਾਂ ਕੋਈ ਚੰਗੀ ਚੀਜ਼ ਬਨਾਉਣ ਦਾ ਜੀਅ ਹੀ ਨਹੀਂ ਕੀਤਾ।"

"ਚੰਗਾ, ਤਾਂ ਮਤਲਬ ਇਹ ਹੋਇਆ ਕਿ ਜੇ ਮੈਂ ਘਰ ਨਹੀਂ ਆਵਾਂਗਾ ਤਾਂ ਤੂੰ ਖਾਣਾ ਬਨਉਣਾ ਛੱਡ ਕੇ ਸੁੱਤੀ ਰਹੇਂਗੀ। ਤੇਰੀ ਜ਼ਿੱਦ ਕਦ ਤਕ ਚਲੇਗੀ। ਮੈਂ ਵੀ ਵੇਖ ਲਵਾਂਗਾ ਤੇਰੀ ਮਰਜ਼ੀ ਹੋਵੇ ਭਾਵੇਂ ਨਾ ਇਸ ਨਾਲ ਮੇਰਾ ਕੀ ਵਾਸਤਾ ? ਤਿਉਹਾਰ ਵਾਲੇ ਦਿਨ ਤਾਂ ਕੁਝ ਨਾ ਕੁਝ ਬਨਾਉਣਾ ਹੀ ਪਏਗਾ। ਵੇਖਦਾ ਹਾਂ ਤੇਰੀ ਜ਼ਿੱਦ ਕਦ ਤਕ ਚਲਦੀ ਏ।"

"ਜ਼ਿੱਦੀ ! ਕੋਈ ਵੀ ਔਰਤ ਕੀ ਜ਼ਿੱਦ ਕਰ ਕੇ ਜਿਤ ਸਕਦੀ ਏ, ਤੁਹਾਡਾ ਇਹ ਖ਼ਿਆਲ ਸਿਰਫ਼ ਇਕ ਭਰਮ ਏ। ਮੈਂ ਜ਼ਿੱਦ ਕਰ ਕੇ ਰਸੋਈ ਦਾ ਕੰਮ ਨਹੀਂ ਛਡਿਆ।"

"ਤਾਂ ਫਿਰ ਹੰਕਾਰ ਕਰ ਕੇ, ਜਾ ਲਾਪਰਵਾਹੀ ਨਾਲ ?"

"——।"

"ਜਵਾਬ ਕਿਉਂ ਨਹੀਂ ਦਿੰਦੀ ? ਤੇਰਾ ਖਾਣਾ ਚੰਗੀ ਤਰ੍ਹਾਂ ਨਾ ਬਨਾਉਣ ਦਾ ਮਤਲਬ ਕੀ ਸੀ ?"

ਮੇਰੇ ਮਨ ਵਿਚ ਦੁਖਾਂ ਦਾ ਹੜ੍ਹ ਆ ਗਿਆ। ਮੈਂ ਪਾਗਲਾਂ ਵਾਂਗ ਸਿਸਕੀਆਂ ਭਰ ਭਰ ਕੇ ਰੋਣ ਲਗੀ।

"ਘਰ ਵਿਚ ਪੈਰ ਧਰਦਿਆਂ ਹੀ ਰੋਣ ਵਾਲਾ ਮੂੰਹ ਬਣਾ ਲੈਂਦੀ ਏ, ਨਾ ਤੀਜ ਵੇਖਦੀ ਏ ਤੇ ਨਾ ਤਿਉਹਾਰ। ਹਮੇਸ਼ਾਂ ਹੀ ਰੋਣਾ, ਰੋਣਾ, ਰੋਣਾ। ਜ਼ਿੰਦਗੀ ਭਰ ਰੋਣਾ ਹੀ ਰੋਣਾ ਏ। ਸ਼ਾਇਦ ਮਰਨ ਲਗਿਆਂ ਵੀ ਰੋਂਦਿਆਂ ਹੀ ਮਰੇਂਗੀ।"

ਨਾਂ ਦਾ ਕੁਝ ਖਾ ਪੀ ਕੇ ਉਹ ਆਪਣੇ ਕਮਰੇ ਵਿਚ ਜਾ ਕੇ ਸੌਂ ਗਏ। ਮੈਂ ਕਾਫ਼ੀ ਦੇਰ ਤਕ ਉਸੇ ਤਰ੍ਹਾਂ ਹੀ ਬੈਠੀ ਰਹੀ। ਇਕ ਵਿਅਕਤੀ ਦੂਜੇ ਨੂੰ ਖੜਾ ਕਰ ਕੇ ਨਿਆਂ ਦੀਆਂ ਅੱਖਾਂ ਬੰਦ ਕਰ ਕੇ ਇਵੇਂ ਸਜ਼ਾ ਦੇਵੇ ਅਤੇ ਉਹ ਮੂੰਹ ਤੇ ਗੱਲਾਂ ਸੁਨਾਉਣ ਦੀ ਹਿੰਮਤ ਕਿਥੋਂ ਲੈ ਲੈਂਦਾ ਏ ? ਉਹ ਹੌਸਲਾ ਹਰ ਇਕ ਵਿਚ ਕਿਉਂ ਨਹੀਂ ਹੁੰਦਾ ? ਤਿਉਹਾਰ ਦੇ ਦਿਨ ਸਭ ਲੋਕ ਕਈ ਪ੍ਰਕਾਰ ਦੇ ਪਕਵਾਨ ਜ਼ਰੂਰ ਬਣਾ ਲੈਂਦੇ ਨੇ, ਪਰ ਬੀਵੀ-ਬੱਚਿਆਂ ਨੂੰ ਛੱਡ ਕੇ ਬਾਹਰ ਘੁੰਮਦੇ ਫਿਰਦੇ ਥੋੜ੍ਹਾ ਹੀ ਨੇ ? ਇਹ ਗੱਲ ਕਹਿਣ ਦਾ ਕੀ ਮੈਨੂੰ ਹੱਕ ਨਹੀਂ। ਭਗਵਾਨ ! ਤੇਰੀ ਇਸ ਦੁਨੀਆਂ ਵਿਚ ਐਡੀ ਤਰਫ਼ਦਾਰੀ ਕਿਉਂ ? ਇਕ ਬੰਦਾ ਦੂਜੇ ਦਾ ਗ਼ੁਲਾਮ ਬਣਿਆ ਰਹੇ ? ਘਟੋ ਘਟ ਮੈਂ ਆਪਣੇ ਦਿਲ

ਦੀ ਗੱਲ ਖੋਲ੍ਹ ਕੇ ਆਖ ਲੈਂਦੀ ਤਾਂ ਮੈਨੂੰ ਐਡਾ ਦੁਖ ਨਾ ਦਿੰਦਾ। ਦੁਪਹਿਰ ਤੀਕ ਘਰ ਹੀ ਰਹਿਣਗੇ ਮੈਂ ਇਹੋ ਸਮਝਿਆ ਤੇ ਛੇਤੀ ਛੇਤੀ ਚੁਲ੍ਹਾ ਬਾਲ ਕੇ ਸੂਜੀ ਦੇ ਲੱਡੂ ਬਣਾਏ। ਇਸ਼ਨਾਨ ਕਰ ਕੇ ਆਈ ਤਾਂ ਉਹ ਕਮਰੇ ਵਿਚ ਨਹੀਂ ਸਨ। ਕਿੱਲੀ ਉਪਰ ਉਨ੍ਹਾਂ ਦੇ ਕਪੜੇ ਵੀ ਨਹੀਂ ਸਨ ਟੰਗੇ ਹੋਏ ਤੇ ਨਾ ਹੀ ਬਰਾਂਡੇ ਵਿਚ ਚੱਪਲਾਂ ਸੀ। ਹੁਣ ਹੈਰਾਨੀ ਜਾਂ ਦੁਖ ਦਾ ਅਨੁਭਵ ਕਰਨ ਦੀ ਸ਼ਕਤੀ ਮੇਰੇ ਵਿਚ ਨਹੀਂ ਰਹੀ। ਉਹ ਜੋ ਚਾਹੁਣ ਕਰਨ ਉਸ ਵਿਚ ਮੈਂ ਕੋਈ ਦਖ਼ਲ ਨਹੀਂ ਦੇਣਾ। ਅੱਧੀ ਰਾਤੀਂ ਵੀ ਘਰ ਆਉਣ, ਮੈਨੂੰ ਹੱਸਦੇ ਹੱਸਦੇ ਉਨ੍ਹਾਂ ਕੋਲ ਜਾਣਾ ਚਾਹੀਦਾ ਏ ਦਿਲ ਭਾਵੇਂ ਕਿੰਨਾ ਹੀ ਦੁਖੀ ਕਿਉਂ ਨਾ ਹੋਵੇ, ਸ਼ਿਸ਼ਟਾਚਾਰ ਵਿਚ ਕੋਈ ਕਸਰ ਬਾਕੀ ਨਹੀਂ ਰਹਿਣੀ ਚਾਹੀਦੀ। ਇਹ ਹੀ ਮੈਂ ਨਹੀਂ ਕਰ ਰਹੀ। ਮੇਰੇ ਅੰਦਰ ਵੀ ਸਵੈਮਾਨ ਏ। ਮੇਰਾ ਮਨ ਵੀ ਨਾਜ਼ਕ ਏ। ਔਰਤ ਹੋਣ ਤੇ ਵੀ ਮੇਰੇ ਵਿਚ ਸਭ ਇਨਸਾਨੀ ਗੁਣ ਨੇ। ਫੇਰ ਇਹ ਸਜ਼ਾ ਕਾਫ਼ੀ ਨਹੀਂ ?

ਆਪਣੇ ਪਿਛੇ ਬਹੁਤ ਦੁਖ-ਦਰਦ ਛੱਡ ਕੇ ਸੰਗਰਾਂਦ ਵੀ ਬੀਤ ਗਈ। ਮਾਂ ਦੀ ਗੱਲ ਮੰਨ ਕੇ ਪੇਕੇ ਹੀ ਚਲੀ ਜਾਂਦੀ ਤਾਂ ਭਰਾ ਭੈਣਾਂ, ਸੰਗੀਆਂ ਸਾਥੀਆਂ ਨਾਲ, ਮਾਂ ਦੀ ਮਮਤਾ ਦੇ ਵਾਤਾਵਰਣ ਵਿਚ......।

ਸਭ ਕੁਝ ਠੁਕਰਾ ਕੇ ਮੈਂ ਇਹ ਕਿਉਂ ਚਾਹਿਆ ? ਅਤੇ ਕੀ ਪ੍ਰਾਪਤ ਕੀਤਾ ? ਮਾਂ ਨੇ ਤਿਉਹਾਰ ਮਗਰੋਂ ਝੱਟ ਚਿਠੀ ਲਿਖਣ ਲਈ ਆਖਿਆ ਸੀ। ਮਾਂ ਦੀ ਖੁਸ਼ੀ ਲਈ ਝੂਠੀਆਂ ਗੱਲਾਂ ਬਣਾ ਕੇ ਲਿਖਣੀਆਂ ਪੈਣਗੀਆਂ। ਚੌਥੇ ਦਿਨ ਸਵੇਰੇ ਚਿਠੀ ਲਿਖਣ ਬੈਠ ਗਈ।

ਪਿਆਰੀ ਮਾਂ !

ਅਸੀਂ ਇਥੇ ਸਾਰੇ ਰਾਜ਼ੀ ਖੁਸ਼ੀ ਹਾਂ। ਉਮੀਦ ਹੈ ਕਿ ਤੁਸੀਂ ਸਾਰੇ ਪ੍ਰਸੰਨ ਹੋਵੋਗੇ। ਬਿੱਟੂ ਦੀ ਸਿਹਤ ਠੀਕ ਹੈ। ਅਸੀਂ ਤਿਉਹਾਰ ਬੜੀ ਖੁਸ਼ੀ ਨਾਲ ਮਨਾਇਆ ਹੈ। ਭੋਗੀ* ਵਾਲੇ ਦਿਨ ਮੈਂ ਜ਼ਰੀਦਾਰ ਚਿੱਟੀ ਸਾੜ੍ਹੀ ਬੰਨ੍ਹੀ ਸੀ। ਵਡੇ ਤਿਉਹਾਰ (ਸੰਗਰਾਂਦ ਵਾਲੇ ਦਿਨ) ਛੋਟੀ ਦੀਦੀ ਦੀ ਦਿਤੀ ਹੋਈ ਜ਼ਰੀ ਦੀ ਲਾਲ ਸਾੜ੍ਹੀ ਮੈਂ ਬੰਨ੍ਹੀ ਸੀ। ਚਾਰੇ ਦਿਨ ਵਖ ਵਖ ਕਿਸਮ ਦੇ ਪਕਵਾਨ ਜਿਹੜੇ ਮੈਂ ਬਣਾ ਸਕਦੀ ਸਾਂ ਉਹ ਮੈਂ ਬਣਾਏ। ਫਿਰ ਵੀ ਦਿਲ ਕਹਿੰਦਾ ਹੈ ਕਿ ਜੇਕਰ ਤੁਹਾਡੇ ਕੋਲ ਹੁੰਦੀ ਤਾਂ ਹੋਰ ਵੀ ਖੁਸ਼ੀ ਹੁੰਦੀ।

ਅੱਖਾਂ ਤੋਂ ਅੱਥਰੂ ਟਪਕ ਕੇ ਸ਼ਬਦਾਂ ਉਪਰ ਡਿਗ ਪਏ। ਦੁਪੱਟੇ ਨਾਲ ਅੱਖਾਂ ਪੂੰਝ ਲਈਆਂ। ਬੂਹਾ ਖੜਕਣ ਦੀ ਆਵਾਜ਼ ਆਈ। ਬੂਹਾ ਖੋਲ੍ਹਿਆ। ਲਾਲ ਅੱਖਾਂ ਨਾਲ

---

* ਭੋਗੀ ਸੰਗਰਾਂਦ ਦਾ ਪਹਿਲਾ ਦਿਨ ਹੁੰਦਾ ਹੈ।

ਉਹ ਛੇਤੀ ਛੇਤੀ ਆ ਕੇ ਪਲੰਘ ਉਤੇ ਬਹਿ ਗਏ ।

"ਤਾਸ਼ ਦਾ ਨਾਂ ਲੈ ਕੇ ਹਮੇਸ਼ਾ ਤਾਸ਼ ਨੂੰ ਭੰਡਦੀ ਏਂ ਪਰ ਤੂੰ ਜਾਣਦੀ ਏ ਕਿ ਅੱਜ ਦੀ ਖੇਡ ਵਿਚ ਮੈਂ ਕਿੰਨਾ ਕਮਾਇਆ ਏ — ਇਕ ਸੌ ਤੀਹ ਰੁਪਏ । ਚਾਰ ਦਿਨ ਵਿਚ । ਤੇਰੀ ਗੱਲ ਮੰਨ ਕੇ ਘਰ ਹੀ ਬੈਠਾ ਰਹਿੰਦਾ ਤਾਂ ਇਹ ਪੈਸੇ ਕਿਥੋਂ ਮਿਲਦੇ ? ਲੈ ਇਹ ਪੰਜਾਹ ਰੁਪਏ ਲੈ ਕੇ ਆਪਣੀ ਮਨ ਪਸੰਦ ਦੀ ਸਾੜ੍ਹੀ ਖ਼ਰੀਦ ਲਓ ।"

ਮੈਨੂੰ ਹਾਸਾ ਆ ਗਿਆ । ਉਸ ਹਾਸੇ ਦਾ ਕੀ ਭਾਵ ਹੈ, ਉਸ ਵਿਚ ਕਿੰਨੀ ਹੈਰਾਨੀ ਹੈ । ਇਸ ਦਾ ਇਹੋ ਜਿਹੇ ਲੋਕਾਂ ਨੂੰ ਕਦੀ ਵੀ ਪਤਾ ਨਹੀਂ ਚਲੇਗਾ । ਦਿਲ ਵਿਚ ਇਕ ਭਾਵਨਾ ਦਾ ਝੱਖੜ ਜਿਹਾ ਆਇਆ । ਕਹਿਣ ਦਾ ਜੀਅ ਕੀਤਾ, "ਅਨਿਆਏ ਦੀ ਕਮਾਈ ਦੇ ਭੁਖੇ ਦੁਸ਼ਟ । ਕੀ ਤੁਹਾਡਾ ਖ਼ਿਆਲ ਏ ਕਿ ਤੁਹਾਡੇ ਵਾਂਗ ਸਭੀ ਲੋਕ ਇਨਸਾਨੀਅਤ ਗਵਾ ਬੈਠਦੇ ਨੇ ? ਦੂਜਿਆਂ ਦੇ ਜ਼ਖਮੀ ਮਨ ਨੂੰ ਕੀ ਪੈਸੇ ਨਾਲ ਖ਼ੁਸ਼ ਕੀਤਾ ਜਾ ਸਕਦਾ ਏ । ਤੁਹਾਡੇ ਲਈ ਤੁਹਾਡੀ ਬੀਵੀ ਤੇ ਬੱਚੇ ਕਿੰਨੇ ਤੜਪਦੇ ਨੇ ਅਤੇ ਤੁਹਾਡੀ ਘਿਰਣਾ ਨਾਲ ਉਹ ਕਿੰਨੇ ਗਲ ਸੜ ਗਏ ਨੇ, ਇਸ ਦਾ ਤੁਹਾਨੂੰ ਕਦੀ ਗਿਆਨ ਹੋ ਸਕੇਗਾ । ਨਿਕੰਮੇ ਪੈਸੇ ਲਈ ਆਪਣੇ ਘਰ ਵਾਲਿਆਂ ਨੂੰ ਰੁਲਾਣ ਵਾਲੇ ਤੁਸੀਂ, ਆਪਣੀ ਪਤਨੀ ਦੇ ਅੱਥਰੂਆਂ ਨਾਲ ਵੀ ਨਾ ਪਿਘਲਣ ਵਾਲੇ ਤੁਸੀਂ, ਬਿਨਾਂ ਦਿਲ ਦੇ ਕੀ ਤੁਸੀਂ ਆਦਮੀ ਹੋ ? ਇਸ ਗੱਲ ਦੀ ਸਚਾਈ ਤੁਸੀਂ ਕਦੀ ਸਮਝ ਸਕੋਗੇ ?" ਇਸ ਤਰ੍ਹਾਂ ਬਿਨਾਂ ਸੰਕੋਚ ਦੇ ਸਾਰੀਆਂ ਗੱਲਾਂ ਪੁੱਛਣ ਲਈ ਉਤਾਵਲੇ ਹੋ ਰਹੇ ਮਨ ਉਤੇ ਮੈਂ ਕਾਬੂ ਰਖ ਕੇ ਆਖਿਆ, "ਜੇਕਰ ਸਰੀਰ ਨੂੰ ਢੱਕਣ ਲਈ ਕਪੜੇ ਨਾ ਮਿਲਣ ਤਾਂ ਅੱਗ ਵਿਚ ਸਰੀਰ ਨੂੰ ਸਵਾਹ ਬਣਾ ਕੇ ਆਪਣੀ ਇੱਜ਼ਤ ਬਚਾ ਲਵਾਂਗੀ, ਪਰ ਏਸ ਪਾਪੀ ਧਨ ਤੋਂ ।"

"ਆਹ ! ਠਾਹਕਾ ਮਾਰ ਕੇ ਉਹ ਹੱਸਣ ਲਗੇ, "ਵਾਹ ਭਾਈ ਵਾਹ ਆਦਰਸ਼ਵਾਦੀ ਔਰਤ । ਜੇਕਰ ਹਰ ਇਕ ਔਰਤ ਇਸ ਤਰ੍ਹਾਂ ਤੁੱਛ ਆਦਰਸ਼ਾਂ ਲਈ ਹੱਠ ਕਰੇ ਤਾਂ......।"

": — ਹਾਲਤ ਕਦੋਂ ਦੀ ਸੁਧਰ ਜਾਂਦੀ।"

"ਨਹੀਂ, ਇਹੋ ਜਿਹੀ ਕੋਈ ਗੱਲ ਨਹੀਂ, ਆਦਮੀ ਸਾਰੇ ਦੇ ਸਾਰੇ ਕੰਮ-ਕਾਜ ਛੱਡ ਕੇ ਸਨਿਆਸ ਧਾਰਨ ਕਰ ਲੈਂਦੇ । ਜਿਸ ਕਿਸੇ ਵੀ ਦੋਸਤ ਦੇ ਘਰ ਤਾਸ਼ ਖੇਡੀ ਜਾਂਦੀ ਏ ਉਸ ਘਰ ਦੀਆਂ ਔਰਤਾਂ ਨਾਸ਼ਤਾ ਅਤੇ ਕਾਫ਼ੀ ਬਣਾ ਕੇ ਭੇਜਦੀਆਂ ਨੇ ।"

"ਮੰਦੇ ਭਾਗਾਂ ਵਾਲੀਆਂ । ਵਿਚਾਰੀਆਂ ਕਰ ਵੀ ਕੀ ਸਕਦੀਆਂ ਨੇ ? ਮਰਦਾਂ ਦੀਆਂ ਗ਼ੁਲਾਮ ਜੋ ਹੋਈਆਂ ।"

"ਉਨ੍ਹਾਂ ਦੇ ਮੰਦੇ ਭਾਗ ਨਹੀਂ, ਮੰਦੇ ਭਾਗ ਤਾਂ ਤੇਰੇ ਨੇ । ਖ਼ੈਰ, ਤੇਰੇ ਭਾਗ ਖੋਟੇ ਨੇ ਤਾਂ ਮੈਂ ਕੀ ਕਰ ਸਕਦਾ ਹਾਂ ? ਚਲ, ਤੂੰ ਨਹੀਂ ਸਾੜ੍ਹੀ ਚਾਹੁੰਦੀ ਤਾਂ ਮੈਂ ਖ਼ੁਸ਼ੀ ਨਾਲ

ਗਰਮ ਸੂਟ ਸਵਾ ਲੈਂਦਾ ਹਾਂ।''

''ਭਗਵਾਨ ! ਤੈਨੂੰ ਬਹੁਤ ਬਹੁਤ ਨਮਸਕਾਰ ।''

ਜੇਕਰ ਜ਼ਿੱਦ ਵਿਚ ਆ ਕੇ ਸਾੜ੍ਹੀ ਲਿਆ ਦੇਣ ਅਤੇ ਬੰਨ੍ਹਣ ਵਾਸਤੇ ਮਜਬੂਰ ਕਰਨ ਤਾਂ ਨਾਂਹ ਕਰਨ ਦੀ ਤਾਕਤ ਮੇਰੇ ਵਿਚ ਕਿਥੇ ? ਚਿੱਠੀ ਲਿਖਣ ਲਗ ਪਈ ।

''ਕੀ ਲਿਖ ਰਹੀ ਏਂ ?'' ਅਚਾਨਕ ਖ਼ਿਆਲ ਆ ਗਿਆ, ਮੈਂ ਆਖਿਆ, ''ਕਹਾਣੀ ।''

''ਕਿਹੜੀ ਕਹਾਣੀ ?'' ਉਨ੍ਹਾਂ ਹੈਰਾਨ ਹੋ ਕੇ ਪੁੱਛਿਆ ।

''ਤਾਸ਼ ਖੇਡਣ ਵਿਚ ਮਸਤ ਆਦਮੀ ਲਈ ਤੜਪਣ ਵਾਲੀ ਔਰਤ ਦੀ ਦੁਖ ਭਰੀ ਕਹਾਣੀ !''

''ਕਿਉਂ ?''

ਉਸ ਨੂੰ ਵੀ ਤਾਸ਼ ਖੇਡਣ ਆਪਣੇ ਨਾਲ ਨਹੀਂ ਲੈ ਗਿਆ ਇਸ ਲਈ। ਜਾਏ ਪਹਾੜ ਵਿਚ ਤੇਰਾ ਮਖੌਲ ਤੇ ਤੂੰ ਵੀ, ਘਰ ਆਉਂਦਿਆਂ ਹੀ ਝਗੜਾ ਸ਼ੁਰੂ ਹੋ ਗਿਆ ਏ। ਕੌਣ ਕਹਿੰਦਾ ਏ, ਤਾਸ਼ ਖੇਡਣਾ ਭੈੜਾ ਏ। ਦਸ ਦੇ, ਮੈਂ ਉਸ ਨੂੰ ਸਮਝਾ ਦਿਆਂਗਾ। ਦਸ ਮੈਂ ਕੀ ਸ਼ਰਾਬ ਪੀਂਦਾ ਹਾਂ ? ਜਾਂ ਕਿਸੇ ਦੇ ਬੂਹੇ ਦਾ ਮੁਅਤਾਜ ਬਣ ਕੇ ਘੁੰਮਦਾ ਫਿਰਦਾ ਹਾਂ ? ਤੇਰਾ ਕੀ ਖ਼ਿਆਲ ਏ ?''

''ਪੀਣ ਵਾਲਾ ਹੋਵੇ, ਘੁੰਮਣ ਵਾਲਾ ਹੋਵੇ, ਚੋਰ ਹੋਵੇ ਜਾਂ ਖ਼ੂਨੀ ਹਰ ਇਕ ਆਦਮੀ ਆਪਣੇ ਵਰਤਾ ਨੂੰ ਠੀਕ ਹੀ ਸਮਝਦਾ ਏ। ਉਨ੍ਹਾਂ ਨੂੰ ਕਸੂਰਵਾਰ ਕਹਿ ਕੇ ਉਨ੍ਹਾਂ ਦੀ ਨਿੰਦਿਆ ਕਰਨੀ ਤੁਹਾਡੇ ਲਈ......।'' ਕਹਿੰਦੇ ਹੋਏ ਛਲਕ ਰਹੀਆਂ ਅੱਥਰੂਆਂ ਦੀਆਂ ਬੂੰਦਾਂ ਨੂੰ ਗੱਲ੍ਹਾਂ ਉਤੇ ਰੋਕਦੇ ਹੋਏ ਮੈਂ ਪਿਛਾਂਹ ਵਲ ਜਾ ਰਹੀ ਸਾਂ ਕਿ ਪਿਛੋਂ ਆਵਾਜ਼ ਆਈ, 'ਡਰਟੀ ਰਾਸਕਲ'। ਸੌਣ ਲਈ ਆਇਆ ਤਾਂ ਬੱਤੀ ਬਾਲ ਕੇ ਕਹਾਣੀ ਲਿਖਣ ਬਹਿ ਗਈ। ਵਡੀ ਆਈ ਏ ਕਹਾਣੀ ਲਿਖਣ ਵਾਲੀ। ਵਿਚਾਰੀ ਐਡੀ ਲਾਇਕ ਲੇਖਕਾ ਹੁਣ ਤਕ ਕਿਥੇ ਛੁਪੀ ਰਹੀ। ਹਰ ਗੱਲ ਦਾ ਮੂੰਹ-ਤੋੜ ਜਵਾਬ ਦਿੰਦੀ ਏਂ। ਕਿੰਨਾ ਘੁਮੰਡ ਏ ਇਸ ਵਿਚ।''

''ਗੱਲ ਠੀਕ ਹੋਵੇ ਜਾਂ ਗ਼ਲਤ, ਹੱਕ ਜਮਾਉਣ ਦਾ ਆਦੀ ਕੋਈ ਵੀ ਆਦਮੀ ਔਰਤ ਦੇ ਮੂੰਹ-ਤੋੜ ਜਵਾਬ ਸਹਾਰ ਨਹੀਂ ਸਕਦਾ। ਆਪਣੇ ਉਤੇ ਨਿਰਭਰ ਪਰਿਵਾਰ ਨੂੰ ਸੁਖ ਦੇਣ ਵਿਚ ਅਸਮਰਥ ਆਦਮੀ ਆਪਣੇ ਧੋਖੇਬਾਜ਼ ਮਿੱਤਰਾਂ ਤੇ ਸਭ ਕੁਝ ਨਿਛਾਵਰ ਕਰਨ ਲਈ ਤਿਆਰ ਹੋ ਜਾਂਦਾ ਏ। ਸੜਕ ਦੀ ਲੈਂਪ ਨਾਲ ਕੰਮ ਚਲਾਉਣ ਵਾਲਾ ਕੰਜੂਸ ਆਪਣਾ ਐਸ਼ ਆਰਾਮ ਵਿਚ ਸੈਂਕੜੇ ਰੁਪਏ ਰੋੜ੍ਹ ਦਿੰਦਾ ਏ। ਉਹ ਜੋ ਉਸ ਦੇ ਜੀਅ ਵਿਚ ਆਏਗਾ ਕਰੇਗਾ। ਜੋ ਕਰੇਗਾ ਆਪਣੇ ਸ਼ੌਕ ਲਈ ਕਰੇਗਾ। ਉਹ ਜੋ ਕੁਝ ਆਖੇਗਾ ਉਹ ਹੀ ਧਰਮ ਏ। ਜਿਸ ਨੂੰ ਉਹ ਮਨ੍ਹਾ ਕਰੇਗਾ

ਉਹ ਹੀ ਮਨ੍ਹਾ ਏ। ਹੁਣ ਦਸ ਇਹੋ ਕਿਹੋ ਜਿਹੀ ਮਜਬੂਰੀ ਏ ਜਿਸ ਨੂੰ ਵੇਖ ਕੇ ਸਾਨੂੰ ਦੂਸਰਿਆਂ ਦਾ ਰੁਖ ਵੇਖ ਕੇ ਚਲਣਾ ਚਾਹੀਦਾ ਏ।"

ਮੈਂ ਧਿਆਨ ਨਾਲ ਸਾਰੀਆਂ ਗੱਲਾਂ ਸੁਣ ਰਿਹਾ ਸਾਂ ਅਤੇ ਕਦੇ ਸੋਚ ਵੀ ਨਹੀਂ ਸਾਂ ਸਕਦਾ ਕਿ ਭਾਨੂੰ ਦੇ ਘਰੇਲੂ ਜੀਵਨ ਵਿਚ ਪਿਆਰ ਅਤੇ ਮਮਤਾ ਨੂੰ ਛੱਡ ਕੇ ਕਿਸੇ ਹੋਰ ਕਿਸਮ ਦੀ ਭਾਵਨਾ ਵੀ ਹੋ ਸਕਦੀ ਹੈ, ਪਰ ਉਸ ਸਮੇਂ ਮੈਂ ਕੁਝ ਨਾ ਆਖ ਸਕਿਆ। ਮੈਂ ਹੈਰਾਨ ਰਹਿ ਗਿਆ। ਭਾਨੂੰ ਦੇ ਦਿਲ ਵਿਚ ਆਦਮੀਆਂ ਬਾਰੇ ਐਡੀ ਹਿੰਸਾ, ਐਡੀ ਘਿਰਣਾ।

ਮੈਂ ਆਖਿਆ, "ਭਾਨੂੰ! ਤੇਰੀ ਗੱਲ ਮੇਰੀ ਸਮਝ ਵਿਚ ਆ ਗਈ ਏ, ਪਰ ਮੇਰੀ ਗੱਲ ਵੀ ਸੁਣ। ਇਕ ਪਲ ਲਈ ਅਸੀਂ ਆਪਣੀਆਂ ਆਸ਼ਾਵਾਂ ਤੇ ਆਰਜ਼ੂਆਂ ਦੀ ਗੱਲ ਭੁੱਲ ਜਾਈਏ ਤਾਂ ਜੀਜਾ ਜੀ ਦੀ ਹਾਲਤ ਸਾਨੂੰ ਸਮਝ ਆ ਜਾਏਗੀ। ਬੱਚਪਨ ਤੋਂ ਹੀ ਉਹ ਕਿਸੇ ਦੇ ਪਾਲਣ ਪੋਸਣ, ਆਸਰੇ ਜਾਂ ਰੋਕ ਤੋਂ ਬਿਨਾਂ ਆਜ਼ਾਦੀ ਨਾਲ ਘੁੰਮਣ ਫਿਰਣ ਵਿਚ ਮਸਤ ਰਹੇ ਨੇ। ਇਸ ਲਈ ਜੋ ਕੁਝ ਵੀ ਹੋਵੇ ਆਪਣੀ ਮਰਜ਼ੀ ਪੂਰੀ ਕਰਾਉਣ ਦੀ ਜ਼ਿੱਦ ਉਨ੍ਹਾਂ ਵਿਚ ਆ ਗਈ ਏ। ਉਸ ਨੂੰ ਭਾਵੇਂ ਬੇਸਮਝੀ ਆਖ ਜਾਂ ਜ਼ਿੱਦ ਆਖ, ਗੱਲ ਤਾਂ ਇਕੋ ਹੀ ਏ। ਬੇਅਰਥ ਸਵੈ-ਇੱਛਾ ਦੀ ਉਹ ਭਾਵਨਾ ਮਨੁੱਖ ਨੂੰ ਕਿੰਨੀਆਂ ਵਾਸ਼ਨਾਵਾਂ ਦਾ ਸ਼ਿਕਾਰ ਬਣਾ ਸਕਦੀ ਏ, ਇਸ ਦਾ ਅੰਦਾਜ਼ਾ ਤੂੰ ਆਪ ਲਗਾ ਸਕਦੀ ਏਂ। ਤੂੰ — ।"

ਭਾਨੂੰ ਨੇ ਵਿਚੋਂ ਕਟਦਿਆਂ ਆਖਿਆ, "ਵਿਆਹ ਤੋਂ ਪਹਿਲਾਂ ਮੈਂ ਉਨ੍ਹਾ ਬਾਰੇ ਆਖਿਆ ਤਾਂ ਸੀ, ਪਰ ਉਦੋਂ ਤੈਨੂੰ ਇਸ ਗੱਲ ਦਾ ਕੋਈ ਅੰਦਾਜ਼ਾ ਨਹੀਂ ਸੀ? ਜੀਵਨ ਤੇ ਕਿਸੇ ਰੋਕ ਤੋਂ ਬਿਨਾਂ ਪਲੇ ਹੋਏ ਆਦਮੀ ਵਿਚ ਭੈੜੀਆਂ ਆਦਤਾਂ ਪੈ ਹੀ ਜਾਂਦੀਆਂ ਨੇ। ਇਸ ਗੱਲ ਬਾਰੇ ਤੂੰ ਘਟੋ ਘਟ ਇਸ਼ਾਰਾ ਹੀ ਕਰ ਦਿੰਦਾ ਵੀਰ —"

"ਭਾਨੂੰ! ਤੂੰ ਕਿੰਨੀ ਪਾਗਲ ਏਂ। ਹੁਣ ਉਨ੍ਹਾਂ ਦੇ ਵਰਤਾ ਨੂੰ ਵੇਖ ਕੇ ਮੈਂ ਆਪਣੇ ਮਨ ਨੂੰ ਸਮਝਾ ਰਿਹਾ ਹਾਂ, ਪਰ ਜੋ ਕੁਝ ਵੀ ਹੋਇਆ ਏ, ਉਸ ਬਾਰੇ ਹੁਣ ਸੋਚਣ ਦਾ ਕੀ ਫ਼ਾਇਦਾ। 25 ਵਰ੍ਹਿਆਂ ਦੇ ਜੀਵਨ ਵਿਚ ਅਚਾਨਕ ਤਬਦੀਲੀ ਲਿਆਉਣੀ ਸੰਭਵ ਨਹੀਂ ਭਾਨੂੰ! ਤੈਨੂੰ ਸ਼ਾਂਤੀ ਤੇ ਸੰਜਮ ਤੋਂ ਕੰਮ ਲੈਣਾ ਪਏਗਾ। ਜਜ਼ਬਾਤੀ ਹੋਣ ਨਾਲ ਕੰਮ ਨਹੀਂ ਬਣੇਗਾ।"

"ਵੀਰ! ਘਟੋ ਘਟ ਤਿਉਹਾਰ ਦੇ ਦਿਨ ਤਾਂ ਘਰ ਠਹਿਰਣ ਲਈ ਬੇਨਤੀ ਕਰਨ ਵਾਲੀ ਬੀਵੀ ਦੀ ਪਰਵਾਹ ਨਾ ਕਰਨ ਵਾਲਾ ਆਦਮੀ ਤੇਰੇ ਖ਼ਿਆਲ ਵਿਚ, ਕਿੰਨੀਆਂ ਪੀੜ੍ਹੀਆਂ, ਮਗਰੋਂ ਬਦਲ ਸਕੇਗਾ? ਮੇਰੀ ਸਹਿਣਸ਼ੀਲਤਾ ਕਿਸ ਕੰਮ ਆਏਗੀ?"

"ਕਾਹਲੀ ਨਾ ਕਰ, ਭਾਨੂੰ! ਮੈਂ ਜੀਜਾ ਜੀ ਦਾ ਪੱਖ ਨਹੀਂ ਲੈ ਰਿਹਾ। ਪਰ ਤੂੰ

ਹੀ ਦੱਸ, ਸ਼ਾਂਤੀ ਨਾਲ ਸਭ ਕੁਝ ਸੰਭਾਲਣ ਤੋਂ ਸਿਵਾ ਤੇਰੇ ਲਈ ਉਨ੍ਹਾਂ ਦੇ ਮਨ ਵਿਚ ਕਿਸੇ ਵੈਰ ਦੀ ਭਾਵਨਾ ਹੋਵੇ, ਇਹ ਮੈਂ ਨਹੀਂ ਸਮਝਦਾ। ਤੂੰ ਵੀ ਸੋਚ ਲੈ, ਭਾਨੂੰ !"

ਭਾਨੂੰ ਨੇ ਠੰਢੀ ਸਾਹ ਭਰੀ, "ਤੈਨੂੰ ਪੂਰੀ ਤਰ੍ਹਾਂ ਨਹੀਂ ਪਤਾ, ਵੀਰ ! ਜਦ ਤੇਰੀ ਚਿੱਠੀ ਆਈ ਕਿ ਤੂੰ ਏਥੇ ਪੜ੍ਹਣ ਆ ਰਿਹਾ ਏਂ ਤਾਂ ਮੈਨੂੰ ਬੜਾ ਡਰ ਲਗਾ ਕਿ ਹੁਣ ਮੇਰੇ ਪਰਿਵਾਰਕ ਜੀਵਨ ਬਾਰੇ ਤੈਨੂੰ ਪਤਾ ਲਗ ਜਾਏਗਾ। ਪਰ ਅੱਜ ਮੈਂ ਆਪਣੀ ਗੱਲ ਤੈਨੂੰ ਕਿੰਜ ਸਮਝਾਵਾਂ ? ਮੇਰੇ ਅੰਦਰ ਦੀ ਘੁੱਟਣ ਤੂੰ ਕਿੰਜ ਸਮਝੇਂਗਾ ? ਉਸ ਨੂੰ ਮੈਂ ਕਿੰਜ ਸਮਝਾਵਾਂ ? ਤੈਨੂੰ ਆਪ ਹੀ ਸਮਝਣਾ ਪਏਗਾ, ਆਪ ਹੀ ਸਮਝਣਾ ਪਏਗਾ।

ਮੈਂ ਚੁੱਪ ਚਾਪ ਸਾਰੀਆਂ ਗੱਲਾਂ ਸੁਣਦਾ ਰਿਹਾ, ਕੁਝ ਕਹਿਣ ਦਾ ਜੀਅ ਕੀਤਾ। ਪਰ ਇਹ ਕੁਝ ਕਹਿਣ ਦਾ ਸਮਾਂ ਨਹੀਂ। ਭਾਨੂੰ ਉਂਜ ਵੀ ਜਜ਼ਬਾਤੀ ਹੈ। ਜਦ ਉਸ ਨੂੰ ਆਪਣੇ ਪਤੀ ਦਾ ਆਚਰਣ ਹੀ ਚੰਗਾ ਨਹੀਂ ਲਗਾ ਅਤੇ ਉਸ ਦੀਆਂ ਉਮੀਦਾਂ ਉਤੇ ਪਾਣੀ ਫਿਰ ਗਿਆ ਹੈ ਤਾਂ ਉਸ ਦਾ ਦੁਖੀ ਹੋਣਾ ਸੁਭਾਵਕ ਹੀ ਹੈ। ਮੈਂ ਜੀਜਾ ਜੀ ਤੋਂ ਵੀ ਵਧ ਸੈਂਕੜੇ ਲੋਕਾਂ ਨੂੰ ਤਾਸ਼ ਸ਼ੌਕ ਨਾਲ ਖੇਡਦਿਆਂ ਤੱਕਿਆ ਹੈ। ਇਸ ਲਈ ਕਾਹਲੀ ਵਿਚ ਮੇਰੇ ਲਈ ਕੁਝ ਕਹਿਣਾ ਠੀਕ ਨਹੀਂ। ਉਹ ਪਾਗਲਪਨ ਵਿਚ ਕੋਈ ਵੀ ਕੰਮ ਕਰ ਸਕਦੇ ਨੇ। ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਹੋਏਗੀ। ਹੌਲੀ ਹੌਲੀ ਮੈਂ ਆਪਣੀ ਗੱਲ ਬਦਲ ਦਿਤੀ। ਉਸ ਨੂੰ ਸਕੂਲ ਦੇ ਪੁਰਾਣੇ ਦਿਨਾਂ ਦੀ ਯਾਦ ਦਵਾਈ। ਉਨ੍ਹਾਂ ਦਿਨਾਂ ਦੇ ਮਿੱਤਰ ਮੰਡਲ ਦੀ ਗੱਲ ਛੇੜੀ, ਵਿਸ਼ਵ-ਵਿਦਿਆਲੇ ਦੀਆਂ ਗੱਲਾਂ ਉਸ ਨੂੰ ਸੁਣਾਈਆਂ। "ਬਾਰਾਂ ਵਜ ਚੁਕੇ ਨੇ," ਮੈਂ ਆਖਿਆ, "ਭਾਨੂੰ ! ਮੈਨੂੰ ਭੁੱਖ ਲਗੀ ਏ।"

ਭਾਨੂੰ ਨੇ ਝਟ ਉਠ ਕੇ ਆਖਿਆ, "ਗੱਲਾਂ ਵਿਚ ਮੈਂ ਭੁੱਲ ਹੀ ਤਾਂ ਗਈ ਵੀਰ ! ਚਲ, ਚਲ ਕੇ ਖਾਣਾ ਖਾਈਏ।" ਅਤੇ ਉਹ ਚੁੱਪ ਚਾਪ ਕੈਰੀਅਰ ਖੋਲ੍ਹ ਕੇ ਖਾਣਾ ਲਗਾਉਣ ਲਗੀ।

ਅਕਸਰ ਲੋਕ ਆਖਦੇ ਹਨ ਕਿ ਕਿਸੇ ਵੇਲੇ ਕੀ ਹੋਏਗਾ, ਇਹ ਆਖਣਾ ਕਠਣ ਹੈ। ਹੁਣ ਇਹ ਗੱਲ ਮੇਰੀ ਸਮਝ ਵਿਚ ਆ ਗਈ ਹੈ। ਬਾਗ਼ ਵਿਚ ਤਲਾਅ ਦੇ ਕਿਨਾਰੇ ਬੋੜ੍ਹ ਦੇ ਰੁੱਖ ਦੀ ਛਾਂ ਹੇਠ ਬੈਠ ਕੇ ਖਾਣਾ ਖਾਣ ਦੀ ਹੀ ਤਾਂ ਗੱਲ ਸੀ, ਪਰ ਹੋ ਕੀ ਰਿਹਾ ਹੈ।

"ਤੂੰ ਸਾਡੇ ਘਰ ਆਇਆ ਏਂ ਤਾਂ ਮੈਂ ਘਟੋ ਘਟ ਖਾਣਾ ਤਾਂ ਖਾ ਰਹੀ ਹਾਂ, ਨਹੀਂ ਤਾਂ ਉਸੇ ਤਰ੍ਹਾਂ ਇਹ ਹੀ ਸਾਰੀਆਂ ਚੀਜ਼ਾਂ ਪਈਆਂ ਰਹਿੰਦੀਆਂ।"

"ਇਹੋ ਤਾਂ ਗ਼ਲਤ ਗੱਲ ਏ। ਇਸ ਤਰ੍ਹਾਂ ਤੇਰਾ ਭੁੱਖੇ ਰਹਿਣਾ ਤੇ ਜਾਗਦੇ ਰਹਿਣਾ ਠੀਕ ਨਹੀਂ ਏ। ਘਟੋ ਘਟ ਤੂੰ ਖਾਣਾ ਖਾਧਾ ਏ ਕਿ ਨਹੀਂ ਇਹ ਪੁੱਛਣ ਵਾਲਾ ਵੀ ਤਾਂ ਏਥੇ ਕੋਈ ਨਹੀਂ। ਭੁੱਖ ਮਿਟਾਣ ਲਈ ਖਾਣਾ ਖਾਣਾ ਜ਼ਰੂਰੀ ਏ। ਇਸ ਵਿਚ ਘੁਮੰਡ

ਦੀ ਕਿਹੜੀ ਗੱਲ ਏ ?"

"ਕੀ ਦਸਾਂ ਵੀਰ ? ਇਸ ਘਰ ਵਿਚ ਇਸ ਗੱਲ ਦਾ ਕੋਈ ਭਰੋਸਾ ਨਹੀਂ ਕਿ ਅਸੀਂ ਜੋ ਕੰਮ ਕਰਨਾ ਚਾਹੁੰਦੇ ਹਾਂ, ਉਸ ਨੂੰ ਕਰ ਵੀ ਸਕਾਂਗੇ ਅਤੇ ਜਿਹੜਾ ਖਾਣਾ ਪਕਦਾ ਏ ਉਸ ਨੂੰ ਖਾ ਵੀ ਸਕਾਂਗੇ। ਇਸ ਦਾ ਕਾਰਨ ਇਕੱਲੇ ਉਹ ਹੀ ਨੇ, ਇਹ ਗੱਲ ਮੈਂ ਨਹੀਂ ਆਖਦੀ। ਮੇਰੇ ਕੋਲੋਂ ਵੀ ਗ਼ਲਤੀਆਂ ਹੁੰਦੀਆਂ ਰਹਿੰਦੀਆਂ ਨੇ। ਨਾਸ਼ਤਾ ਕਰਾਉਂਦੀ ਹਾਂ, ਪਰ ਪਾਣੀ ਦੇਣਾ ਭੁੱਲ ਜਾਂਦੀ ਹਾਂ। ਕਦੀ ਕਦੀ ਬਿਨਾਂ ਚੀਨੀ ਦੇ ਕਾਫ਼ੀ ਪਿਲਾ ਦਿੰਦੀ ਹਾਂ। ਲੱਸੀ ਬਣਾ ਕੇ ਉਸ ਵਿਚ ਲੂਣ ਪਾਣਾ ਭੁੱਲ ਜਾਂਦੀ ਹਾਂ। ਇਹ ਗੱਲਾਂ ਗ਼ਲਤੀ ਨਾਲ ਹੋ ਜਾਂਦੀਆਂ ਨੇ। ਪਰ ਇਸ ਦਾ ਬਹੁਤ ਗੰਭੀਰ ਸਿੱਟਾ ਨਿਕਲਦਾ ਏ। ਉਹ ਸਮਝਦੇ ਨੇ, ਮੈਂ ਉਨ੍ਹਾਂ ਦੀ ਪਰਵਾਹ ਨਹੀਂ ਕਰਦੀ, ਪਿਆਰ ਨਾਲ ਉਨ੍ਹਾਂ ਦੀ ਸੇਵਾ ਨਹੀਂ ਕਰਦੀ। ਜੇਕਰ ਉਨ੍ਹਾਂ ਲਈ ਆਦਰ ਦੀ ਭਾਵਨਾ ਕਿਸੇ ਵੀ ਮਾਤਰਾ ਵਿਚ ਹੁੰਦੀ ਤਾਂ ਮੈਂ ਇਸ ਤਰ੍ਹਾਂ ਦੇ ਕੰਮ ਨਾ ਕਰਦੀ। ਇਹੋ ਜਿਹੀਆਂ ਗੱਲਾਂ ਦਾ ਮੈਂ ਕੋਈ ਜਵਾਬ ਨਾ ਦਿੰਦੀ। ਜਵਾਬ ਦੇਣ ਦਾ ਕੋਈ ਲਾਭ ਵੀ ਤਾਂ ਨਹੀਂ।"

"ਤੇਰੀ ਸਫ਼ਾਈ ਦੀ ਮੈਨੂੰ ਕੋਈ ਲੋੜ ਨਹੀਂ ਹੈ। ਮੈਨੂੰ ਇਸ ਗੱਲ ਦੀ ਪਰਵਾਹ ਨਹੀਂ ਕਿ ਤੂੰ ਮੇਰੇ ਨਾਲ ਜਾਣ ਬੁਝ ਕੇ ਕਰਦੀ ਏਂ ਜਾਂ ਭੁੱਲ ਨਾਲ ਜੋ ਕੁਝ ਸਾਹਮਣੇ ਦਿਸਦਾ ਏ, ਉਹ ਹੀ ਮੇਰੇ ਲਈ ਠੀਕ ਏ। ਮੇਰੇ ਲਈ ਤੇਰੇ ਦਿਲ ਵਿਚ ਥੋੜੀ ਜਿਹੀ ਵੀ ਆਦਰ ਦੀ ਭਾਵਨਾ ਹੁੰਦੀ ਤਾਂ ਇਹ ਕੰਮ ਕਿਸ ਤਰ੍ਹਾਂ ਨਾ ਹੁੰਦਾ। ਆਦਰ ਨਹੀਂ ਏ, ਇਸੇ ਲਈ ਗ਼ਲਤੀ ਹੁੰਦੀ ਏ, ਇਹੋ ਉਨ੍ਹਾਂ ਦੀ ਦਲੀਲ ਏ।"

"ਮੇਰੇ ਕੋਲੋਂ ਗ਼ਲਤੀ ਜ਼ਰੂਰ ਹੋ ਜਾਂਦੀ ਏ। ਪਰ ਇਨ੍ਹਾਂ ਗ਼ਲਤੀਆਂ ਪਿਛੇ ਮੇਰੇ ਉਹ ਆਦੇਸ਼ ਕਦੀ ਨਹੀਂ ਹੁੰਦੇ ਜਿਨ੍ਹਾਂ ਦਾ ਉਨ੍ਹਾਂ ਨੂੰ ਸ਼ੱਕ ਏ। ਉਨ੍ਹਾਂ ਵਲ ਲਾਪਰਵਾਹੀ ਦਿਖਾ ਕੇ ਉਨ੍ਹਾਂ ਦੀ ਬੇਇੱਜ਼ਤੀ ਕਰ ਕੇ ਮੈਨੂੰ ਕਈ ਖ਼ਾਸ ਲਾਭ ਨਹੀਂ ਪਹੁੰਚਦਾ। ਇਹ ਕੁਝ ਕਰਨ ਲਈ ਮੇਰਾ ਅੰਦਰੋਂ ਮਨ ਵੀ ਨਹੀਂ ਕਰਦਾ। ਜਦ ਮੈਂ ਬਗ਼ੈਰ ਚੀਨੀ ਦੇ ਕਾਫ਼ੀ ਦਿੰਦੀ ਹਾਂ ਤਾਂ ਕਿੰਨਾ ਚੰਗਾ ਹੁੰਦਾ ਕਿ ਉਹ ਆਖਦੇ, 'ਭਾਨੂੰ ! ਕਾਫ਼ੀ ਵਿਚ ਚੀਨੀ ਪੌਣੀ ਤੂੰ ਭੁੱਲ ਗਈ ਏ, ਥੋੜੀ ਲੈ ਆ। ਇੰਜ ਨਾ ਆਖ ਕੇ ਇਸ ਛੋਟੀ ਜਿਹੀ ਗ਼ਲਤੀ ਦਾ ਗ਼ਲਤ ਮਤਲਬ ਕੱਢਣ ਵਿਚ ਭਲਾ ਕਿਹੜੀ ਵਡਿਆਈ ਏ ? ਮੇਰੇ ਕੋਲੋਂ ਜਿਹੜੀਆਂ ਭੁੱਲਾਂ ਹੁੰਦੀਆਂ ਨੇ, ਉਹ ਐਡੀਆਂ ਭਿਆਨਕ ਨਹੀਂ ਕਿ ਉਨ੍ਹਾਂ ਲਈ ਮੈਨੂੰ ਮਾਫ਼ ਨਹੀਂ ਕੀਤਾ ਜਾ ਸਕਦਾ ਜਾਂ ਉਸ ਗ਼ਲਤ-ਫ਼ਹਿਮੀ ਨੂੰ ਦੂਰ ਨਹੀਂ ਕੀਤਾ ਜਾ ਸਕਦਾ। ਇਕ ਦੂਜੇ ਨੂੰ ਆਪਸ ਵਿਚ ਸਮਝ ਕੇ ਚਲਣ ਦੀ ਇੱਛਾ ਮੀਆਂ ਬੀਵੀ ਵਿਚ ਹੋਣੀ ਚਾਹੀਦੀ ਏ। ਇਸ ਚੀਜ਼ ਦੀ ਉਨ੍ਹਾਂ ਵਿਚ ਤਰੁਟੀ ਹੈ। ਘੜੀ ਘੜੀ ਨਾਰਾਜ਼ ਹੋ ਕੇ ਗੱਲਾਂ ਕਰਨੀਆਂ ਅਤੇ ਖਾਣ ਪੀਣ ਦੀਆਂ ਚੀਜ਼ਾਂ ਉਥੇ ਹੀ

ਛੱਡ ਕੇ ਚਲੇ ਜਾਣਾ ਉਨ੍ਹਾਂ ਲਈ ਬੜੀ ਮਾਮੂਲੀ ਜਿਹੀ ਗੱਲ ਬਣ ਗਈ ਏ।"

"ਕਦੀ ਕਦੀ ਮੈਂ 'ਸੇਵ', 'ਮਿਕਸਚਰ'* ਜਿਹੀਆਂ ਚੀਜ਼ਾਂ ਨਾਸ਼ਤੇ ਲਈ ਤਿਆਰ ਕਰਦੀ ਹਾਂ। ਉਨ੍ਹਾਂ ਨੂੰ ਇਸ ਗੱਲ ਦਾ ਪਤਾ ਤਾਂ ਹੋਏਗਾ, ਫੇਰ ਵੀ ਉਹ ਉਮੀਦ ਕਰਦੇ ਨੇ ਕਿ ਮੈਂ ਮੁੜ ਮੁੜ ਕੇ ਉਨ੍ਹਾਂ ਨੂੰ ਪੁੱਛਾਂ ਕਿ ਉਹ ਕੋਈ ਚੀਜ਼ ਖਾਣਾ ਚਾਹੁਣਗੇ, ਮੈਂ ਲੈ ਆਵਾਂ ? ਉਹ ਨਹੀਂ ਚਾਹੁੰਦੇ ਕਿ ਉਹ ਆਪ ਮੰਗ ਕੇ ਖਾਣ। ਉਨ੍ਹਾਂ ਦਾ ਸੁਭਾ ਸਮਝ ਕੇ ਮੈਨੂੰ ਸਭ ਕੰਮ ਕਰਨੇ ਪੈਣਗੇ। ਮੈਂ ਆਖਦੀ ਹਾਂ, ਜਦ ਤੁਹਾਨੂੰ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਖ਼ੁਸ਼ੀ ਨਾਲ ਮੰਗਵਾ ਕੇ ਖਾ ਲਉ। ਜੇ ਕਰ ਤੁਸੀਂ ਆਖੋ ਤਾਂ ਮੈਂ ਆਪ ਲੈ ਆਵਾਂਗੀ, ਪਰ ਬਾਹਰੋਂ ਆਏ ਮਹਿਮਾਨ ਵਾਂਗ ਆਪਣੀ ਖ਼ਾਤਰ ਆਪ ਹੀ ਕਦ ਤਕ ਕਰਾਉਂਦੇ ਰਹੋਗੇ ? ਤਾਂ ਉੱਤਰ ਵਿਚ ਉਹ ਆਖਦੇ ਨੇ, "ਮਹਿਮਾਨਾਂ ਦੀ ਖ਼ਾਤਰ ਤਾਂ ਤੂੰ ਕਰ ਸਕਦੀ ਏਂ, ਪਰ ਆਪਣੇ ਘਰ ਦੇ ਆਦਮੀ ਦੀ ਨਹੀਂ। ਜੇ ਕਰ ਤੂੰ ਦਿਲੋਂ ਚਾਹੁੰਦੀ ਹੁੰਦੀ ਤਾਂ ਇਹ ਸਭ ਕੁਝ ਜ਼ਰੂਰ ਕਰਦੀ। ਬੀਵੀ ਹੋਣ ਦੇ ਨਾਤੇ ਤੈਨੂੰ ਆਪਣੀ ਜ਼ਿਮੇਂਵਾਰੀ ਦਾ ਖ਼ਿਆਲ ਹੋਣਾ ਚਾਹੀਦਾ ਏ।"

"ਕੁਝ ਲੋਕਾਂ ਦਾ ਸੁਭਾ ਹੀ ਇੰਜ ਹੁੰਦਾ ਹੈ ਅਤੇ ਉਨ੍ਹਾਂ ਦੇ ਉਦੇਸ਼ ਕੁਝ ਅਸੁਭਾਵਕ ਜਿਹੇ ਹੁੰਦੇ ਨੇ। ਉਹ ਚਾਹੁੰਦੇ ਨੇ ਕਿ ਹਮੇਸ਼ਾਂ ਦੂਜੇ ਲੋਕ ਉਨ੍ਹਾਂ ਦੀ ਟਹਿਲ-ਸੇਵਾ ਕਰਨ ਤੇ ਉਹ ਆਪ ਹੱਥ ਉਤੇ ਹੱਥ ਰਖ ਕੇ ਬੈਠੇ ਰਹਿਣ ਤੇ ਟਹਿਲ-ਸੇਵਾ ਕਰਨ ਵਾਲਿਆਂ ਦੀ ਨਿੰਦਿਆ ਕਰਦੇ ਰਹਿਣ। ਕਿਥੋਂ ਤਕ ਲੋਕ ਇਸ ਨੂੰ ਸਹਾਰ ਸਕਦੇ ਨੇ ? ਮੈਂ ਦਿਲ ਲਗਾ ਕੇ ਸਭ ਕੰਮ ਕਰ ਲੈਂਦੀ ਹਾਂ। ਫੇਰ ਵੀ ਉਹ ਕਹਿੰਦੇ ਨੇ ਕਿ ਘਰ ਦੀ ਜ਼ਿਮੇਂਵਾਰੀ ਦਾ ਮੈਨੂੰ ਖ਼ਿਆਲ ਹੀ ਨਹੀਂ। ਕਦੀ ਕਾਫ਼ੀ ਦਾ ਪਿਆਲਾ ਹੱਥੋਂ ਥੱਲੇ ਡਿਗ ਪੈਂਦਾ ਏ ਤੇ ਕਦੀ ਸ਼ੀਸ਼ਾ ਥੱਲੇ ਡਿਗ ਕੇ ਟੁੱਟ ਜਾਂਦਾ ਏ। ਮੈਂ ਇਨ੍ਹਾਂ ਚੀਜ਼ਾਂ ਨਾਲ ਬਹੁਤੀ ਪਰੇਸ਼ਾਨ ਨਹੀਂ ਹੁੰਦੀ, ਇਨ੍ਹਾਂ ਬਾਰੇ ਸੰਜੀਦਗੀ ਨਾਲ ਸੋਚਦੀ ਵੀ ਨਹੀਂ। ਅਸੀਂ ਜਾਣ ਬੁਝ ਕੇ ਕਿਸੇ ਚੀਜ਼ ਨੂੰ ਤੋੜਦੇ ਤਾਂ ਨਹੀਂ, ਗ਼ਲਤੀ ਨਾਲ ਵੀ ਕਦੀ ਚੀਜ਼ਾਂ ਟੁੱਟ ਜਾਂਦੀਆਂ ਨੇ। ਇਸ ਲਈ ਦੁਖੀ ਹੋ ਕੇ ਤਬੀਅਤ ਖ਼ਰਾਬ ਕਰਨ ਦਾ ਕੀ ਲਾਭ ? ਅਗੋਂ ਧਿਆਨ ਨਾਲ ਕੰਮ ਕਰਨ ਦਾ ਯਤਨ ਕਰਨਾ ਚਾਹੀਦਾ ਏ, ਬਸ ਇੰਨਾ ਹੀ ਸਮਝ ਲੈਣਾ ਕਾਫ਼ੀ ਏ। ਪਰ ਉਹ ਇਸ ਨੂੰ ਬਹੁਤ ਵੱਡਾ ਅਪਰਾਧ ਸਮਝਦੇ ਨੇ। ਆਖਦੇ ਨੇ, ਵੇਖ ਸਭ ਔਰਤਾਂ ਕਿੰਜ ਆਪਣੇ ਘਰ ਸੰਭਾਲ ਰਹੀਆਂ ਨੇ। ਨਵੇਂ ਨਵੇਂ ਸਾਮਾਨ ਖ਼ਰੀਦ ਕੇ ਬੜੇ ਸੰਜਮ ਨਾਲ ਆਪਣੇ ਘਰ ਦਾ ਖ਼ਰਚਾ ਚਲਾ ਰਹੀਆਂ ਨੇ। ਤੇਰੇ ਅੰਦਰ ਘਰ ਵਾਲੀ ਦੇ ਗੁਣ ਹੀ ਨਹੀਂ। ਸਾਹਮਣੇ ਆਈਆਂ ਚੀਜ਼ਾਂ ਨੂੰ ਲਾਪਰਵਾਹੀ ਨਾਲ ਸੁੱਟਦਿਆਂ, ਡੇਗਦਿਆਂ ਮਰਦਾਂ ਵਾਲੀ ਚਾਲ ਨਾਲ ਆਕੜ ਕੇ ਘੁੰਮ

---

* ਚਿੜਵੇ, ਮੂੰਗਫਲੀ ਆਦਿਕ ਦੀ ਮਿਲੀ ਜੁਲੀ ਇਕ ਚੀਜ਼।

ਰਹੀ ਏਂ। ਧਿਆਨ ਨਾਲ ਸੰਭਾਲ ਕੇ ਪਕੜ ਲੈਂਦੀ ਤਾਂ ਕੱਪ ਥੱਲੇ ਹੀ ਕਿਉਂ ਡਿਗਦਾ ? ਬੱਚੇ ਕੋਲ ਸ਼ੀਸ਼ਾ ਰਖਣ ਦੀ ਕੀ ਲੋੜ ਸੀ ? ਇਹ ਸਭ ਗੱਲਾਂ ਤੂੰ ਕਦ ਸਿਖੇਂਗੀ ?"

"ਬਸ ਇਹੋ ਕੁਝ ਹੁੰਦਾ ਰਹਿੰਦਾ ਏ। ਮੈਨੂੰ ਸਮਝ ਨਹੀਂ ਆਉਂਦੀ ਕਿ ਕੀ ਆਖਾਂ। ਆਪਣੇ ਆਪ ਕੋਲੋਂ ਪੁੱਛ ਲੈਂਦੀ ਹਾਂ, ਕਿ ਕੀ ਕਿਸੇ ਦੇ ਘਰ ਪਿਆਲੇ ਨਹੀਂ ਡਿੱਗਦੇ ? ਬੱਚੇ ਚੀਜ਼ਾਂ ਨਹੀਂ ਤੋੜਦੇ ? ਇਹ ਕੁਝ ਕਰਨ ਵਾਲੀ ਕੀ ਮੈਂ ਇਕੱਲੀ ਹੀ ਹਾਂ ? ਨਿੱਕਾ ਜਿਹਾ ਕੱਪ ਟੁੱਟ ਗਿਆ ਤਾਂ ਕੀ ਹੋਇਆ ? ਇਸ ਤੇ ਐਡੀ ਦੇਰ ਬਹਿਸ ਕਰਨ ਦਾ ਕੀ ਮਤਲਬ ? ਕੁਦਰਤੀ ਜਿਹੜੀ ਗ਼ਲਤੀ ਹੋ ਜਾਂਦੀ ਏ ਉਨ੍ਹਾਂ ਕਰ ਕੇ ਥਰ ਥਰ ਕੰਬਦੀ ਹਾਂ ਅਤੇ ਕਿਸੇ ਵੀ ਪਲ ਛਿੜ ਜਾਣ ਵਾਲੀ ਲੜਾਈ ਤੇ ਗੰਦੀਆਂ ਗਾਲ੍ਹੀਆਂ ਤੋਂ ਬਚਣ ਲਈ ਏਕਾਂਤ ਵਿਚ ਰਹਿ ਕੇ ਮੈਂ ਕਿਸੇ ਨਾ ਕਿਸੇ ਤਰ੍ਹਾਂ ਗੁਜ਼ਾਰਾ ਕਰ ਰਹੀ ਹਾਂ। ਕਦੀ ਆਖਦੇ ਨੇ, 'ਚੀਨੀ ਵਿਚ ਕੀੜੀਆਂ ਆ ਗਈਆਂ ਨੇ' ਕਦੀ ਆਖਦੇ ਨੇ, 'ਲੂਣ ਦੇ ਡੱਬੇ ਉਤੇ ਢੱਕਣ ਨਹੀਂ ਏ।' ਅਤੇ ਕਦੀ ਕਹਿੰਦੇ ਨੇ, 'ਆਚਾਰ ਨੂੰ ਧੁੱਪ ਕਿਉਂ ਨਹੀਂ ਲਵਾਈ।' ਅਖ਼ੀਰ ਵਿਗੜ ਕੇ ਆਖਦੇ ਨੇ, ਛੀ......ਛੀ, ਇਹ ਸਭ ਕੁਝ ਮੇਰੇ ਕੋਲੋਂ ਕਿਹਾ ਨਹੀਂ ਜਾਂਦਾ। ਢਿੱਡ ਭਰ ਕੇ ਖਾ ਕੇ ਆਰਾਮ ਨਾਲ ਸੌਂ ਜਾਵਾਂਗਾ, ਹੁਣ ਮੈਂ ਬਦਲ ਨਹੀਂ ਸਕਦਾ। ਤੇਰੇ ਨਾਲ ਵਿਆਹ ਹੋਣਾ ਹੀ ਮੇਰੀ ਬਦਕਿਸਮਤੀ ਏ। ਇਸ ਦਾ ਨਤੀਜਾ ਤਾਂ ਮੈਨੂੰ ਭੁਗਤਣਾ ਹੀ ਪਏਗਾ।' ਹਰ ਰੋਜ਼ ਇਹੋ ਜਿਹੀਆਂ ਗੱਲਾਂ ਨੂੰ ਕਿਹੜੀ ਔਰਤ ਸਹਾਰ ਸਕਦੀ ਏ ? ਰਸੋਈ ਵਿਚ ਜਾ ਕੇ ਪਾਣੀ ਮੰਗ ਕੇ ਪੀਣਾ ਜਿਸ ਦਾ ਆਦਮੀਪਣ ਸਵੀਕਾਰ ਨਹੀਂ ਕਰਦਾ। ਉਸ ਵਿਚ ਔਰਤਾਂ ਦੀਆਂ ਇਨ੍ਹਾਂ ਨਿੱਕੀਆਂ ਨਿੱਕੀਆਂ ਗੱਲਾਂ ਵਿਚ ਦਖ਼ਲ ਦੇ ਕੇ ਗਾਲ੍ਹਾਂ ਕਢਣ ਦੀ ਰੁਚੀ ਕਿਉਂ ਹੁੰਦੀ ਏ। ਮੇਰੀ ਸਮਝ ਵਿਚ ਕੁਝ ਨਹੀਂ ਆਉਂਦਾ। ਇਨ੍ਹਾਂ ਗੱਲਾਂ ਬਾਰੇ ਸੋਚਣ ਲਗ ਜਾਂਦੀ ਹਾਂ ਤਾਂ ਪਾਗਲ ਹੋ ਜਾਂਦੀ ਹਾਂ।" ਫਿਰ ਚਾਵਲ ਦਾਲ ਮਿਲਾ ਕੇ ਭਾਨੂੰ ਖਾਣਾ ਖਾਣ ਲਗ ਪਈ।

ਮੈਂ ਸਭ ਕੁਝ ਸੁਣ ਲਿਆ। ਭਾਨੂੰ ਦੀ ਗੱਲ ਮੇਰੀ ਸਮਝ ਵਿਚ ਆ ਗਈ। ਫਿਰ ਵੀ ਮੈਂ ਆਖਿਆ, "ਭਾਨੂੰ ਇਸ ਤਰ੍ਹਾਂ ਅੰਦਰੋਂ ਅੰਦਰ ਸੋਚਦੇ ਰਹਿਣਾ ਠੀਕ ਨਹੀਂ। ਜੀਜਾ ਜੀ ਦੇ ਸੁਭਾ ਨੂੰ ਸਮਝ ਕੇ ਉਸ ਅਨੁਸਾਰ ਚਲੇਂ ਤਾਂ ਫੇਰ ਝਗੜਾ ਕਿਸ ਗੱਲ ਦਾ।"

ਭਾਨੂੰ ਝਟ ਸਿਰ ਚੁਕ ਕੇ ਗੰਭੀਰਤਾ ਨਾਲ ਮੇਰੇ ਵਲ ਤੱਕਣ ਲਗੀ।

ਮੈਂ ਆਖਿਆ, "ਤੈਨੂੰ ਗ਼ੁੱਸਾ ਆ ਰਿਹਾ ਏ ਨਾ ?"

ਸਿਰ ਹਿਲਾ ਕੇ ਉਹ ਬੋਲੀ, "ਨਹੀਂ, ਮੈਂ ਇਹੋ ਸੋਚ ਰਹੀ ਹਾਂ ਕਿ ਕੋਈ ਵੀ ਮਰਦ ਔਰਤ ਦੇ ਮਨ ਨੂੰ ਸਮਝ ਸਕਦਾ ਏ ਕਿ ਨਹੀਂ ?"

"ਨਹੀਂ ਸਮਝਦਾ, ਸਮਝਣ ਦਾ ਯਤਨ ਵੀ ਨਹੀਂ ਕਰਦਾ।"

"ਬਿਲਕੁਲ ਠੀਕ ਏ, ਤੀਲੇ ਅਤੇ ਰੂੰ ਤੋਂ ਵੀ ਹੌਲੀ ਔਰਤ ਦਾ ਵੀ ਇਕ ਦਿਲ

ਹੁੰਦਾ ਏ ? ਉਸ ਦਾ ਮਨ ਵੀ ਕੋਈ ਚੀਜ਼ ਹੁੰਦਾ ਏ, ਜਿਸ ਨੂੰ ਸਮਝਣਾ ਚਾਹੀਦਾ ਏ ? ਬਸ, ਇਹੋ ਗੱਲ ਏ ਨਾ ?"

"ਭਾਨੂੰ ! ਤੂੰ ਕਿੰਨੀ ਪਾਗਲ ਏਂ ਤੇ ਕਿੰਨਾ ਗ਼ਲਤ ਸਮਝ ਰਹੀ ਏਂ । ਆਪਣੇ ਨਿੱਜੀ ਅਨੁਭਵ ਨੂੰ ਲੈ ਕੇ ਇਕ ਆਮ ਨਤੀਜੇ ਤੇ ਪਹੁੰਚਿਆ ਜਾਏ ਤਾਂ ਕੀ ਦੁਨੀਆਂ ਉਸ ਨੂੰ ਮੰਨ ਲਏਗੀ ?"

"ਗ਼ਲਤ ਸਮਝਣ ਵਾਲੀ ਮੈਂ ਨਹੀਂ ਹਾਂ । ਜੇਕਰ ਕੋਈ ਔਰਤ ਸੱਚੀ ਗੱਲ ਕਰਦੀ ਏ ਤਾਂ ਉਸ ਦਾ ਕੋਈ ਸਮਰਥਨ ਨਹੀਂ ਕਰਦਾ । ਆਦਮੀ ਦਾ ਦਰਜਾ ਵਿਸ਼ੇਸ਼ ਹੁੰਦਾ ਏ । ਉਹ ਪਰ ਫੁਲਾ ਕੇ ਉੱਡ ਸਕਦਾ ਏ । ਇਹ ਆਜ਼ਾਦੀ ਉਸ ਕੋਲ ਹੁਣ ਵੀ ਹੈ ਤੇ ਹਮੇਸ਼ਾਂ ਹੀ ਰਹੇਗੀ । ਜੇਕਰ ਮੈਂ ਵਧ ਬੋਲਾਂਗੀ ਤਾਂ ਲੋਕ ਮੈਨੂੰ ਈਰਖਾ ਕਰਨ ਵਾਲੀ ਆਖ ਸਕਦੇ ਨੇ । ਤਾਂ ਫੇਰ ਤੂੰ ਵੀ ਉਹ ਹੀ ਕੁਝ ਆਖੇਂਗਾ ।"

"ਕਿਉਂ, ਕੀ ਮੈਂ ਆਦਮੀ ਨਹੀਂ ?"

"ਹੋ ਸਕਦਾ ਏ, ਪਰ ਤੇਰੇ ਵਿਚ ਕਈ ਖ਼ਾਸ ਗੁਣ ਨੇ ਜਿਹੜੇ ਲੋਕ ਤੇਰੇ ਉਤੇ ਨਿਰਭਰ ਨੇ, ਉਨ੍ਹਾਂ ਤੇ ਤੂੰ ਕਦੀ ਵੀ ਅਨਿਆਏ ਨਹੀਂ ਕਰੇਂਗਾ, ਜਿਹੜੇ ਤੈਨੂੰ ਪਿਆਰ ਕਰਦੇ ਨੇ, ਉਨ੍ਹਾਂ ਲਈ ਤੇਰੇ ਦਿਲ ਵਿਚ ਕਦੀ ਵੈਰ-ਵਿਰੋਧ ਦੀ ਭਾਵਨਾ ਨਹੀਂ ਹੋਏਗੀ, ਜਿਹੜੇ ਤੈਨੂੰ ਚਾਹੁੰਦੇ ਨੇ, ਉਨ੍ਹਾਂ ਨੂੰ ਤੂੰ ਠੁਕਰਾਏਂਗਾ ਨਹੀਂ ।"

"ਤੂੰ ਗ਼ਲਤ ਸਮਝ ਰਹੀ ਏਂ । ਵਕਤ ਕਿਸ ਨੂੰ ਕਿਵੇਂ ਬਦਲ ਦਿੰਦਾ ਏ, ਇਹ ਕਿਸੇ ਨੂੰ ਨਹੀਂ ਪਤਾ । ਇਹੋ ਗੱਲਾਂ ਕਲ੍ਹ ਮੇਰੀ ਬੀਵੀ ਦੇ ਮੂੰਹ ਤੋਂ ਨਿਕਲਣ । ਉਸ ਦੇ ਮਨ ਵਿਚ ਜੇ ਇਹ ਵਿਸ਼ਵਾਸ਼ ਹੋਵੇ ਤਾਂ ਹੀ ਮੈਂ ਸਮਝਾਂਗਾ ਕਿ ਮੈਂ ਤੇਰੀ ਕਲਪਨਾ ਦੇ ਯੋਗ ਆਦਮੀ ਹਾਂ ।"

"ਇਹ ਜ਼ਰੂਰ ਹੋਏਗਾ । ਵਕਤ ਸਭਨਾਂ ਨੂੰ ਬਦਲ ਨਹੀਂ ਸਕਦਾ । ਯਾਦ ਰਖ, ਲੋਕੀਂ ਸਮੇਂ ਦੇ ਬੰਧਨ ਤੋਂ ਵੀ ਪਰੇ ਰਹਿੰਦੇ ਨੇ ।"

ਖਾਣਾ ਮੁਕ ਗਿਆ । ਉਤੋਂ ਉਤੋਂ ਮੈਂ ਗੰਭੀਰਤਾ ਨਾਲ ਗੱਲਾਂ ਤਾਂ ਕਰ ਹੀ ਰਿਹਾ ਹਾਂ, ਪਰ ਅੰਦਰੋਂ ਅੰਦਰ ਕਿਸੇ ਭੈਅ ਨੇ ਦਿਲ ਮਾਯੂਸ ਕਰ ਦਿਤਾ ਏ । ਬਿੱਟੂ ਹੁਣੇ ਹੁਣੇ ਸੌਂ ਕੇ ਉਠਿਆ ਹੈ । ਉਸ ਨੂੰ ਮੈਂ ਝੋਲੀ ਵਿਚ ਬਿਠਾ ਕੇ ਨਵੀਆਂ ਨਵੀਆਂ ਗੱਲਾਂ ਸਿਖਾ ਰਿਹਾ ਸਾਂ ।

"ਬਿੱਟੂ ! ਅੱਜ ਮੈਂ ਤੈਨੂੰ ਗਿਣਤੀ ਸਿਖਾਵਾਂਗਾ । ਸਿਖੇਗਾ ਨਾ ?"

ਉਸ ਦੀ ਨੀਂਦ ਦਾ ਨਸ਼ਾ ਲਹਿ ਰਿਹਾ ਸੀ, ਉਸ ਸਿਰ ਹਿਲਾ ਦਿਤਾ ।

"ਤਾਂ ਮੈਂ ਜਿਸ ਤਰ੍ਹਾਂ ਕਹਿੰਦਾ ਹਾਂ, ਉਸੇ ਤਰ੍ਹਾਂ ਬੋਲ — ਇਕ ।"

"ਯਾਕ ।"

"ਫਿਰ ਉਸੇ ਤਰ੍ਹਾਂ ਹੀ ਆਖਦਾ ਏਂ, ਯਾਕ ਨਹੀਂ ਕਹਿਣਾ ।"

"ਮੈਂ ਤਾਂ ਉਸੇ ਤਰ੍ਹਾਂ ਹੀ ਬੋਲਾਂਗਾ।"

"ਉਸੇ ਤਰ੍ਹਾਂ ਬੋਲੇਂਗਾ ਤਾਂ ਮੈਂ ਉਸੇ ਤਰ੍ਹਾਂ ਹੀ ਮਾਰਾਂਗਾ।"

"ਕਿਉਂ ਮਾਲੋਗੇ ?"

"ਬੰਦ ਕਰ ਓਏ ਛੋਕਰੇ, ਜਿਸ ਤਰ੍ਹਾਂ ਮੈਂ ਆਖਦਾ ਹਾਂ ਉਸੇ ਤਰ੍ਹਾਂ ਹੀ ਬੋਲ। ਇੰਨਾ ਕੁ ਤਾਂ ਤੂੰ ਹੈਂ ਮੈਨੂੰ ਜਵਾਬ ਦੇਣ ਲਗ ਪਿਆ ਏ ?"

"ਮੈਨੂੰ ਗਾਲ੍ਹੀਆਂ ਕਿਉਂ ਕਢਦੇ ਹੋ ?"

ਮੈਨੂੰ ਕੁਝ ਅਜੀਬ ਜਿਹਾ ਲੱਗਾ, ਉਸ ਦੇ ਮੂੰਹ ਵਲ ਤਕ ਰਿਹਾ ਸਾਂ ਕਿ ਏਨੇ ਵਿਚ ਭਾਨੂੰ ਆ ਕੇ ਗਲ੍ਹਾਂ ਉਪਰ ਉਂਗਲੀ ਰਖੀ ਕੋਲ ਖਲੋ ਗਈ। ਉਹ ਕਹਿਣ ਲੱਗੀ, "ਵੇਖਿਆ ਈ ਮੇਰੇ ਪੁੱਤਰ ਨੂੰ ?"

"ਸੱਚ ਮੁੱਚ ਹੀ ਕੀ ਇਹ ਤੇਰਾ ਪੁੱਤਰ ਏ।"

ਮੇਰਾ ਇਹ ਜਵਾਬ ਸੁਣ ਕੇ ਭਾਨੂੰ ਨੇ ਉਸ ਨੂੰ ਚੁੰਮ ਚੁੰਮ ਕੇ ਨਿਹਾਲ ਕਰ ਦਿਤਾ।

"ਭਾਨੂੰ।" ਮੈਂ ਮੁਸਕਰਾਂਦਿਆਂ ਆਖਿਆ।" ਤੇਰਾ ਪੁੱਤਰ ਡਾਕਟਰ ਬਣੇਗਾ ? ਜਾਂ ਐਕਟਰ ਬਣੇਗਾ ? ਜਾਂ ਵਕੀਲ ਬਣੇਗਾ ? ਜਾਂ ਕੀ ਬਣੇਗਾ ? ਕੁਝ ਆਖ ਵੀ ਨਾ।"

"ਪਹਿਲਾਂ ਇਕ ਵਾਰੀ ਸੁਪਨੇ ਵੇਖ ਕੇ ਸਬਕ ਸਿਖ ਲਿਆ ਏ ਤਾਂ ਫੇਰ ਉਹ ਹੀ ਗ਼ਲਤੀ ਕਰਾਏਂਗਾ ? ਇਹੋ ਜਿਹੀਆਂ ਹੁਣ ਕੋਈ ਆਸ਼ਾਵਾਂ ਨਹੀਂ, ਇਹੋ ਜਿਹੀ, ਤਾਕਤ ਵੀ ਨਹੀਂ। ਢਿੱਡ ਭਰ ਕੇ ਖਾਣਾ ਅਤੇ ਤਨ ਢੱਕਣ ਨੂੰ ਕਪੜਾ ਮਿਲ ਜਾਏ ਅਤੇ ਇੱਜ਼ਤ ਬਣੀ ਰਵ੍ਹੇ ਤਾਂ ਹੀ ਕਾਫ਼ੀ ਏ।"

ਠੰਢੀ ਸਾਹ ਭਰ ਕੇ ਉਹ ਮੇਰੇ ਕੋਲ ਬਹਿ ਗਈ। ਦੂਜੇ ਪਲ ਹੀ ਮੇਰੀ ਖ਼ੁਸ਼ੀ ਉੱਡ ਗਈ। ਦਿਲ ਨੂੰ ਇਕ ਚੀਸ ਜਿਹੀ ਵੱਜੀ।

"ਕਿਉਂ ? ਏਨੀ ਉਦਾਸ ਕਿਉਂ ਏਂ, ਭਾਨੂੰ ? ਜਦ ਤਕ ਮੈਂ ਹਾਂ ਤੇਰੀ ਤੇ ਤੇਰੇ ਬੱਚੇ ਲਈ ਕਿਸੇ ਵੀ ਚੀਜ਼ ਦੀ ਤੋਟ ਨਹੀਂ ਆਣ ਦਿਆਂਗਾ। ਤੇਰੇ ਪੁੱਤਰ ਨੂੰ ਇਕ ਬਹੁਤ ਵੱਡਾ ਡਾਕਟਰ ਬਣਾ ਕੇ ਤੈਨੂੰ ਸੌਂਪ ਦਿਆਂਗਾ। ਮੇਰੇ ਕੋਲ ਛੱਡੇਂਗੀ ਏਸ ਨੂੰ ?"

"ਲੈ ਜਾ ਸੂ। ਉਸ ਦੇ ਪਿਉ ਦਾ ਭਾਰ ਅੱਧਾ ਘਟ ਜਾਏਗਾ। ਬਾਕੀ ਦਾ ਅੱਧਾ ਘਟਣ ਦੀ ਵੀ ਕੋਈ ਉਮੀਦ ਤਾਂ ਨਹੀਂ।"

ਮੈਨੂੰ ਸੱਚ ਮੁਚ ਹੀ ਗ਼ੁੱਸਾ ਆ ਗਿਆ, "ਭਾਨੂੰ! ਮੈਂ ਤੈਨੂੰ ਕਦੋਂ ਦਾ ਆਖ ਰਿਹਾ ਹਾਂ ਕਿ ਤੂੰ ਇਹੋ ਜਿਹੀਆਂ ਗੱਲਾਂ ਨਾ ਕਰ ? ਫੇਰ ਉਹ ਹੀ ਗੱਲਾਂ, ਉਹੀ ਰੁਖ ? ਹਰ ਚੀਜ਼ ਨੂੰ ਤੂੰ ਏਨਾ ਗੰਭੀਰ ਕਿਉਂ ਸਮਝਦੀ ਏਂ ? ਆਪਣੇ ਪੁੱਤਰ ਨੂੰ ਬੋਝ ਸਮਝਣ ਵਾਲਾ ਪਿਉ ਵੀ ਕੋਈ ਹੁੰਦਾ ਏ ? ਇਸ ਗੱਲ ਨੂੰ ਤੇਰੇ ਕਹਿਣ ਤੇ ਕੋਈ ਮੰਨ ਲਵੇਗਾ ? ਏਸ ਤਰ੍ਹਾਂ ਦੂਜਿਆਂ ਨੂੰ ਹਮੇਸ਼ਾਂ ਮੰਦਾ ਸਮਝਣਾ ਕੀ ਠੀਕ ਏ।"

ਭਾਨੂੰ ਨੇ ਇਕ ਪਲ ਲਈ ਮੇਰੇ ਵਲ ਵੇਖਿਆ ਤੇ ਆਖਿਆ, "ਤੇਰਾ ਕਹਿਣਾ

ਬਿਲਕੁਲ ਠੀਕ ਏ । ਚੰਗੇ ਦਿਲ ਨੂੰ ਬੁਰੀ ਗੱਲ ਦਾ ਵਿਸ਼ਵਾਸ਼ ਦਿਵਾਣਾ ਵੀ ਔਖਾ ਏ । ਇਹ ਸਮਝਣਾ ਗ਼ਲਤ ਹੋਏਗਾ ਕਿ ਦੁਨੀਆਂ ਵਿਚ ਸਾਰੇ ਲੋਕ ਹੀ ਪਿਆਰ ਦੀ ਭਾਵਨਾ ਵੰਡਣ ਵਾਲੇ ਹੁੰਦੇ ਨੇ । ਮਾਂ ਪਿਉ, ਬੀਵੀ ਬੱਚੇ, ਪਿਆਰ ਭਰੇ ਹਿਰਦੇ ਲਈ ਸਾਰੇ ਹੀ ਬਰਾਬਰ ਨੇ । ਬੱਚੇ ਨੂੰ ਚੁਕ ਕੇ ਘੁੰਮਦੇ ਫਿਰਦੇ ਉਨ੍ਹਾਂ ਨੂੰ ਕਦੀ ਤੂੰ ਤੱਕਿਆ ਏ । ਸੜਕ ਉਪਰ ਟੁਰਣ ਵਾਲੇ ਲੋਕ ਵੀ ਬੱਚੇ ਨੂੰ ਦੇਖ ਕੇ ਉਸ ਨੂੰ ਪਿਆਰ ਨਾਲ ਪੁਚਕਾਰਨ ਲਗ ਪੈਂਦੇ ਨੇ । ਘਟੋ ਘਟ ਏਨਾ ਪਿਆਰ ਤਾਂ ਬੱਚੇ ਦੇ ਪਿਉ ਨੂੰ ਹੋਣਾ ਚਾਹੀਦਾ ਏ ਕਿ ਨਹੀਂ ?"

"ਗੱਲ ਤਾਂ ਠੀਕ ਹੀ ਏ, ਪਰ ਐਡੀ ਛੋਟੀ ਜਿਹੀ ਗੱਲ ...।"

"ਨਹੀਂ, ਵੀਰ । ਬੱਚੇ ਨੂੰ ਉਸ ਦਾ ਪਿਉ ਪਿਆਰ ਨਾਲ ਆਪਣੇ ਕੋਲ ਨਹੀਂ ਬੁਲਾਉਂਦਾ । ਇਸ ਗੱਲ ਨੂੰ ਛੋਟੀ ਸਮਝ ਕੇ ਮੈਂ ਬੇਰੁਖ ਨਹੀਂ ਹੋ ਸਕਦੀ। ਸਵੇਰੇ ਉਠਦੇ ਹੀ ਪਲੰਘ ਤੇ ਲੇਟੇ ਲੇਟੇ ਉਹ ਉਸ ਤੋਂ ਚਿੜ੍ਹ ਜਾਂਦੇ ਨੇ । ਮੈਂ ਤਾਂ ਪੰਜ ਵਜੇ ਹੀ ਉਠ ਕੇ ਪਿਛਵਾੜੇ ਚਲੀ ਜਾਂਦੀ ਹਾਂ । ਉਹ ਕਦੀ ਕਦੀ ਉਠ ਕੇ ਸਿੱਧਾ ਹੀ ਮੇਰੇ ਕੋਲ ਆ ਜਾਂਦਾ ਏ ਅਤੇ ਕਦੀ ਬੈਠਾ ਬੈਠਾ ਰੋ ਪੈਂਦਾ ਏ । ਇਸ ਨਾਲ ਸ਼੍ਰੀਮਾਨ ਹੁਰਾਂ ਦੀ ਨੀਂਦ ਖ਼ਰਾਬ ਹੋ ਜਾਂਦੀ ਏ । ਗੁੱਸੇ ਵਿਚ ਆ ਕੇ ਆਖਦੇ ਨੇ, 'ਛੀ ! ਕੰਮਬਖ਼ਤ ਕਿਸੇ ਜਹਾਨ ਦਾ । ਸਵੇਰੇ ਉਠਦਿਆਂ ਹੀ ਰੋਣ ਲਗ ਪੈਂਦਾ ਏ । ਸਭ ਉਹ ਹੀ ਲੱਛਣ ਨੇ, ਅਤੇ ਉਹ ਉਸ ਦੀ ਬਾਂਹ ਪਕੜ ਕੇ ਕਮਰੇ 'ਚੋਂ ਬਾਹਰ ਧੱਕਾ ਮਾਰ ਦਿੰਦੇ ਨੇ ਅਤੇ ਝਟ ਬੂਹਾ ਬੰਦ ਕਰ ਲੈਂਦੇ ਨੇ । ਅੱਠ ਵਜੇ ਤਕ ਬੂਹਾ ਨਹੀਂ ਖੁਲ੍ਹਦਾ । ਉਹ ਡਰ ਮਾਰਿਆ ਰੋਣ ਲਗ ਪੈਂਦਾ ਏ ਤਾਂ ਮੇਰੇ ਅੰਦਰ ਖਰਾਸ਼ ਜਿਹੀ ਹੁੰਦੀ ਏ । ਸਾਰੇ ਕੰਮ ਛੱਡ ਕੇ ਉਸ ਕੋਲ ਬਹਿ ਜਾਂਦੀ ਹਾਂ । ਅੱਖਾਂ ਵਿਚ ਅੱਥਰੂ ਛਲਕ ਪੈਂਦੇ ਨੇ । ਕਹਿੰਦੇ ਨੇ, ਅਕਸਰ ਬੱਚੇ ਆਪਣੇ ਪਿਉ ਦੀ ਛਾਤੀ ਉਤੇ ਹੀ ਸੌਂ ਜਾਂਦੇ ਨੇ । ਪਰ ਇਸ ਅਭਾਗੇ ਨੂੰ ਇਹ ਸੁਭਾਗ ਕਿਥੇ ਮਿਲਦਾ ਏ ? ਇਸ ਲਈ ਕਈ ਵਾਰੀ ਉਠਦੇ ਸਾਰ ਹੀ ਮੈਂ ਉਸ ਨੂੰ ਵੀ ਨਾਲ ਹੀ ਲੈ ਜਾਂਦੀ ਹਾਂ ਅਤੇ ਰਸੋਈ ਦੇ ਸਾਹਮਣੇ ਚਟਾਈ ਵਿਛਾ ਕੇ ਉਸ ਨੂੰ ਸਵਾ ਦਿੰਦੀ ਹਾਂ । ਛੋਟੇ ਬਾਲ ਦੇ ਰੋਣ ਨਾਲ ਸੌਂ ਨਾ ਸਕਣ ਵਾਲੇ ਇਹ ਨਾਜ਼ੁਕ ਮਿਜ਼ਾਜ ਆਦਮੀ ਤਾਸ਼ ਖੇਡਣ ਲਈ ਅੱਧੀ ਰਾਤ ਤਕ ਜਾਗ ਸਕਦੇ ਨੇ । ਦੂਜੇ ਲੋਕ ਉਂਗਲੀਆਂ ਚੁਕ ਚੁਕ ਕੇ ਇਹ ਗੱਲ ਆਖਣ ਭਾਵੇਂ ਨਾ ਉਨ੍ਹਾਂ ਦੀ ਅੰਤਰ ਆਤਮਾ ਅੱਖਾਂ ਮੀਟ ਕੇ ਸੌਂ ਜਾਂਦੀ ਏ ? ਫੇਰ ਉਹ ਖਾਣਾ ਖਾ ਰਹੇ ਹੋਣ ਜਾਂ ਕਾਫ਼ੀ ਪੀ ਰਹੇ ਹੋਣ ਤਾਂ ਆਲੇ ਦੁਆਲੇ ਕਿਤੇ ਵੀ ਉਸ ਦਾ ਪਰਛਾਵਾਂ ਤਕ ਨਹੀਂ ਪੈਣਾ ਚਾਹੀਦਾ । ਪਤਾ ਨਹੀਂ ਉਹ ਕੀ ਕਰ ਬੈਠਣ, ਉਸ ਨੂੰ ਉਨ੍ਹਾਂ ਦੇ ਖਾਣੇ ਦੇ ਮੁੱਕਣ ਤਕ ਪਿਛਵਾੜੇ ਵਿਚ ਘੁੰਮਾਣਾ ਹੋਏਗਾ । ਪਰ ਖਾਣਾ ਲਗਾਣ ਲਈ ਤਾਂ ਮੈਨੂੰ ਉਨ੍ਹਾਂ ਕੋਲ ਹੀ ਰਹਿਣਾ ਪਏਗਾ । ਜੇਕਰ ਉਹ ਮੇਰੇ ਮਗਰ ਆ ਜਾਂਦਾ ਏ ਤਾਂ ਉਹ ਗੁੱਸੇ ਨਾਲ ਭਰ ਜਾਂਦੇ ਨੇ ਤੇ ਆਖਦੇ ਨੇ, "ਕੰਬਖ਼ਤ ਦੇ ਪੈਰ ਟੁੱਟ

ਕਿਉਂ ਨਹੀਂ ਜਾਂਦੇ, ਇਹ ਲੰਙੜਾ ਹੋ ਜਾਏ ਤਾਂ ਚੰਗਾ ਏ।"

"ਮੈਨੂੰ ਜੋ ਮਰਜ਼ੀ ਨੇ ਆਖਣ ਮੈਂ ਸਹਿ ਸਕਦੀ ਹਾਂ, ਪਰ ਉਸ ਨੂੰ ਇਸ ਤਰ੍ਹਾਂ ਡਾਂਟਣਾ ਮੈਂ ਬਰਦਾਸ਼ਤ ਨਹੀਂ ਕਰ ਸਕਦੀ। ਉਸ ਵੇਲੇ ਜੇ ਮੈਂ ਕੁਝ ਆਖਾਂ ਤਾਂ ਉਹ ਖਾਣਾ ਛੱਡ ਕੇ ਟੁਰ ਜਾਣਗੇ। ਇਹ ਗੱਲ ਮੈਨੂੰ ਪਤਾ ਏ। ਫੇਰ ਵੀ ਮੈਂ ਚੁੱਪ ਨਾ ਰਹਿ ਸਕੀ, "ਅਵਾਰਿਆਂ ਵਾਂਗ ਸੈਰ ਸਪਾਟਾ ਕਰਨ ਲਈ ਨਾ ਸਹੀ, ਘਟੋ ਘਟ ਉਸ ਨੂੰ ਆਪਣੀ ਰੋਜ਼ੀ ਕਮਾਉਣ ਲਈ ਤਾਂ ਆਪਣੇ ਪੈਰਾਂ ਦੀ ਲੋੜ ਹੈ ਹੀ ਨਾ। ਉਸ ਦਾ ਭਾਰ ਤੁਹਾਡੇ ਸਿਰ ਉਪਰ ਤਾਂ ਨਹੀਂ ਪਏਗਾ। ਉਸ ਬਾਰੇ ਬਗ਼ੈਰ ਸੋਚਿਆਂ ਸਮਝਿਆਂ ਬੁਰਾ-ਭਲਾ ਕੁਝ ਨਾ ਆਖਿਆ ਕਰੋ।"

"ਕਹਾਂਗਾ ਤਾਂ ਕੀ ਕਰੇਂਗੀ ?"

"ਕੁਝ ਵੀ ਨਹੀਂ, ਕੇਵਲ ਤੁਹਾਨੂੰ ਬੇਨਤੀ ਕਰਦੀ ਹਾਂ ਕਿ ਇਹੋ ਜਿਹੀ ਗੱਲ ਨਹੀਂ ਕਰਨੀ ਚਾਹੀਦੀ।"

ਏਨੇ ਦਿਨਾਂ ਮਗਰੋਂ ਅਜ ਤੂੰ ਮੈਨੂੰ ਉਪਦੇਸ਼ ਦੇਣ ਆਈ ਏਂ। ਤੂੰ ਕੋਈ ਗੱਲ ਆਖੇਂ ਤਾਂ ਮੈਂ ਸੁਣਾਂ, ਇਹ ਏਸ ਜੀਵਨ ਵਿਚ ਸੰਭਵ ਨਹੀਂ ਤੂੰ ਇੰਨਾ ਸਮਝ ਲੈ।"

"ਕਦੀ ਕਦੀ ਮੇਰੀ ਹਾਲਤ ਬਰਦਾਸ਼ਤ ਦੀਆਂ ਸਭ ਹੱਦਾਂ ਪਾਰ ਕਰ ਜਾਂਦੀ ਏ।"

"ਜੀਜਾ ਜੀ ਕੀ ਐਡੀਆਂ ਝੱਲੀਆਂ ਗਲਾਂ ਕਰਦੇ ਨੇ।"

"ਤੈਨੂੰ ਯਕੀਨ ਹੋਵੇ ਭਾਵੇਂ ਨਾ, ਮੇਰੀ ਗੱਲ ਸੁਣ ਤਾਂ ਲੈ। ਜਦ ਤਕ ਉਹ ਘਰ ਵਿਚ ਰਹਿੰਦੇ ਨੇ, ਬੱਚੇ ਨੂੰ ਰੋਣਾ ਨਹੀਂ ਚਾਹੀਦਾ, ਰੌਲਾ ਨਹੀਂ ਪਾਉਣਾ ਚਾਹੀਦਾ, ਖਡਾਉਣੇ ਇਧਰ-ਉਧਰ ਨਹੀਂ ਸੁੱਟਣੇ ਚਾਹੀਦੇ, ਆਵਾਜ਼ ਨਹੀਂ ਕਢਣੀ ਚਾਹੀਦੀ। ਉਸ ਨੂੰ ਸੌਂ ਜਾਣਾ ਚਾਹੀਦਾ ਏ ਜਾਂ ਚੁੱਪ ਚਾਪ ਬਹਿ ਜਾਣਾ ਚਾਹੀਦਾ ਏ, ਖੇਡਣ ਵਿਚ ਬਿਲਕੁਲ ਰੌਲਾ ਨਹੀਂ ਪਾਉਣਾ ਚਾਹੀਦਾ, ਘਰ ਵਿਚ ਪੂਰੀ ਤਰ੍ਹਾਂ ਸ਼ਾਂਤੀ ਹੋਣੀ ਚਾਹੀਦੀ ਏ। ਇਹੋ ਉਨ੍ਹਾਂ ਦਾ ਹੁਕਮ ਏ। ਇਸ ਦੇ ਉਲਟ ਜੇ ਉਹ ਰੌਲਾ ਪਾਉਂਦਿਆਂ ਖੇਡਣ ਲਗ ਜਾਏ, ਭੁੱਖ ਲਗਣ ਤੇ ਖਾਣ ਲਈ ਕੁਝ ਮੰਗੇ, ਕਿਸੇ ਚੀਜ਼ ਲਈ ਜ਼ਿੱਦ ਕਰੇ, ਨੀਂਦ ਆ ਰਹੀ ਹੋਵੇ ਸੂ ਤਾਂ ਪਰੇਸ਼ਾਨ ਕਰੇ ਤਾਂ ਇਨ੍ਹਾਂ ਸਾਰੀਆਂ ਗੱਲਾਂ ਲਈ ਮੈਨੂੰ ਕਸੂਰਵਾਰ ਠਹਿਰਾਇਆ ਜਾਂਦਾ ਏ। ਮਨ ਲਉ ਕਿ ਮੈਨੂੰ ਛੱਡ ਕੇ ਏਸ ਦੁਨੀਆਂ ਵਿਚ ਕਿਸੇ ਨੇ ਬੱਚੇ ਨੂੰ ਜਨਮ ਹੀ ਨਹੀਂ ਦਿਤਾ। ਸ਼ਾਇਦ ਮੈਂ ਬਹੁਤੇ ਲਾਡ ਪਿਆਰ ਨਾਲ ਬੱਚੇ ਨੂੰ ਵਿਗਾੜ ਰਹੀ ਹਾਂ। ਡਿਸਪਲਨ ਵਿਚ ਰਖ ਕੇ ਉਸ ਨੂੰ ਸੰਭਾਲ ਕੇ ਨਹੀਂ ਰਖਦੀ, ਸ਼ਾਇਦ ਉਸ ਨੂੰ ਘੜੀ ਘੜੀ ਰੋਣਾ ਮੈਂ ਹੀ ਸਿਖਾਇਆ ਏ, ਇਹ ਸਭ ਕੁਝ ਕੀ ਠੀਕ ਏ ?" ਭਾਨੂੰ ਨੇ ਮੇਰੇ ਕੋਲੋਂ ਪੁੱਛਿਆ। ਮੇਰੇ ਉਤੇ ਕੀੜੀਆਂ ਜਿਹੀਆਂ ਟੁਰਨ ਲਗੀਆਂ।

"ਚੰਗਾ, ਹੋਰ ਦਸ।"

"ਇਕ ਵਾਰੀ ਉਸ ਦੀ ਤਬੀਅਤ ਖ਼ਰਾਬ ਸੀ। ਕੋਈ ਚੀਜ਼ ਨਾ ਪਚਣ ਕਰ ਕੇ

ਉਸ ਨੂੰ ਦਸਤ ਲਗ ਗਏ ਸਨ। ਦੋ ਤਿੰਨ ਦਿਨ ਇਧਰ-ਉਧਰ ਦੀ ਦੁਆਈ ਦਿਤੀ ਪਰ ਕੋਈ ਫ਼ਾਇਦਾ ਨਹੀਂ ਹੋਇਆ, ਸਗੋਂ ਉਹ ਹੋਰ ਵੀ ਕਮਜ਼ੋਰ ਹੋ ਗਿਆ। ਤਾਂ ਨਿਰਾਸ਼ ਹੋ ਕੇ ਮੈਂ ਉਨ੍ਹਾਂ ਨੂੰ ਆਖਿਆ, "ਬਿੱਟੂ ਨੂੰ ਡਾਕਟਰ ਕੋਲ ਲੈ ਜਾਣਾ ਚਾਹੀਦਾ ਏ।" ਉਸ ਵੇਲੇ ਉਨ੍ਹਾਂ ਕੀ ਆਖਿਆ, ਪਤਾ ਏ, 'ਥੋੜੀਆਂ ਜਹੀਆਂ ਨਿੱਛਾਂ ਆਉਣ ਲਗੀਆਂ ਤਾਂ ਡਾਕਟਰ ਕੋਲ, ਦੌੜਨ ਲਈ ਆਖਦੀ ਹੋ। ਡਾਕਟਰ ਨੂੰ ਪੈਸੇ ਦਿਤੇ ਬਗ਼ੈਰ ਤੈਨੂੰ ਚੈਨ ਨਹੀਂ। ਗਵਾਂਢ ਵਾਲੀ ਮਾਂ ਜੀ ਕੋਲੋਂ ਕੁਝ ਲੈ ਲੈ ਅਤੇ ਅਦਰੱਕ-ਵਦਰੱਕ ਦਾ ਰੱਸ ਪਿਲਾ ਕੇ ਵੇਖ। ਮੇਰੇ ਦਫ਼ਤਰ ਜਾਣ ਦਾ ਵਕਤ ਹੋ ਗਿਆ ਏ। ਜੇਕਰ ਜ਼ਿਆਦਾ ਬੀਮਾਰ ਹੋ ਗਿਆ ਤਾਂ ਕਲ੍ਹ ਵੇਖੀ ਜਾਏਗੀ' ?

ਮੈਂ ਤਿਲਮਿਲਾ ਉਠੀ।

ਦੋ ਦਿਨ ਤੋਂ ਤਾਂ ਇਹੋ ਜਿਹੀਆਂ ਚੀਜ਼ਾਂ ਦੇ ਰਹੀ ਹਾਂ, ਪਰ ਕੋਈ ਫ਼ਾਇਦਾ ਨਹੀਂ ਹੋਇਆ। ਬਿੱਟੂ ਨੂੰ ਤਾਂ ਅੱਖਾਂ ਖੋਲ੍ਹਣ ਨਾਲ ਵੀ ਥਕਾਵਟ ਜਿਹੀ ਹੋ ਰਹੀ ਏ। ਹੋਰ ਵੀ ਜ਼ਿਆਦਾ ਹੋ ਜਾਣ ਦਾ ਕੀ ਮਤਲਬ ? ਅਤੇ ਹੋਰ ਕੀ ਹੋਣਾ ਚਾਹੀਦਾ ਏ ?"

"ਰਾਮ ਰਾਮ। ਹਰ ਗੱਲ ਤੇ ਕਿਉਂ ਇੰਜ ਬਹਿਸ ਕਰਦੀ ਏਂ ? ਦੋ ਦਿਨ ਤੋਂ ਏਸੇ ਤਰ੍ਹਾਂ ਏ, ਅਜ ਉਸ ਨੂੰ ਕੁਝ ਨਹੀਂ ਹੁੰਦਾ ਸ਼ਾਮ ਨੂੰ ਤੱਕਾਂਗੇ।

'ਤੱਕਾਂਗੇ। ਉਸ ਦੇ ਸਵਾਸਾਂ ਨੂੰ ਹਵਾ ਵਿਚ ਰਲਦੇ ਵੀ ਤੱਕੋਗੇ। ਇਹ ਨਹੀਂ ਹੋ ਸਕਦਾ। ਮੈਂ ਇੰਜ ਹੋਣ ਨਹੀਂ ਦਿਆਂਗੀ। ਮੈਂ ਪੂਰੀ ਪੂਰੀ ਕੋਸ਼ਸ਼ ਕਰਾਂਗੀ।' "ਝਟ ਬਿੱਟੂ ਨੂੰ ਝੋਲੀ ਵਿਚ ਪਾ ਕੇ ਮੈਂ ਰਿਕਸ਼ਾ ਲੈ ਕੇ ਟੁਰ ਪਈ। ਇਕ ਦੁਕਾਨ ਤੇ ਆਪਣੀ ਮੁੰਦਰੀ ਸਸਤੇ ਭਾਅ ਵੇਚ ਕੇ ਡਾਕਟਰ ਕੋਲ ਪਹੁੰਚ ਗਈ। ਬੱਚੇ ਨੂੰ ਇੰਜਕਸ਼ਨ ਲਗਵਾਇਆ, ਦਵਾਈ ਪਿਲਾਈ ਅਤੇ ਸਵਾ ਦਿਤਾ ਤਾਂ ਮੈਨੂੰ ਬੜਾ ਚੈਨ ਆਇਆ। ਮੈਨੂੰ ਫ਼ਖ਼ਰ ਹੋਇਆ ਕਿ ਮੇਰੇ ਬੱਚੇ ਦੀ ਮਾਂ ਤਾਂ ਹੈ। ਮਗਰੋਂ ਇਸ ਉਤੇ ਬਹੁਤ ਬਹਿਸ ਹੋਈ, ਇਹ ਵਖਰੀ ਗੱਲ ਏ। ਉਨ੍ਹਾਂ ਦਾ ਕਹਿਣਾ ਸੀ ਕਿ ਮੈਂ ਘਰ ਛੱਡ ਕੇ ਬਾਹਰ ਜਾ ਕੇ ਉਨ੍ਹਾਂ ਦੀ ਬੇਇੱਜ਼ਤੀ ਕਰ ਰਹੀ ਹਾਂ। ਹੁਣ ਦੱਸ, ਹਰ ਪਿਉ ਆਪਣੇ ਪੁੱਤਰ ਨੂੰ ਪਿਆਰ ਕਰਦਾ ਏ ?"

"ਕਿਸ ਤਰ੍ਹਾਂ ਆਖਾਂ ? ਇਹੋ ਜਿਹੀਆਂ ਗੱਲਾਂ ਤਾਂ ਸੁਣਨ ਵਿਚ ਵੀ ਅਜੀਬ ਲਗ ਰਹੀਆਂ ਨੇ।" "ਜਿਹੜਾ ਪਿਉ ਆਪਣੇ ਬੱਚੇ ਨੂੰ ਛਾਤੀ ਨਾਲ ਵੀ ਨਹੀਂ ਲਗਾ ਸਕਦਾ ਉਹ ਪਿਉ ਕਿਹੋ ਜਿਹਾ ਹੋਇਆ ? ਛੋਟੇ ਬਾਲ ਦੇ ਮੌਜ ਮੇਲੇ ਵਿਚ ਆਨੰਦ ਮਾਣਨ ਵਿਚ ਜਿਹੜਾ ਸਵਾਦ ਨਹੀਂ ਲੈ ਸਕਦਾ ਉਹ ਵੀ ਕੋਈ ਮਨੁੱਖ ਏ ? ਜੇਕਰ ਏਕਾਂਤ ਦਾ ਐਡਾ ਵੱਡਾ ਪ੍ਰੇਮੀ ਏ ਤਾਂ ਆਖ਼ਰ ਉਸ ਪਰਿਵਾਰ ਦੀ ਅਵਸਥਾ ਨੂੰ ਸਵੀਕਾਰ ਹੀ ਕਿਉਂ ਕੀਤਾ ? ਇਕ ਸਾਲ ਦੇ ਬੱਚੇ ਨੂੰ ਡਿਸਿਪਲਨ ਦਾ ਸਬਕ ਦੇਣ ਵਾਲਾ ਬੰਦਾ ਚੌਵੀ ਘੰਟੇ ਘਰ ਛੱਡ ਕੇ ਬਾਹਰ ਕਿਉਂ ਘੁੰਮਦਾ ਫਿਰਦਾ ਏ ? ਪੈਸੇ ਦੇ ਲਾਲਚ ਵਿਚ ਆਪਣੇ

ਬੱਚੇ ਵਲ ਅਣਗਹਿਲੀ ਕਰਨ ਵਾਲਾ ਬੰਦਾ ਸੈਂਕੜੇ ਰੁਪਏ ਫ਼ਜ਼ੂਲ ਕੰਮਾਂ ਵਿਚ ਗਵਾਂ ਦਿੰਦਾ ਏ ? ਫ਼ਜ਼ੂਲ ਦੀਆਂ ਇਨ੍ਹਾਂ ਗੱਲਾਂ ਦਾ ਮੈਂ ਕੀ ਮਤਲਬ ਕੱਢਾਂ ? ਜੇਕਰ ਬਚਪੱਨ ਤੋਂ ਹੀ ਉਨ੍ਹਾਂ ਦੇ ਮਾਂ ਪਿਉ ਨਹੀਂ ਸਨ ਤਾਂ ਆਪਣੇ ਬੱਚੇ ਨਾਲ ਘਿਰਣਾ ਕਿਉਂ ਕਰਨੀ ਚਾਹੀਦੀ ਏ ? ਸਗੋਂ ਇਸ ਲਈ ਹੋਰ ਵੀ ਵਧ ਮਮਤਾ ਉਨ੍ਹਾਂ ਵਿਚ ਹੋਣੀ ਚਾਹੀਦੀ ਏ। ਜ਼ਿੰਦਗੀ ਵਿਚ ਉਹ ਆਦਮੀ ਪਿਆਰ ਕਿਸ ਨਾਲ ਕਰਦਾ ਏ ?"

"ਕਿਉਂ ਵੀਰ ਬੋਲਦਾ ਕਿਉਂ ਨਹੀਂ ?"

"ਬੋਲਣ ਲਈ ਰਹਿ ਹੀ ਕੀ ਗਿਆ ਏ, ਭਾਨੂੰ ?" ਤੂ ਮਾਂ ਏਂ, ਸਭ ਕੁਝ ਤੂੰ ਆਪ ਵੇਖ ਲਵੇਂਗੀ ਇਹੋ ਸਮਝ ਕੇ ਉਹ ਨਿੱਕੀਆਂ ਨਿੱਕੀਆਂ ਗੱਲਾਂ ਵਿਚ ਦਖ਼ਲ ਨਹੀਂ ਦਿੰਦੇ ਹੋਣਗੇ। ਨਹੀਂ ਤਾਂ ਉਨ੍ਹਾਂ ਨੂੰ ਆਪਣੇ ਪੁੱਤਰ ਨਾਲ ਘਿਰਣਾ ਕਿਉਂ ਹੋਏਗੀ, ਤੂੰ ਹੀ ਦਸ ?"

ਭਾਨੂੰ ਨੂੰ ਗ਼ੁੱਸਾ ਆ ਗਿਆ। "ਵਿਆਹ ਕਰ ਕੇ ਆਪਣੇ ਸਾਰੇ ਪਰਿਵਾਰ ਦੀ ਜ਼ਿਮੇਵਾਰੀ ਆਪ ਸਾਂਭਣ ਦੀ ਇਸ ਹਾਲਤ ਵਿਚ ਵੀ ਕੀ ਉਸ ਆਦਮੀ ਵਿਚ ਤਬਦੀਲੀ ਆਉਣੀ ਜ਼ਰੂਰੀ ਨਹੀਂ ਏ ?"

"ਤੂੰ ਵੀ ਉਹ ਹੀ ਗੱਲ ਕਹਿੰਦਾ ਏਂ ?"

"ਥੋੜਾ ਚਿਰ ਰੁਕ ਕੇ ਭਾਨੂੰ ਫਿਰ ਆਖਿਆ, "ਵੀਰ, ਜੇਕਰ ਸ਼ਾਰਦਾ ਮੇਰੀ ਹਾਲਤ ਵਿਚ ਹੁੰਦੀ ਤਾਂ ਤੂੰ ਸ਼ਾਇਦ ਏਨਾ ਨਿਸਚਿੰਤ ਹੋ ਕੇ ਨਾ ਬੈਠਦਾ।

ਠੀਕ ਏ, ਹੁਣ ਮੈਂ ਸਮਝ ਰਹੀ ਸਾਂ ਕਿ ਇਸ ਸੰਸਾਰ ਵਿਚ ਮੇਰਾ ਇਕ ਭਰਾ ਏ ਜਿਸ ਸਾਹਮਣੇ ਮੈਂ ਆਪਣਾ ਦੁਖ-ਸੁਖ ਪ੍ਰਗਟ ਕਰ ਸਕਦੀ ਹਾਂ ਤੇ ਉਸ ਨੂੰ ਘਟੋ ਘਟ ਮੈਂ ਆਪਣੀ ਕਹਾਣੀ ਸੁਣਾ ਕੇ ਮਨ ਦਾ ਭਾਰ ਹਲਕਾ ਕਰ ਸਕਾਂਗੀ। ਇਹ ਹੀ ਉਮੀਦ ਲੈ ਕੇ ਮੈਂ ਹੁਣ ਤਕ ਜੀ ਰਹੀ ਹਾਂ। ਘਟੋ ਘਟ ਤੂੰ ਇੰਨਾਂ ਤਾਂ ਕਹਿ ਦਿੰਦਾ ਕਿ ਮੈਂ ਤੇਰੇ ਦੁਖ-ਦਰਦ ਨੂੰ ਸਮਝਦਾ ਹਾਂ ਤਾਂ ਮੈਨੂੰ ਕੁਝ ਤਸੱਲੀ ਹੋ ਜਾਂਦੀ। ਹੁਣ ਏਸ ਦੁਨੀਆਂ ਵਿਚ ਮੇਰਾ ਕੋਈ ਨਹੀਂ, ਕੋਈ ਨਹੀਂ।"

ਭਾਨੂੰ ਗੋਡਿਆਂ ਵਿਚ ਸਿਰ ਰਖ ਕੇ ਸਿਸਕੀਆਂ ਭਰਨ ਲਗੀ ਤਾਂ ਮੈਂ ਪਾਗਲ ਜਿਹਾ ਹੋ ਗਿਆ। ਮੇਰੀਆਂ ਅੱਖਾਂ ਭਰ ਆਈਆਂ। ਮੈਂ ਭਾਨੂੰ ਦਾ ਹੱਥ ਜ਼ੋਰ ਨਾਲ ਪਕੜ ਲਿਆ।

"ਭਾਨੂੰ। ਭੈਣ। ਤੂੰ ਮੈਨੂੰ ਬਿਲਕੁਲ ਹੀ ਗਲਤ ਸਮਝਿਆ ਏ, ਭਾਨੂੰ।"

ਭਾਨੂੰ ਨੇ ਸਿਰ ਚੁਕ ਕੇ ਤੱਕਿਆ, "ਤੇਰੇ ਅੰਦਰ ਕੋਈ ਦਰਦ ਏ ਜਿਹੜਾ ਤੈਨੂੰ ਅਸ਼ਾਂਤ ਕਰ ਰਿਹਾ ਏ, ਇਸ ਗੱਲ ਦਾ ਮੈਨੂੰ ਕਾਫ਼ੀ ਚਿਰ ਤੋਂ ਪਤਾ ਸੀ। ਪਰ ਤੇਰੇ ਕੋਲੋਂ ਪੁੱਛਣ ਦੀ ਹਿੰਮਤ ਹੀ ਨਹੀਂ ਹੋਈ। ਕੀ ਤੈਨੂੰ ਪਤਾ ਏ, ਕਿ ਅੱਜ ਤੇਰੀਆਂ ਸਾਰੀਆਂ ਗੱਲਾਂ ਸੁਣ ਕੇ ਮੇਰਾ ਦਿਲ ਕਿੰਨਾ ਬੇਚੈਨ ਹੋ ਰਿਹਾ ਏ ? ਕੀ ਤੂੰ ਸਮਝ

ਸਕਦੀ ਏ ਕਿ ਤੇਰੀਆਂ ਅੱਖਾਂ 'ਚੋਂ ਵਗਣ ਵਾਲੇ ਅੱਥਰੂ ਮੇਰੇ ਦਿਲ ਨੂੰ ਕਿੰਜ ਚੀਰ ਰਹੇ ਨੇ । ਕੀ ਤੂੰ ਸਮਝਦੀ ਏ ਕਿ ਮੈਂ ਤੇਰੇ ਦੁਖ-ਦਰਦ ਨੂੰ ਸਮਝ ਨਹੀਂ ਸਕਿਆ ? ਪਰ ਆਪਣੇ ਸਾਰੇ ਖ਼ਿਆਲ ਤੈਨੂੰ ਦਸ ਕੇ ਤੈਨੂੰ ਹੋਰ ਦੁਖੀ ਕਰਨ ਹਾ ਕੀ ਫ਼ਾਇਦਾ ਏ ? ਤੇਰਾ ਕੋਮਲ ਦਿਲ ਜੇਕਰ ਡੋਲ ਜਾਏ ਅਤੇ ਤੇਰੇ ਪਤੀ ਵਲੋਂ ਤੇਰਾ ਮਨ ਫਿਰ ਜਾਏ ਤਾਂ ਟੁੱਟਿਆ ਹੋਇਆ ਸ਼ੀਸ਼ਾ ਫਿਰ ਜੁੜ ਨਹੀਂ ਸਕਦਾ । ਤੇਰੇ ਮਨ ਨੂੰ ਬੇਚੈਨ ਕਰਨ ਵਾਲਾ ਕੰਮ ਮੈਂ ਕਿੰਜ ਕਰਾਂ ? ਏਨੇ ਦਿਨਾਂ ਦੇ ਪਿਆਰ ਨੂੰ ਤੂੰ ਕਿੰਨਾਂ ਹੌਲਾ ਬਣਾ ਦਿਤਾ ਏ ਭਾਨੂੰ ।"

"ਵੀਰ," ਕਹਿੰਦਿਆਂ ਭਾਨੂੰ ਲਗਾਤਾਰ ਵੇਖਦੀ ਹੀ ਚਲੀ ਗਈ ।

"ਭਾਨੂੰ! ਸ਼ਾਰਦਾ ਮੇਰੀ ਸੱਕੀ ਭੈਣ ਜ਼ਰੂਰ ਏ, ਪਰ ਸ਼ਾਰਦਾ ਨੂੰ ਕਿਸੇ ਗੱਲ ਵਿਚ ਮੇਰੀ ਸਹਾਇਤਾ ਦੀ ਲੋੜ ਨਹੀਂ । ਉਸ ਨੂੰ ਜਿਹੜਾ ਕਪੜਾ ਪਸੰਦ ਹੋਵੇ, ਜਿਹੜਾ ਗਹਿਣਾ ਪਸੰਦ ਹੋਵੇ, ਸਾਰੀਆਂ ਚੀਜ਼ਾਂ ਉਸ ਨੂੰ ਪਾਪਾ ਤੇ ਮੰਮੀ ਕੋਲੋਂ ਹੀ ਮਿਲ ਜਾਂਦੀਆਂ ਨੇ । ਸ਼ਾਰਦਾ ਦਾ ਦਿਲ ਤੇਰੇ ਦਿਲ ਵਾਂਗ ਐਡਾ ਕੋਮਲ ਵੀ ਨਹੀਂ । ਇਹੋ ਜਿਹੇ ਲੋਕਾਂ ਦਾ ਮਨ ਕਦੀ ਵੀ ਦੁਖੀ ਨਹੀਂ ਹੁੰਦਾ । ਭਰਾ ਦੇ ਰੂਪ ਵਿਚ ਜੇ ਮੈਂ ਕਿਸੇ ਦੇ ਕੰਮ ਆ ਸਕਦਾ ਹਾਂ ਤਾਂ ਸਿਰਫ਼ ਤੇਰੇ ।"

"ਮੈਨੂੰ ਮਾਫ਼ ਕਰ ਦਿਓ, ਵੀਰ ! ਜੋਸ਼ ਵਿਚ ਆ ਕੇ ਮੈਂ ਸੋਚਿਆ ਕਿ ਮੇਰਾ ਕੋਈ ਨਹੀਂ, ਪਰ ਇਹ ਗੱਲ ਠੀਕ ਨਹੀਂ । ਤੂੰ ਆਪ ਹੀ ਆਖਦਾ ਏਂ ਕਿ ਤੇਰੇ ਵਿਚ ਭਾਵੁਕਤਾ ਬਹੁਤ ਏ । ਮੇਰੇ ਲਈ ਇਕ ਤੇਰਾ ਹੀ ਸਹਾਰਾ ਏ । ਤੈਨੂੰ ਛੱਡ ਕੇ ਮੈਨੂੰ ਪਿਆਰ ਕਰਨ ਵਾਲਾ ਹੋਰ ਕੋਈ ਨਹੀਂ"," ਭਾਨੂੰ ਨੇ ਮੇਰਆਂ ਅੱਖਾਂ ਪੂੰਝਦਿਆਂ ਆਖਿਆ ।

ਮੈਂ ਉਸ ਦੇ ਹੱਥ ਨੂੰ ਥੰਮਦਿਆਂ ਆਖਿਆ, "ਗ਼ਲਤ ਆਖ ਰਹੀ ਏਂ, ਭਾਨੂੰ । ਮੈਂ ਜੀਜਾ ਜੀ ਦੇ ਮਗਰੋਂ ਹੀ ਹਾਂ । ਕਿਸੇ ਵੀ ਬੰਦੇ ਨੂੰ ਐਡੀ ਛੇਤੀ ਤਿਆਗਣਾ ਨਹੀਂ ਚਾਹੀਦਾ । ਤੇਰਾ ਬੁਰਾ-ਭਲਾ, ਸਭ ਦੁਖ-ਦੁਖ ਵੇਖਣ ਦੀ ਜ਼ਿਮੇਂਵਾਰੀ ਜੀਜਾ ਜੀ ਉਤੇ ਹੀ ਹੈ ।"

ਭਾਨੂੰ, ਵਿਆਕੁਲ ਹੋ ਕੇ ਮੁਸਕਰਾਈ, "ਮੇਰੇ ਬੁਰੇ-ਭਲੇ, ਤੇ ਦੁਖ-ਸੁਖ ਦਾ ਇਸ ਜੀਵਨ ਵਿਚ ਕੁਝ ਨਹੀਂ ਹੋਣਾ, ਵੀਰ ।" ਮੇਰੀਆਂ ਇਨ੍ਹਾਂ ਗੱਲਾਂ ਨਾਲ ਤੇਰਾ ਮਨ ਉਕਤਾ ਰਿਹਾ ਹੋਵੇਗਾ", ਭਾਨੂੰ ਨੇ ਥੋੜਾ ਚਿਰ ਅਟਕ ਕੇ ਆਖਿਆ ।

ਹੋਰ ਸੁਣਨ ਦੀ ਇੱਛਾ ਪ੍ਰਗਟ ਕਰਨ ਦੀ ਨਜ਼ਰ ਨਾਲ ਮੈਂ ਭਾਨੂੰ ਵਲ ਤੱਕਿਆ । ਮੈਨੂੰ ਸ਼ੱਕ ਸੀ ਕਿ ਪਤਾ ਨਹੀਂ ਫੇਰ ਕੀ ਸੁਣਨਾ ਪੈ ਜਾਏ ।

"ਜਦ ਬਿੱਟੂ ਜੰਮਣ ਵਾਲਾ ਸੀ ਤਾਂ ਮੈਨੂੰ ਇਕ ਵਾਰੀ ਬੁਖਾਰ ਚੜ੍ਹ ਗਿਆ । ਉਹ ਰਾਤ ਨੂੰ ਜਦ ਘਰ ਆਏ ਤਾਂ ਮੈਂ ਪਲੰਘ ਤੇ ਲੇਟੀ ਹੋਈ ਸਾਂ, ਉਨ੍ਹਾਂ ਪੁੱਛਿਆ, 'ਲੇਟੀ ਕਿਉਂ ਏਂ' ?"

"ਕੁਝ ਬੁਖ਼ਾਰ ਜਿਹਾ ਲਗਦਾ ਏ। ਸਿਰ ਵੀ ਦਰਦ ਏ।"

"ਅੱਜ ਰਾਤੀਂ ਖਾਣਾ ਨਾ ਖਾਈਂ, ਕਲ੍ਹ ਸਵੇਰ ਤਕ ਠੀਕ ਹੋ ਜਾਏਗੀ।" ਮੇਰੇ ਸਰੀਰ ਨੂੰ ਹੱਥ ਲਗਾ ਕੇ ਵੀ ਨਹੀਂ ਤੱਕਿਆ। ਮੈਨੂੰ ਠੰਢ ਜਿਹੀ ਲਗ ਰਹੀ ਸੀ ਮੈਂ ਚਾਦਰ ਕਰ ਲਈ।

"ਰਾਤ ਨੂੰ ਜਦ ਮੇਰੀ ਨੀਂਦ ਖੁਲ੍ਹੀ ਤਾਂ ਬੱਤੀ ਜਗ ਰਹੀ ਸੀ ਤੇ ਉਹ ਪਲੰਘ ਉਤੇ ਨਹੀਂ ਸਨ। ਬਾਹਰ ਬੂਹੇ ਭੀੜੇ ਹੋਏ ਸਨ। ਇਹ ਕੋਈ ਮੇਰੇ ਲਈ ਨਵੀਂ ਗੱਲ ਨਹੀਂ ਸੀ। ਫੇਰ ਵੀ ਉਸ ਵੇਲੇ ਡਰ ਨਾਲ ਦਿਲ ਕੰਬਣ ਲਗਾ। ਝੱਟ ਪੱਟ ਬੂਹੇ ਬੰਦ ਕਰ ਕੇ ਆਉਂਦਿਆਂ, ਕੁਝ ਕਮਜ਼ੋਰੀ ਜਿਹੀ ਲਗੀ ਤੇ ਸਰੀਰ ਪਸੀਨਾ ਪਸੀਨਾ ਹੋ ਗਿਆ। ਤ੍ਰੇਹ ਬਹੁਤ ਲਗ ਰਹੀ ਸੀ। ਇਸ ਲਈ ਠੰਢਾ ਪਾਣੀ ਪੀ ਕੇ ਲੇਟ ਗਈ, ਪਰ ਨੀਂਦ ਨਹੀਂ ਸੀ ਆ ਰਹੀ। ਬਾਰਾਂ ਵੱਜਣ ਵਾਲੇ ਸਨ ਤਾਂ ਉਨ੍ਹਾਂ ਦੀ ਆਵਾਜ਼ ਸੁਣ ਕੇ ਮੈਂ ਬੂਹਾ ਖੋਲ੍ਹਿਆ। "ਇਹ ਸੋਚ ਕੇ ਗਿਆ ਸਾਂ ਕਿ ਮੈਂ ਹੁਣੇ ਆ ਜਾਵਾਂਗਾ ਪਰ ਦੇਰ ਹੋ ਗਈ। ਬੁਖ਼ਾਰ ਦਾ ਕੀ ਹਾਲ ਏ, ਭਾਨੂੰ।" ਆਖ ਕੇ ਉਹ ਮੇਰੇ ਪਲੰਘ ਉਤੇ ਬੈਠ ਗਏ।

"ਉਸੇ ਤਰ੍ਹਾਂ ਹੀ ਏ।"

"ਕੋਈ ਫ਼ਿਕਰ ਨਹੀਂ, ਕਲ੍ਹ ਸਵੇਰ ਤਕ ਠੀਕ ਹੋ ਜਾਏਂਗੀ।"

"ਜੇਕਰ ਠੀਕ ਨਾ ਵੀ ਹੋਈ ਤੇ ਫ਼ਿਕਰ ਕਿਸ ਨੂੰ ਏ? ਉਨ੍ਹਾਂ ਨੂੰ ਤਸੱਲੀ ਦੇਣ ਲਈ ਮਜਬੂਰ ਕਿਸ ਕੀਤਾ ਸੀ? ਸਵੇਰ ਤੱਕ ਬੁਖ਼ਾਰ ਵਧ ਗਿਆ। ਇਸ ਗੱਲ ਦਾ ਉਨ੍ਹਾਂ ਨੂੰ ਪਤਾ ਨਹੀਂ ਸੀ। "ਖਾਣਾ ਨਹੀਂ ਬਣਾ ਸਕਦੀ?"

"ਨਹੀਂ।"

"ਕੋਈ ਗੱਲ ਨਹੀਂ, ਮੈਂ ਹੋਟਲ ਵਿਚ ਖਾਣਾ ਖਾ ਕੇ ਚਲਾ ਜਾਵਾਂਗਾ, ਤੈਨੂੰ ਕੁਝ ਚਾਹੀਦਾ ਏ।"

"ਕੁਝ ਨਹੀਂ।"

"ਠੀਕ ਏ।"

ਉਨ੍ਹਾਂ ਨੂੰ ਕੀ ਇੰਨਾ ਵੀ ਨਹੀਂ ਸੀ ਪਤਾ ਜੇ ਬੁਖ਼ਾਰ ਘਟਿਆ ਨਹੀਂ ਤਾਂ ਡਾਕਟਰ ਨੂੰ ਬੁਲਾਉਣਾ ਏ ਅਤੇ ਬੀਮਾਰ ਨੂੰ ਘਟੋ ਘਟ ਡਬਲ ਰੋਟੀ, ਕਾਫ਼ੀ ਵਰਗੀ ਕੋਈ ਚੀਜ਼ ਦੇਣੀ ਏ? ਮੇਰੀਆਂ ਅੱਖਾਂ ਅੱਥਰੂਆਂ ਨਾਲ ਭਰ ਗਈਆਂ। ਲੋਕ ਆਖਦੇ ਨੇ, ਗਰਭਵਤੀ ਔਰਤ ਨੂੰ ਭੁਖਾ ਨਹੀਂ ਰਹਿਣਾ ਚਾਹੀਦਾ। ਜੰਮਣ ਵਾਲੇ ਬੱਚੇ ਲਈ ਹੀ ਕੁਝ ਨਾ ਕੁਝ ਜ਼ਰੂਰ ਖਾਣਾ ਚਾਹੀਦਾ ਏ। ਕੀ ਖਾਵਾਂ? ਕੌਣ ਖਿਲਾਏਗਾ? ਦਸ ਵਜੇ ਤਕ ਉਂਜੇ ਹੀ ਪਈ ਰਹੀ। ਏਨੀ ਦੇਰ ਵਿਚ ਬਾਹਰੋਂ ਸੌਦੇ ਵਾਲੇ ਦੀ ਆਵਾਜ਼ ਆਈ। ਫੇਰ ਅਦਰ ਆ ਕੇ ਪੈਸਿਆਂ ਲਈ ਦਰਾਜ਼, ਅਲਮਾਰੀ, ਪੈਂਟ ਦੀਆਂ ਜੇਬਾਂ,

ਤੇ ਪੇਟੀ ਸਭ ਕੁਝ ਵੇਖਿਆ, ਪਰ ਕਿਤੇ ਵੀ ਇਕ ਖੋਟਾ ਪੈਸਾ ਤੱਕ ਨਾ ਮਿਲਿਆ। ਪੂਰੇ ਮਹੀਨਿਆਂ ਦੀ ਗਰਭਵਤੀ ਔਰਤ ਲਈ ਖਾਣ ਵਾਸਤੇ ਕੁਝ ਨਾ ਸਹੀ ਘਟੋ ਘਟ ਸੋਡੇ ਲਈ ਹੀ ਦੋ ਪੈਸੇ ਦਾ ਸਿੱਕਾ ਵੀ ਨਾ ਮਿਲਿਆ। ਹੁਣ ਦੱਸ, ਮੇਰੇ ਆਦਮੀ ਦੀ ਆਮਦਨੀ ਨਾਲ ਮੈਨੂੰ ਕਿੰਨਾ ਫ਼ਾਇਦਾ ਹੋ ਰਿਹਾ ਏ। ਸੋਚ, ਘਰ ਵਾਲੀ ਹੋਣ ਦੇ ਨਾਤੇ ਮੈ ਕਿੰਨੀ ਆਜ਼ਾਦ ਹਾਂ। ਅੱਖਾਂ ਪੂੰਝ ਕੇ ਬਾਹਰ ਆਈ ਤੇ ਸੋਡੇ ਵਾਲੇ ਨੂੰ ਆਖਿਆ, "ਚਲ ਭਾਈ ਅਜ ਪੈਸੇ ਨਹੀਂ ਲੱਭੇ ਤੈਨੂੰ ਐਵੇਂ ਹੀ ਤਕਲੀਫ਼ ਦਿਤੀ।"

"ਕੋਈ ਗੱਲ ਨਹੀਂ ਭੈਣ, ਪੈਸੇ ਕਲ੍ਹ ਲੈ ਲਵਾਂਗਾ।"

"ਨਹੀਂ ਭਾਈ, ਰਹਿਣ ਦੇ।"

ਅਤੇ ਮੈਂ ਅੰਦਰ ਚਲੀ ਆਈ। ਰੋਣ ਨੂੰ ਰੋਕਣ ਦਾ ਮੈਂ ਕੋਈ ਯਤਨ ਨਾ ਕੀਤਾ। ਦੁਖ ਦਾ ਭਾਰ ਹਲਕਾ ਹੋਣ ਤਕ ਮੈਂ ਖ਼ੂਬ ਰੋਈ। ਪੰਜ ਮਿੰਟ ਤਕ ਸੋਡੇ ਵਾਲੇ ਦੀ ਆਵਾਜ਼ ਸੁਣਾਈ ਦਿੰਦੀ ਰਹੀ ਫੇਰ ਬਾਹਰ ਜਾ ਕੇ ਉਸ ਨੂੰ ਬੁਲਾਇਆ।

ਵੇਖ ਭਾਈ, ਪੈਸੇ ਮੇਰੇ ਕੋਲ ਕਲ੍ਹ ਵੀ ਨਹੀਂ ਹੋਣਗੇ, ਮੈਨੂੰ ਬੁਖ਼ਾਰ ਏ, ਕਲ ਤੋਂ ਕੁਝ ਨਹੀਂ ਖਾਧਾ, ਪਿਆਸ ਬਹੁਤ ਲਗ ਰਹੀ ਏ। ਇਕ ਬੋਤਲ ਸੋਡਾ — ਮੁਫ਼ਤ ਦੇ ਦਏਂਗਾ ?"

"ਉਹ ਹੈਰਾਨ ਹੋ ਗਿਆ।"

'ਸੱਚ ਭਾਈ। ਮੈਂ ਸੋਡਾ ਪੀਣਾ ਚਾਹੁੰਦੀ ਹਾਂ। ਜਦ ਮੇਰੇ ਕੋਲ ਪੈਸੇ ਹੋਣਗੇ, ਤਾਂ ਮੈਂ ਜ਼ਰੂਰ ਦੇਵਾਂਗੀ। ਕੀ ਇਕ ਬੋਤਲ ਸੋਡਾ ਮਿਲੇਗਾ ?' ਉਹ ਜਿਵੇਂ ਹੋਸ਼ ਵਿਚ ਆ ਗਿਆ ਹੋਵੇ, ਕਹਿਣ ਲਗਾ, "ਜ਼ਰੂਰ ਮਿਲੇਗਾ, ਭੈਣ ਜੀ। ਅਤੇ ਉਹ ਸੋਡਾ ਲੈਣ ਲਈ ਆਪਣੀ ਰੇਹੜੀ ਵਲ ਚਲਾ ਗਿਆ। ਉਸ ਦਿਨ ਉਸ ਦਾ ਦਿਤਾ ਹੋਇਆ ਸੋਡਾ ਅੰਮ੍ਰਿਤ ਨਾਲੋਂ ਵੀ ਵਧ ਸੀ। ਉਸ ਭਾਈ ਦੀ ਰਹਿਮ-ਦਿਲੀ ਮੈਂ ਜ਼ਿੰਦਗੀ ਭਰ ਕਿਤੇ ਨਹੀਂ ਵੇਖ ਸਕਾਂਗੀ। ਖ਼ਾਲੀ ਬੋਤਲ ਦਿੰਦਿਆਂ ਮੈਂ ਆਖਿਆ, "ਮੇਰਾ ਜੰਮਣ ਵਾਲਾ ਬੱਚਾ ਵੀ ਤੇਰੇ ਵਾਂਗ ਨੇਕ ਹੋਏਗਾ।" ਉਹ ਮੁਸਕਰਾ ਕੇ ਟੁਰ ਗਿਆ। ਲੋਕ ਕਹਿੰਦੇ ਨੇ ਜਿਨ੍ਹਾਂ ਕੋਲ ਤਾਕਤ ਨਹੀਂ, ਉਨ੍ਹਾਂ ਦੀ ਤਾਕਤ ਭਗਵਾਨ ਹੀ ਏ। ਉਹ ਸੋਡਾ ਕੀ ਸੀ ਮੇਰੇ ਲਈ ਦਵਾਈ ਬਣ ਗਿਆ। ਸ਼ਾਮ ਤਕ ਬੁਖ਼ਾਰ ਲਹਿ ਗਿਆ। ਮੈਂ ਆਪ ਖਾਣਾ ਬਣਾਇਆ।"

ਕਹਿੰਦਿਆਂ ਕਹਿੰਦਿਆਂ ਭਾਨੂੰ ਰੁੱਕ ਗਈ! ਮੈਂ ਭਾਨੂੰ ਵਲ ਧਿਆਨ ਨਾਲ ਤੱਕਦਿਆਂ ਸਾਰੀਆਂ ਗੱਲਾਂ ਸੁਣ ਰਿਹਾ ਸੀ।

"ਜੀਜਾ ਜੀ ਤੈਨੂੰ ਕਦੀ ਪੈਸੇ ਨਹੀਂ ਦੇਂਦੇ ?"

"ਕੀ ਇਹ ਗੱਲ ਮੈਂ ਆਪ ਆਖਾਂ ?"

"ਪਰ ਕੀ ਤੂੰ ਕਦੀ ਮੰਗੇ ਨੇ ?"

"ਕਈ ਵਾਰੀ। ਮੈਂ ਕਈ ਵਾਰੀ ਇਹ ਗੱਲ ਸਮਝਾਉਣ ਦੀ ਕੋਸ਼ਸ਼ ਕੀਤੀ ਏ ਕਿ ਕਦੀ ਕਦੀ ਮੈਨੂੰ ਪੈਸਿਆਂ ਦੀ ਲੋੜ ਪੈਂਦੀ ਏ ਤੇ ਘੜੀ ਘੜੀ ਪੈਸੇ ਮੰਗਣੇ ਚੰਗਾ ਨਹੀਂ ਲਗਦਾ, ਇਸ ਲਈ ਤੁਸੀਂ ਕੁਝ ਪੈਸੇ ਕਦੀ ਕਦੀ ਮੈਨੂੰ ਦੇ ਦਿਆ ਕਰੋ। ਸ਼ਰਮ ਲਾਹ ਕੇ ਲੋੜ ਪੈਣ ਉਤੇ ਮੰਗਦੀ ਵੀ ਰਹੀ। ਜੇ ਮੈਨੂੰ ਇਕ ਆਨਾ ਵੀ ਦਿੰਦੇ ਤਾਂ ਉਸ ਦਾ ਪੂਰਾ ਪੂਰਾ ਹਿਸਾਬ ਦੇਣਾ ਪੈਂਦਾ ਏ। ਇਹ ਗੱਲ ਮੈਨੂੰ ਪਸੰਦ ਨਹੀਂ। ਇਸ ਲਈ ਮੰਗਣਾ ਵੀ ਛੱਡ ਦਿਤਾ। ਜਦ ਮੈਂ ਘਰ ਜਾਂਦੀ ਹਾਂ ਤਾਂ ਮਾਂ ਮੈਨੂੰ ਪੰਜ ਦਸ ਰੁਪਏ ਦੇ ਦਿੰਦੀ ਏ। ਸੰਕੋਚ ਨਾਲ ਉਸੇ ਨਾਲ ਕੰਮ ਚਲਾ ਲੈਂਦੀ ਹਾਂ। ਪਰ ਕਿੰਨੀ ਸੰਕੋਚ ਵਰਤਾਂ ਪੈਸਾ ਘਟਦਾ ਏ ਵਧਦਾ ਤਾਂ ਨਹੀਂ। ਉਨ੍ਹਾਂ ਦੀ ਕਮਾਈ ਤੇ ਪਰਵਾਰ ਦੀ ਆਮਦਨ-ਖ਼ਰਚ ਬਾਰੇ ਮੈਂ ਕਦੀ ਦਖ਼ਲ ਨਹੀਂ ਦਿਤਾ। ਮੈਂ ਆਪਣੀ ਮਰਜ਼ੀ ਨਾਲ ਕੁਝ ਵੀ ਖ਼ਰੀਦ ਨਹੀਂ ਸਕਦੀ। ਇਕ ਵਾਰੀ ਇਕ ਫੇਰੀ ਵਾਲਾ ਆਇਆ ਸੀ। ਉਸ ਕੋਲ ਕਈ ਪ੍ਰਕਾਰ ਦੀਆਂ ਫੈਂਸੀ ਚੀਜ਼ਾਂ ਸਨ। ਆਲੇ ਦੁਆਲੇ ਦੇ ਸਾਰੇ ਲੋਕ ਚੀਜ਼ਾਂ ਵੇਖਣ ਲਈ ਇਕੱਠੇ ਹੋ ਗਏ। ਮੈਂ ਵੀ ਬੂਹੇ ਵਿਚ ਖਲੋ ਗਈ। ਸਭ ਲੋਕ ਆਪਣੀ ਮਨ ਮਰਜ਼ੀ ਦੀਆਂ ਚੀਜ਼ਾਂ ਖ਼ਰੀਦ ਰਹੇ ਸਨ। ਗਵਾਂਢਣ ਮਾਂ ਜੀ ਨੇ ਮੈਨੂੰ ਮਜਬੂਰ ਕੀਤਾ ਤੇ ਅਗਰਬੱਤੀ ਰਖਣ ਦਾ ਸਟੈਂਡ ਮੈਂ ਵੀ ਖ਼ਰੀਦ ਲਿਆ। ਉਹ ਇਕ ਰੁਖ ਜਿਹਾ ਚੀਨੀ ਮਿੱਟੀ ਦਾ ਬਣਿਆ ਹੋਇਆ ਸੀ ਅਤੇ ਵੇਖਣ ਵਿਚ ਬਹੁਤ ਖ਼ੂਬਸੂਰਤ ਲਗ ਰਿਹਾ ਸੀ। ਬਲਿਓਂ ਫੈਲਿਆ ਹੋਇਆ ਸੀ ਤੇ ਉਪਰ ਸ਼ਾਖਾਂ ਵਿਚ ਫੁੱਲ ਬਣੇ ਹੋਏ ਸਨ ਅਤੇ ਜਿਨ੍ਹਾਂ ਵਿਚ ਅਗਰ-ਬੱਤੀਆਂ ਬਹੁਤ ਸੁੰਦਰ ਲਗਦੀਆਂ ਸਨ। ਮਾਂ ਜੀ ਕੋਲੋਂ ਇਕ ਰੁਪਿਆ ਉਧਾਰ ਲੈ ਕੇ ਮੈਂ ਚੀਜ਼ ਖ਼ਰੀਦ ਲਈ। ਪਿਆਰ ਨਾਲ ਖ਼ਰੀਦੀ ਹੋਈ ਚੀਜ਼ ਜਦ ਮੈਂ ਉਨ੍ਹਾਂ ਨੂੰ ਦੱਸੀ ਤਾਂ ਉਹ ਬੋਲੇ, "ਇਹ ਤੂੰ ਕਿਸ ਕੋਲੋਂ ਪੁੱਛ ਕੇ ਖ਼ਰੀਦੀ ਏ ?" ਮੈਂ ਹੈਰਾਨ ਰਹਿ ਗਈ। ਕਿਸ ਕੋਲੋਂ ਪੁੱਛਣਾ ਚਾਹੀਦਾ ਏ ? ਘਰ ਲਈ ਮੈਂ ਆਪਣੀ ਪਸੰਦ ਦੀ ਚੀਜ਼ ਨਹੀਂ ਖ਼ਰੀਦ ਸਕਦੀ ? ਇਹ ਛੋਟੀ ਜਿਹੀ ਗੱਲ ਵਿਚ ਘਰ ਵਾਲੀ ਹੋਣ ਦੇ ਨਾਤੇ ਮੈਨੂੰ ਕੋਈ ਹੱਕ ਨਹੀਂ ? ਉਨ੍ਹਾਂ ਦੀ ਆਗਿਆ ਬਿਨਾਂ ਇਹ ਚੀਜ਼ ਮੈਂ ਖ਼ਰੀਦੀ ਏ ਇਸ ਲਈ ਉਨ੍ਹਾਂ ਨੂੰ ਇਸ ਦੇ ਪੈਸੇ ਦੇਣ ਦੀ ਕੋਈ ਲੋੜ ਨਹੀਂ। ਇਹ ਸੀ ਫ਼ੈਸਲਾ। ਤੂੰ ਹੀ ਦੱਸ, ਇਹੋ ਜਿਹੀ ਹਾਲਤ ਵਿਚ ਮੈਂ ਕੀ ਕਰਾਂ ? ਮਾਂ ਜੀ ਨੂੰ ਉਹ ਚੀਜ਼ ਮੋੜਨ ਦੀ ਕੋਸ਼ਸ਼ ਕੀਤੀ, ਪਰ ਪਤਾ ਲਗਾ ਕਿ ਉਨ੍ਹਾਂ ਦੀ ਨੂੰਹ ਕੋਲ ਚਾਂਦੀ ਦਾ ਸਟੈਂਡ ਹੈ। ਕਿਸੇ ਹੋਰ ਨੂੰ ਦੇਣ ਦਾ ਯਤਨ ਕਰਨਾ ਮੈਂ ਚੰਗਾ ਨਹੀਂ ਸਮਝਿਆ, ਮੈਨੂੰ ਬੜੀ ਘਿਰਣਾ ਹੋਈ। ਅਚਾਨਕ ਇਕ ਗੱਲ ਸੁਝੀ, ਝਟ ਚਾਵਲ ਦੇ ਕੇ ਉਹ ਕਰਜ਼ਾ ਸਿਰੋਂ ਲਾਹ ਦਿਤਾ।

ਮਗਰੋਂ ਉਨ੍ਹਾਂ ਪੁੱਛਿਆ, "ਕੀ ਤੂੰ ਉਹ ਰੁਪਿਆ ਦੇ ਦਿਤਾ ਏ ?"

"ਹਾਂ ਦੇ ਦਿਤਾ ਏ। ਮੇਰੇ ਕੋਲ ਸੀ। ਪਹਿਲਾਂ ਸੋਚਿਆ ਸੀ ਕਿ ਤੁਸੀਂ ਦੇ

ਦਿਉਗੇ । ਇਸੇ ਲਈ ਤੁਹਾਡੇ ਕੋਲੋਂ ਪੁੱਛਿਆ ਸੀ ।"

"ਆਪਣੀ ਜਿੱਤ ਉਤੇ ਫ਼ਖ਼ਰ ਕਰਦੇ ਹੋਇਆਂ ਮੁਸਕਰਾਉਂਦਿਆਂ ਕਹਿਣ ਲਗੇ, "ਪਰਵਾਰ ਦੀ ਭਲਾਈ ਤੂੰ ਵੀ ਚਾਹੁੰਦੀ ਏਂ ਨਾ ?"

"ਹਾਂ ਚਾਹੁੰਦੀ ਹਾਂ । ਸਿਰਫ਼ ਪੈਸਾ ਖ਼ਰਚਣ ਦੇ ਮਾਮਲੇ ਵਿਚ ਹੀ ਮੈਨੂੰ ਜ਼ਿਮੇਂਵਾਰੀ ਸੌਂਪ ਦਿਉ ।"

"ਖ਼ੈਰ, ਜ਼ਿਮੇਂਵਾਰੀ ਅਤੇ ਹੱਕ ਵਾਲੀ ਗੱਲ ਰਹਿਣ ਦੇ ਉਨ੍ਹਾਂ ਨੂੰ 150 ਰੁਪਏ ਤਨਖ਼ਾਹ ਮਿਲਦੀ ਏ । ਮਹੀਨੇ ਵਿਚ ਘਟੋ ਘਟ ਦਸ ਰੁਪਏ ਵੀ ਨਹੀਂ ਬਚਾ ਸਕਦੇ ਤੇ ਅਗੋਂ ਦੀਆਂ ਲੋੜਾਂ ਕਿੰਜ ਪੂਰੀਆਂ ਹੋਣਗੀਆਂ ? ਵਿਆਹ ਵੇਲੇ ਖ਼ਰੀਦੇ ਗਏ ਕਪੜਿਆਂ ਨਾਲ ਹੁਣ ਤਕ ਗੁਜ਼ਾਰਾ ਚਲ ਰਿਹਾ ਏ । ਅਗੋਂ ਤਾਂ ਖ਼ਰਚ ਵਧਦਾ ਹੀ ਜਾਏਗਾ, ਘਟੇਗਾ ਤਾਂ ਨਹੀਂ । ਹੁਣੇ ਹੀ ਅਸੀਂ ਕਰਜ਼ੇ ਵਿਚ ਫਸ ਗਏ, ਤਾਂ ਮੁੰਡੇ ਦੀ ਪੜ੍ਹਾਈ ਦਾ ਪ੍ਰਬੰਧ ਕਿੰਜ ਕਰਾਂਗੇ । ਇਸ ਤਰ੍ਹਾਂ ਮੈਂ ਕਈ ਵਾਰੀ ਸਮਝਾਉਣ ਦਾ ਯਤਨ ਕੀਤਾ, ਪਰ ਕੋਈ ਫ਼ਾਇਦਾ ਨਹੀਂ ਹੋਇਆ। ਪੈਸਿਆਂ ਬਾਰੇ ਮੇਰੇ ਨਾਲ ਉਹ ਕੋਈ ਗੱਲ ਨਹੀਂ ਕਰਦੇ । ਕਿੰਨੇ ਆਉਂਦੇ ਨੇ, ਕਿੰਨੇ ਖ਼ਰਚ ਹੋ ਜਾਂਦੇ ਨੇ ਤੇ ਕਿੰਨੇ ਬਚਦੇ ਨੇ ਜਾਂ ਕਿੰਨਾ ਕਰਜ਼ਾ ਚੜ੍ਹ ਰਿਹਾ ਏ ? ਅਸਲ ਵਿਚ ਸਾਡੀ ਹਾਲਤ ਕੀ ਏ ? ਸਾਡੀ ਹਸਤੀ ਕੀ ਏ ? ਇਹ ਸਭ ਕੁਝ ਮੈਨੂੰ ਨਹੀਂ ਪਤਾ ਅੱਜ ਮੈਂ ਆਪਣੇ ਪਰਵਾਰ ਬਾਰੇ ਕੁਝ ਨਹੀਂ ਜਾਣਦੀ। ਮੈਂ ਜ਼ਰੀਦਾਰ ਸਾੜ੍ਹੀ ਖ਼ਰੀਦਣਾ ਚਾਹੁੰਦੀ ਹਾਂ, ਪਰ ਮੈਨੂੰ ਨਹੀਂ ਪਤਾ ਮੇਰੀ ਇਹ ਇੱਛਾ ਮੇਰੀ ਹਸਤੀ ਅਨੁਸਾਰ ਏ ਕਿ ਨਹੀਂ । ਮੇਰੀਆਂ ਇੱਛਾਵਾਂ ਕਿਸ ਤਰ੍ਹਾਂ ਦੀਆਂ ਹੋ ਸਕਦੀਆਂ ਨੇ, ਜਾਂ ਮੇਰੀ ਪਹੁੰਚ ਕਿਥੇ ਤੱਕ ਹੈ, ਮੇਰੀ ਸਮਝ ਵਿਚ ਕੁਝ ਨਹੀਂ ਆ ਰਿਹਾ । ਕਹਿੰਦੇ ਨੇ, 'ਪੈਸੇ ਦੇ ਮਾਮਲੇ ਵਿਚ ਤੂੰ ਦਖ਼ਲ ਨਾ ਦਈਂ ਜਦ ਤਕ ਤੇਰੇ ਕੋਲੋਂ ਇਕ ਪੈਸਾ ਵੀ ਨਹੀਂ ਮਿਲ ਰਿਹਾ ਅਤੇ ਨਾ ਹੀ ਤੂੰ ਪੈਸਾ ਕਮਾਉਣ ਵਾਲੀ ਏਂ ਤਾਂ ਪੈਸੇ ਥੋੜੇ ਨੇ ਜਾਂ ਬਹੁਤੇ ਇਸ ਨਾਲ ਤੇਰਾ ਕੀ ਮਤਲਬ ?' ਉਹ ਸਭ ਕੁਝ ਮੈਂ ਸੰਭਾਲ ਸਕਦਾ ਹਾਂ, ਤੂੰ ਆਰਾਮ ਨਾਲ ਬੈਠ ।"

"ਵੇਖ, ਮੈਂ ਕਿੰਨੇ ਆਰਾਮ ਨਾਲ ਬੈਠੀ ਹਾਂ । ਪੈਸੇ ਦੀ ਗੱਲ ਛੱਡ ਕੇ ਕੀ ਆਰਾਮ ਮਿਲ ਜਾਏਗਾ ? ਇਕ ਦੂਜੇ ਨੂੰ ਸਮਝਣਾ ਤੇ ਇਕ ਦੂਜੇ ਦਾ ਦੁਖ ਸੁਖ ਵੰਡਣਾ ਪਰਵਾਰ ਲਈ ਬਹੁਤ ਜ਼ਰੂਰੀ ਗੁਣ ਸਮਝਿਆ ਜਾਂਦਾ ਏ। ਪਰ ਇਸ ਪਰਵਾਰ ਵਿਚ ਇਹ ਕਿੰਜ ਸੰਭਵ ਏ, ਦਸ ? ਜੇ ਕਰ ਮੈਨੂੰ ਦਸਣਗੇ ਤਾਂ ਮੈਂ ਆਖਾਂਗੀ ਇਸ ਤੇ ਇੰਨਾ ਪੈਸਾ ਕਿਉਂ ਖ਼ਰਚ ਹੋ ਰਿਹਾ ਏ ਤੇ ਇਹ ਫ਼ਜ਼ੂਲ ਏ । ਇਸ ਲਈ ਮੈਨੂੰ ਇਸ ਪਰੇਸ਼ਾਨੀ ਤੋਂ ਬਚ ਕੇ ਆਰਾਮ ਨਾਲ ਬੈਠ ਜਾਣਾ ਚਾਹੀਦਾ ਏ ।

"ਵੇਖ, ਜਦ ਮੈਂ ਘਰ ਜਾਂਦੀ ਹਾਂ ਤਾਂ ਸਾਡੇ ਰਿਸ਼ਤੇਦਾਰ ਕਈ ਕਪੜੇ ਦਿੰਦੇ ਨੇ । ਕਈ ਚੀਜ਼ਾਂ ਦਿੰਦੇ ਨੇ । ਮੈਂ ਤਾਂ ਇਹ ਚੀਜ਼ਾਂ ਉਨ੍ਹਾਂ ਕੋਲੋਂ ਲੈ ਰਹੀ ਹਾਂ,ਇਸ ਦੇ ਬਦਲੇ

ਉਨ੍ਹਾਂ ਨੂੰ ਕਦੀ ਕੁਝ ਦੇ ਨਹੀਂ ਸਕਦੀ। ਦੀਦੀ ਦੇ ਬੱਚਿਆਂ ਲਈ ਕੁਝ ਲੈ ਜਾਣਾ ਚਾਹੁੰਦੀ ਹਾਂ, ਪਰ ਮੇਰੇ ਕੋਲ ਪੈਸੇ ਕਿਥੇ ?

"ਇਕ ਵਾਰੀ ਜਦ ਮੈਂ ਘਰ ਗਈ ਸਾਂ ਤਾਂ ਇਹ ਵੀ ਮੇਰੇ ਨਾਲ ਹੀ ਗਏ ਸਨ। ਜਿੰਨੇ ਦਿਨ ਉਥੇ ਰਹੇ, ਨਿਸਚਿੰਤ ਹੋ ਕੇ ਘੁੰਮਦੇ ਫਿਰਦੇ ਰਹੇ ਅਤੇ ਆਪਣਾ ਇਥੇ ਦਾ ਸਾਰਾ ਪੈਸਾ ਐਸ਼ ਆਰਾਮ ਵਿਚ ਉੱਡਾ ਦਿਤਾ। ਅਖ਼ੀਰ ਮੁੜਨ ਲਈ ਰੇਲ ਦਾ ਕਰਾਇਆ ਤੱਕ ਵੀ ਨਹੀਂ ਸੀ। ਉਸ ਵੇਲੇ ਮੇਰੇ ਕੋਲ ਵੀ ਪੈਸੇ ਨਹੀਂ ਸਨ। ਉਨ੍ਹਾਂ ਦੇ ਕਰਾਏ ਲਈ ਮਾਂ ਕੋਲੋਂ ਕਿੰਜ ਮੰਗਦੀ ? ਜਦ ਸਾਡਾ ਆਪਣਾ ਘਰ ਵਖਰਾ ਏ ਤਾਂ ਮਾਂ ਧੀ ਦੇ ਰਿਸ਼ਤੇ ਦਾ ਕੱਦ ਤਕ ਲਾਭ ਉਠਾਇਆ ਜਾ ਸਕਦਾ ਏ ? ਕਿਸੇ ਕੋਲੋਂ ਪੈਸੇ ਮੰਗਣੇ ਮੈਨੂੰ ਚੰਗਾ ਨਾ ਲਗਾ। ਮੇਰੇ ਮੰਗਲ ਸੂਤਰ ਵਿਚ ਗਣੇਸ਼ ਅਤੇ ਲਕਸ਼ਮੀ ਦੀ ਮੂਰਤੀ ਲਗੀ ਹੋਈ ਸੀ। ਉਸ ਨੂੰ ਮੈਂ ਉਨ੍ਹਾਂ ਨੂੰ ਦੇ ਦਿਤਾ। ਐਵੇਂ ਹੀ ਗੱਲ ਬਣਾ ਕੇ ਆਖ ਦਿਤੀ ਕਿ ਕਿਤੇ ਗਵਾਚ ਗਈ। ਘਰ ਵਿਚ ਐਡੀ ਹੀਣਤਾ ਦੀ ਹਾਲਤ ਕਿਉਂ ਪੈਦਾ ਹੁੰਦੀ ਹੈ। ਆਪਣੀ ਬੀਵੀ ਕੋਲੋਂ ਹੀ, ਇਨ੍ਹਾਂ ਛੋਟੀਆਂ ਮੋਟੀਆਂ ਗੱਲਾਂ ਲਈ ਬੇਸ਼ਰਮ ਹੋ ਕੇ ਪੈਸਾ ਮੰਗਣ ਦੀ ਨੌਬਤ ਕਿਉਂ ਆਉਣੀ ਚਾਹੀਦੀ ਏ। ਉਹ ਸਾਰੀ ਮਰਦਾਨਗੀ ਕਿਥੇ ਗਈ ? ਇਸ ਘਰ ਦੀ ਕੱਥਾ ਇਸ ਤਰ੍ਹਾਂ ਮੈਂ ਘੰਟਿਆ ਬੱਧੀ ਸਣਾਉਂਦੀ ਰਹਾਂਗੀ ਤਾਂ ਤੂੰ ਕਦ ਤਕ ਚੁੱਪ ਬੈਠਾ ਸੁਣਦਾ ਰਹੇਂਗਾ। ਝਟ ਮੁਸਕਰਾਂਦਿਆਂ ਭਾਨੂੰ ਗੱਲ ਬਦਲ ਗਈ।

ਠੰਢਾ ਸਾਹ ਭਰ ਕੇ ਮੈਂ ਕਿਹਾ, "ਸੁਣਾ, ਭਾਨੂੰ ਸੁਣਾ ! ਆਪਣੇ ਦਿਲ ਦਾ ਸਾਰਾ ਦੁਖ ਮੈਨੂੰ ਸੁਣਾ ਦੇ। ਮੈਂ ਭਾਵੇਂ ਤੇਰੀ ਕੋਈ ਸਹਾਇਤਾ ਨਾ ਕਰ ਸਕਾਂ, ਪਰ ਘਟੋ ਘਟ ਤੇਰੇ ਦੁਖ ਦਾ ਕੁਝ ਹਿੱਸਾ ਮੈਂ ਜ਼ਰੂਰ ਵੰਡਾ ਸਕਦਾ ਹਾਂ। ਐਡਾ ਕੁਝ ਦਸ ਦਿਤਾ ਹੀ ਤਾਂ ਅਗੋਂ ਵੀ ਬਗ਼ੈਰ ਕੁਝ ਲੁਕਾਏ 'ਦਸ ਦੇ।

"ਵੀਰ ! ਭਵਿੱਖ ਬਾਰੇ ਮੈਨੂੰ ਡਰ ਲਗ ਰਿਹਾ ਏ। ਹਰ ਔਰਤ ਜਿਸ ਪਿਆਰ ਦੀ ਆਪਣੇ ਪਤੀ ਕੋਲੋਂ ਉਮੀਦ ਰਖਦੀ ਏ, ਉਹ ਮੇਰੇ ਭਾਗਾਂ ਵਿਚ ਨਹੀਂ। ਮੇਰੇ ਲਈ ਉਨ੍ਹਾਂ ਦੇ ਮਨ ਵਿਚ ਕਿਸੇ ਤਰ੍ਹਾਂ ਦਾ ਵੀ ਪਿਆਰ ਨਹੀਂ। ਜਦ ਬਿੱਟੂ ਜੰਮਣ ਵਾਲਾ ਸੀ ਤਾਂ ਨੌਕਰਾਣੀ ਵਾਲੀ ਗੱਲ ਤੇ ਉਨ੍ਹਾਂ ਨੇ ਝਗੜਾ ਕਰਦਿਆਂ ਆਖਿਆ, "ਇੰਨਾ ਵੱਡਾ ਘਰ ਏ ਕਿ ਤੈਨੂੰ ਇਕ ਨੌਕਰਾਣੀ ਵੀ ਜ਼ਰੂਰ ਚਾਹੀਦੀ ਏ ? ਕੀ ਡਾਕਟਰਾਂ ਦੀ ਗੱਲ ਤੂੰ ਨਹੀਂ ਸੁਣੀ ਹੋਈ ਕਿ ਗਰਭਵਤੀ ਔਰਤਾਂ ਨੂੰ ਆਪਣਾ ਕੰਮ ਆਪ ਕਰਨਾ ਚਾਹੀਦਾ ਏ, ਇਹਦੇ ਨਾਲ ਉਨ੍ਹਾਂ ਦੀ ਸਿਹਤ ਚੰਗੀ ਰਹਿੰਦੀ ਏ। ਢਿੱਡ ਭਰ ਕੇ ਖਾ ਕੇ ਬੈਠਣਾ ਹੀ ਤਾਂ ਏ, ਕੋਈ ਨੌਕਰੀ ਤਾਂ ਨਹੀਂ ਕਰਨੀ। ਮਹਾਰਾਣੀਆਂ ਵਾਂਗ ਆਰਾਮ ਨਾਲ ਬੈਠਣ ਲਈ ਆਪਣੇ ਪਿਉ ਦੇ ਘਰੋਂ ਜਾਇਦਾਦ ਲੈ ਕੇ ਥੋੜ੍ਹਾ ਹੀ ਆਈ ਏਂ ?"

"ਗੱਲ ਬਿਲਕੁਲ ਠੀਕ ਏ, ਪਰ ਨੌਕਰਾਣੀ ਨੂੰ ਜਿਹੜਾ ਡੇਢ ਰੁਪਿਆ ਦੇਣਾ ਏ, ਉਹ ਤਾਂ ਇਕੋ ਦਿਨ ਵਿਚ ਹੀ ਸਿਗਰਟ ਪੀਣ ਉਤੇ ਖ਼ਰਚ ਹੋ ਜਾਂਦਾ ਏ। ਆਪਣੇ ਨਾਲ ਪੇਕਿਉਂ ਜਦ ਕੁਝ ਨਹੀਂ ਲਿਆਈ ਤਾਂ ਨੌਕਰ ਚਾਕਰ ਕਿਥੋਂ ਆਉਣਗੇ। ਦੂਜੇ ਹੀ ਦਿਨ ਨੌਕਰਾਣੀ ਨੂੰ ਕੱਢ ਦਿਤਾ। ਜਿਉਂ ਜਿਉਂ ਮਹੀਨੇ ਪੂਰੇ ਹੋਣ ਲਗੇ ਨਿੱਕੇ ਨਿੱਕੇ ਕੰਮ ਕਰਨ ਲਗਿਆਂ ਵੀ ਤਕਲੀਫ਼ ਹੁੰਦੀ ਸੀ। ਚਾਰ ਵਾਰੀ ਖੂਹ ਤੋਂ ਪਾਣੀ ਲਿਆਉਣ ਲਗਿਆਂ ਪੈਰ ਦਰਦ ਕਰਦੇ ਸਨ। ਭਾਂਡੇ ਮਾਂਝਦੇ ਮਾਂਝਦੇ ਹੱਥ ਬਰਫ਼ ਵਾਂਗ ਜੰਮ ਜਾਂਦੇ ਸਨ। ਇਕ ਵਾਰੀ ਮੈਂ ਭੈੜਾ ਜਿਹਾ ਮਨ ਬਣਾ ਕੇ ਆਖਿਆ, 'ਲਕੜੀਆਂ ਦੀ ਅੱਗ ਨਾਲ ਸੜੇ ਹੋਏ ਭਾਂਡੇ ਮਾਂਝਣੇ ਮੁਸ਼ਕਲ ਜਿਹਾ ਹੁੰਦਾ ਜਾ ਰਿਹਾ ਏ। ਇਸ ਮਹੀਨੇ ਜੇ ਕੋਇਲਾ ਮੰਗਵਾ ਲਈਏ ਤਾਂ ਚੰਗਾ ਏ।' 'ਅਜੀਬ ਗੱਲ ਏ। ਕੋਈ ਲੋੜ ਨਹੀਂ।' ਉਹ ਮੂੰਹ ਬਣਾਉਂਦਿਆਂ ਕਹਿਣ ਲਗੇ, 'ਜਿਥੇ ਇਕ ਪੈਸੇ ਨਾਲ ਕੰਮ ਬਣ ਸਕਦਾ ਏ ਉਥੇ ਚਾਰ ਪੈਸੇ ਖ਼ਰਚਣਾ ਚਾਹੁੰਦੀ ਏਂ। ਕੋਇਲੇ ਦਾ ਖ਼ਰਚ ਲਕੜੀ ਨਾਲੋਂ ਦੂਣਾ ਹੁੰਦਾ ਏ। ਅਸਲ ਵਿਚ ਤੂੰ ਪੈਸਿਆਂ ਨੂੰ ਰੁੱਖਾਂ ਉਤੇ ਲਗੇ ਹੋਏ ਪੱਤੇ ਸਮਝਦੀ ਏਂ।'

"ਮੈਨੂੰ ਐਡਾ ਗ਼ੁਸਾ ਆਇਆ ਕਿ ਮੈਂ ਚੁੱਪ ਵੀ ਨਾ ਰਹਿ ਸਕੀ, ਮੈਂ ਕਿਹਾ, 'ਤੁਸੀਂ ਠੀਕ ਹੀ ਕਹਿੰਦੇ ਹੋ। ਜਿਥੇ ਮੇਰੀ ਸਹੂਲਤ ਦੀ ਗੱਲ ਹੁੰਦੀ ਏ, ਉਥੇ ਹੀ ਇਹ ਸਭ ਗੱਲਾਂ ਆਉਂਦੀਆਂ ਨੇ। ਤੁਹਾਡੇ ਐਸ਼ ਆਰਾਮ, ਸਿਗਰਟ, ਤਾਸ਼, ਇਨ੍ਹਾਂ ਲਈ ਨਾ ਕੰਜੂਸੀ ਦਾ ਸਵਾਲ ਉਠਦਾ ਏ, ਤੇ ਨਾ ਪੈਸੇ ਦਾ ਮੁੱਲ ਪਾਇਆ ਜਾਂਦਾ ਏ। ਇਨ੍ਹਾਂ ਗੱਲਾਂ ਦਾ ਖ਼ਿਆਲ ਤੱਕ ਨਹੀਂ ਆਉਂਦਾ। ਗਰਭਵਤੀ ਔਰਤਾਂ ਨੂੰ ਆਪਣਾ ਕੰਮ ਆਪ ਕਰਨ ਦੀ ਸਲਾਹ ਦੇਣ ਵਾਲੇ ਡਾਕਟਰ ਸ਼ਾਇਦ ਇਹ ਨਹੀਂ ਦੱਸਦੇ ਕਿ ਸਿਗਰਟ ਪੀਣ ਨਾਲ ਦਿਲ ਕਮਜ਼ੋਰ ਹੋ ਜਾਂਦਾ ਏ ਤੇ ਹੋਰ ਕਈ ਤਰ੍ਹਾਂ ਦੀਆਂ ਬੀਮਾਰੀਆਂ ਲਗ ਜਾਂਦੀਆਂ ਨੇ।"

"ਚੁੱਪ ਰਹਿ! ਉਹ ਕੌਣ ਨੇ ਆਖਣ ਵਾਲੇ? ਆਪਣੀ ਮਿਹਨਤ ਦਾ ਪੈਸਾ ਆਪਣੀ ਮਰਜ਼ੀ ਨਾਲ ਮੈਂ ਖ਼ਰਚ ਕਰਾਂਗਾ, ਇਸ ਘਰ ਵਿਚ ਤੇਰੀ ਇਕ ਕੌਡੀ ਦੀ ਵੀ ਆਮਦਨੀ ਨਹੀਂ।"

"ਜੇ ਕਰ ਤੁਹਾਡੇ ਮਨ ਵਿਚ ਇਹੋ ਖ਼ਿਆਲ ਏ ਤਾਂ ਸਾਫ਼ ਸਾਫ਼ ਦਸ ਦਿਉ। ਮੈਂ ਵੀ ਕੋਈ ਆਪਣੇ ਯੋਗ ਕੰਮ ਲੱਭ ਲਵਾਂਗੀ।"

"ਵਾਹ ਭਈ ਵਾਹ! ਹੁਣ ਨੌਕਰੀ ਕਰਨੀ ਹੀ ਬਾਕੀ ਰਹਿ ਗਈ ਏ। ਕਿਸੇ ਡਾਕਟਰ ਜਾਂ ਐਕਟਰ ਨਾਲ ਵਿਆਹ ਕਰਾ ਲੈਂਦੀ ਤਾਂ ਸ਼ਾਇਦ ਤੇਰੇ ਸੁਖ ਆਰਾਮ —।"

"ਮੈਨੂੰ ਆਪਣੀ ਅਕਲ ਤੇ ਰਹਿਮ ਆ ਗਿਆ। ਪੂਰੀ ਗਰਭਵਤੀ ਔਰਤ ਲਈ ਜਿਸ ਦੇ ਮਨ ਵਿਚ ਤੀਲਾ ਭਰ ਵੀ ਰਹਿਮ ਨਹੀਂ, ਉਸ ਨੂੰ ਆਦਮੀ ਸਮਝ ਕੇ ਉਸ ਨਾਲ

ਗੱਲ ਕਰਨ ਵਾਲੀ — ਮੈਂ ਜਾਨਵਰ ਹਾਂ !"

"ਮਹੀਨੇ ਪੂਰੇ ਹੋਣ ਤਕ ਮੈਨੂੰ ਸਾਰੇ ਘਰ ਦਾ ਕੰਮ ਕਰਦਿਆਂ ਏਥੇ ਹੀ ਰਹਿਣਾ ਪਿਆ। ਬਿੱਟੂ ਨੂੰ ਵੇਖ ਕੇ ਮੇਰੇ ਮਨ ਵਿਚ ਜਿਹੜੀ ਆਨੰਦ ਦੀ ਧਾਰਾ ਫੁੱਟ ਪਈ ਅਤੇ ਮੇਰੇ ਅੰਦਰ ਜਿਹੜੀ ਨਵੀਂ ਚੇਤਨਾ ਆ ਗਈ, ਉਸ ਨੂੰ ਮੈਂ ਕਿੰਜ ਬਿਆਨ ਕਰਾਂ ? ਮੈਂ ਬੱਚੇ ਨੂੰ ਜਨਮ ਦਿਤਾ। ਉਸ ਨੂੰ ਵੇਖ ਕੇ ਉਹ ਜ਼ਰੂਰ ਬਦਲ ਜਾਣਗੇ। ਮੇਰੇ ਦੁਖ-ਸੁਖ ਨੂੰ ਸਮਝ ਲੈਣਗੇ। ਇਸ ਤਰ੍ਹਾਂ ਸੋਚਦਿਆਂ ਉਮੀਦਾਂ ਦੇ ਹਵਾਈ ਕਿਲ੍ਹਿਆਂ ਵਿਚ ਸੈਰ ਕਰਦਿਆਂ ਤਿੰਨ ਮਹੀਨਿਆਂ ਦੇ ਬਿੱਟੂ ਨੂੰ ਝੋਲੀ ਵਿਚ ਪਾ ਕੇ ਮੈਂ ਇਥੇ ਚਲੀ ਆਈ।"

"ਪੁੱਤਰ ਨੂੰ ਵੇਖ ਕੇ ਪਿਉ ਨੂੰ ਸੰਤੋਖ ਤਾਂ ਜ਼ਰੂਰ ਮਿਲਿਆ, ਪਰ ਉਹ ਸ਼ਾਂਤੀ ਇੰਨੀ ਵਧ ਨਹੀਂ ਸੀ ਕਿ ਮੈਨੂੰ ਵੀ ਉਸ ਨਾਲ ਸੰਤੁਸ਼ਟਤਾ ਹੋ ਜਾਂਦੀ। ਉਹ ਆਨੰਦ ਐਡਾ ਜ਼ਿਆਦਾ ਨਹੀਂ ਸੀ ਕਿ ਉਸ ਨਾਲ ਮੇਰਾ ਭਵਿੱਖ ਹੀ ਬਦਲ ਜਾਂਦਾ। ਮੇਰੀਆਂ ਪਰੇਸ਼ਾਨੀਆਂ ਵਧਣ ਹੀ ਲਗੀਆਂ, ਕੋਈ ਘਟੀਆਂ ਤਾਂ ਨਹੀਂ। ਉਨ੍ਹਾਂ ਦੇ ਘੜੀ ਘੜੀ ਚਿੜ੍ਹਨ ਦਾ ਇਕ ਹੋਰ ਕਾਰਨ ਬਣ ਗਿਆ। ਆਖਦੇ ਸਨ, 'ਜਦ ਵੇਖੋ, ਤਦ ਬੱਚਾ ਰੋਂਦਾ ਹੀ ਰਹਿੰਦਾ ਏ। ਘਰ ਵਿਚ ਪੈਰ ਧਰਨ ਦਾ ਜੀਅ ਹੀ ਨਹੀਂ ਕਰਦਾ।' ਰਾਤ ਨੂੰ ਜਦ ਉਸ ਦੇ ਕਪੜੇ ਬਦਲਣੇ ਪੈਂਦੇ ਸਨ ਤਾਂ ਸਭ ਕੁਝ ਮੈਨੂੰ ਇਕੱਲਿਆਂ ਹੀ ਕਰਨਾ ਪੈਂਦਾ ਸੀ। ਉਸ ਦੇ ਕਪੜੇ ਬਦਲ ਕੇ ਫਿਰ ਬਿਸਤਰੇ ਦੇ ਕਪੜੇ ਵੀ ਬਦਲਣੇ ਪੈਂਦੇ ਸਨ। ਉਹ ਇਸ ਵਿਚਕਾਰ ਰੋਂਦਾ ਹੀ ਰਹਿੰਦਾ ਸੀ।"

"ਛੀ, ਇਹ ਤਾਂ ਘਰ ਨਹੀਂ, ਇਹ ਤਾਂ ਧਰਮਸਾਲਾ ਏ। ਸਾਰਾ ਦਿਨ ਆਰਾਮ ਨਾਲ ਸੌਂਦੀ ਏ ਤੇ ਰਾਤ ਨੂੰ ਇਹ ਵਾਜਾ ਵਜਾਉਣ ਲਗ ਪੈਂਦੀ ਏ। ਮੈਂ ਏਥੇ ਰਵ੍ਹਾਂ ਕਿ ਕਿਤੇ ਚਲਾ ਜਾਵਾਂ ? ਤੂੰ ਚਾਹੁੰਦੀ ਕੀ ਏਂ ?"

"ਮੂਰਖ ਨੂੰ ਜਵਾਬ ਦੇਣ ਦਾ ਕੋਈ ਲਾਭ ਨਹੀਂ, ਇਸੇ ਲਈ ਤਾਂ ਮੈਂ ਚੁੱਪ ਰਹਿੰਦੀ ਹਾਂ। ਗਾਲ੍ਹੀਆਂ ਸੁਣਦੀ ਹਾਂ ਤੇ ਬੱਚੇ ਨੂੰ ਛਾਤੀ ਨਾਲ ਲਗਾ ਕੇ ਲੇਟ ਜਾਂਦੀ ਹਾਂ। ਉਸੇ ਵਿਚ ਆਨੰਦ ਤੇ ਸੰਤੁਸ਼ਟਤਾ ਮੈਨੂੰ ਮਿਲ ਜਾਂਦੀ ਏ। ਬਸ, ਇਸ ਲਈ ਮੈਂ ਸਭ ਕੁਝ ਸਹਿ ਸਕਦੀ ਹਾਂ।"

ਇਸ ਤਰ੍ਹਾਂ ਭਾਨੂੰ ਆਪਣੇ ਬੀਤੇ ਸਮੇਂ ਦੇ ਕਈ ਪ੍ਰਕਾਰ ਦੇ ਚਿਤ੍ਰ ਪੇਸ਼ ਕਰਦੀ ਜਾ ਰਹੀ ਸੀ ਅਤੇ ਸੁਣ ਸੁਣ ਕੇ ਮੈਂ ਪਾਗ਼ਲ ਹੁੰਦਾ ਜਾ ਰਿਹਾ ਸਾਂ। ਭਾਨੂੰ ਦਾ ਘਰੇਲੂ ਜੀਵਨ ਕਿੰਨਾ ਡਿੱਗ ਗਿਆ ਏ। ਏਨੇ ਦੁਖ ਦਰਦ ਦਾ ਭਾਰ ਉਹ ਕਿੰਜ ਸਹਿ ਰਹੀ ਏ, ਮੇਰੀ ਸਮਝ ਵਿਚ ਕੁਝ ਨਾ ਆਇਆ।

"ਵੀਰ ! ਦੁਖ ਸੁਖ ਵਿਚ ਮੇਰਾ ਇਕੋ ਸਹਾਰਾ ਮੇਰਾ ਪਤੀ ਹੀ ਹੋ ਸਕਦਾ ਏ। ਜਿਸ ਦਾ ਵਿਸ਼ਵਾਸ ਹੁਣ ਉਠ ਗਿਆ ਏ। ਪਰ ਘਟੋ ਘਟ ਜੇ ਉਹ ਬਿੱਟੂ ਨਾਲ ਹੀ ਪਿਆਰ ਕਰਦੇ ਤਾਂ ਮੈਨੂੰ ਸ਼ਾਂਤੀ ਮਿਲ ਜਾਂਦੀ।"

"ਭਾਨੂੰ !" ਛਲਕਦੀਆਂ ਅੱਖਾਂ ਨਾਲ ਮੈਂ ਉਸ ਵਲ ਤਕਿਆ ਉਹ ਚੁੱਪ ਸਾਧੇ ਬੈਠੀ ਸੀ।

"ਤੂੰ ਕਿੰਨੀ ਬਦਲ ਗਈ ਏਂ, ਭਾਨੂੰ ?"

ਅਜੀਬ ਤਰ੍ਹਾਂ ਦੀ ਮੁਸਕਰਾਹਟ ਨਾਲ ਭਾਨੂੰ ਕਹਿਣ ਲਗੀ, "ਇਹ ਬਦਲਣਾ ਨਹੀਂ, ਉਹ ਪੁਰਾਣੀ ਭਾਨੂੰ ਹੁਣ ਨਹੀਂ ਰਹੀ। ਉਹ ਗੌਰਵ, ਉਹ ਅਭਿਮਾਨ, ਉਹ ਦ੍ਰਿੜ੍ਹ ਨਿਸਚਾ, ਤੇ ਵਿਸ਼ਵਾਸ ਹੁਣ ਮੇਰੇ ਵਿਚ ਉੱਕਾ ਹੀ ਨਹੀਂ ਰਿਹਾ।"

ਇਸ ਗੱਲ ਦਾ ਜਿਵੇਂ ਸਮਰਥਨ ਕਰਦਿਆਂ ਘੜੀ ਨੇ ਦੋ ਵਜਾ ਦਿਤੇ।

"ਚਲ, ਇਨ੍ਹਾਂ ਗੱਲਾਂ ਨੂੰ ਰਹਿਣ ਦੇ, ਤੂੰ ਕਹੇਂ ਤਾਂ ਕੋਈ ਪਿਕਚਰ ਹੀ ਚਲੀਏ, ਥੋੜ੍ਹਾ ਜਿਹਾ ਦਿਲ ਲਗ ਜਾਏਗਾ।"

ਭਾਨੂੰ ਨੇ ਥੋੜ੍ਹੀ ਦੇਰ ਅਟਕ ਕੇ ਆਖਿਆ, "ਅੱਠ ਮਹੀਨਿਆਂ ਤੋਂ ਮੈਂ ਪਿਕਚਰਾਂ ਵੇਖਣੀਆਂ ਛੱਡ ਦਿਤੀਆਂ ਨੇ।"

ਏ ਭਗਵਾਨ ! ਇਸ ਪਿਛੇ ਵੀ ਕੋਈ ਕਹਾਣੀ ਤਾਂ ਨਹੀਂ। ਮੈਂ ਮਨ ਹੀ ਮਨ ਵਿਚ ਸੋਚਿਆ। "ਕਿਉਂ ?" ਸਵਾਲ ਪੁੱਛਣ ਵਾਂਗ ਮੈਂ ਭਾਨੂੰ ਵਲ ਤਕਿਆ।"

"ਉਨ੍ਹਾਂ ਨਾਲ ਜਾ ਕੇ ਉਨ੍ਹਾਂ ਦੀ ਬੇਇੱਜ਼ਤੀ ਕਰਨੀ ਮੈਨੂੰ ਚੰਗਾ ਨਹੀਂ ਲਗਾ, ਇਸ ਲਈ ਮੈਂ ਪਿਕਚਰ ਵੇਖਣੀ ਹੀ ਛੱਡ ਦਿਤੀ।"

"ਕੀ ਹੋਇਆ ਏ, ਭਾਨੂੰ ?"

"ਹੋਣ ਲਈ ਰਹਿ ਹੀ ਕੀ ਗਿਆ ਏ। ਇਕ ਵਾਰੀ ਕੋਈ ਚੰਗੀ ਅੰਗ੍ਰੇਜ਼ੀ ਫ਼ਿਲਮ ਆਈ ਸੀ ਜਿਸ ਦੀ ਕਿਤੇ ਮੈਂ ਪ੍ਰਸੰਸਾ ਪੜ੍ਹੀ ਸੀ। ਜਿਸ ਨਾਵਲ ਦੇ ਆਧਾਰ ਤੇ ਉਹ ਫ਼ਿਲਮ ਬਣੀ ਸੀ, ਉਸ ਨੂੰ ਪੜ੍ਹਨ ਮਗਰੋਂ, ਉਸ ਫ਼ਿਲਮ ਨੂੰ ਵੇਖਣ ਲਈ ਮਨ ਵਿਚ ਇੱਛਾ ਜਾਗੀ। ਜਦ ਮੈਂ ਉਹ ਫ਼ਿਲਮ ਵੇਖਣ ਦੀ ਗੱਲ ਉਨ੍ਹਾਂ ਨਾਲ ਕੀਤੀ ਤਾਂ ਉਨ੍ਹਾਂ ਗੱਲ ਹਾਸੇ ਵਿਚ ਗਵਾਂਦਿਆਂ ਆਖਿਆ, "ਤੂੰ ਅੰਗ੍ਰੇਜ਼ੀ ਫ਼ਿਲਮ ਤਕੇਂਗੀ। ਕੀ ਫ਼ਿਲਮ ਦੀ ਅੰਗ੍ਰੇਜ਼ੀ ਤੂੰ ਸਮਝ ਸਕਦੀ ਏਂ, ਉਹ ਤਾਂ ਸਾਡੇ ਵਰਗੇ ਲੋਕਾਂ ਦੇ ਵੀ ਪਲੇ ਨਹੀਂ ਪੈਂਦੀ।"

"ਜਿਥੇ ਮੈਨੂੰ ਸਮਝ ਨਾ ਆਵੇ ਉਥੇ ਤੁਸੀਂ ਸਮਝਾ ਤਾਂ ਸਕਦੇ ਹੋ।"

"ਅਤੇ ਲੋਕ ਇਹ ਤਮਾਸ਼ਾ ਵੇਖਦੇ ਰਹਿਣਗੇ। ਤੇਰੇ ਵਰਗੀ ਦਾਦੀ ਨੂੰ ਨਾਲ ਬਿਠਾ ਕੇ ਸਮਝਾਉਣ ਲਗ ਜਾਵਾਂ ਤਾਂ ਲੋਕ ਕੀ ਆਖਣਗੇ। ਮੈਨੂੰ ਵੀ ਤਾਂ ਲੱਜ-ਸ਼ਰਮ ਏ।"

ਸ਼ਰਮ ਨਾਲ ਮੇਰਾ ਸਿਰ ਝੁੱਕ ਗਿਆ ਉਸ ਮਗਰੋਂ ਮੈਂ ਪਿਕਚਰ ਵੇਖਣ ਦੀ ਕੋਈ ਗੱਲ ਤਕ ਨਾ ਕੀਤੀ। ਕਦੀ ਸਿਨਮਾ ਵੇਖਣ ਗਈ ਵੀ ਤਾਂ ਉਨ੍ਹਾਂ ਨਾਲ ਨਹੀਂ। ਉਹ ਆਪਣੇ ਦੋਸਤਾਂ ਨਾਲ ਚਲੇ ਜਾਂਦੇ ਅਤੇ ਮੈਂ ਆਪਣੀ ਗਵਾਂਢਣ ਮਾਂ ਜੀ ਨਾਲ ਚਲੀ ਜਾਂਦੀ। ਇਸ ਤਰ੍ਹਾਂ ਫ਼ਿਲਮ ਤਕਣ ਵਿਚ ਕੋਈ ਖ਼ਾਸ ਸਵਾਦ ਨਹੀਂ ਆਉਂਦਾ।

ਜੇਕਰ ਨਹੀਂ ਤਕੀਆਂ ਤਾਂ ਇਸ ਵਿਚ ਕੋਈ ਨੁਕਸਾਨ ਵੀ ਤਾਂ ਨਹੀਂ। ਇਸ ਲਈ ਉੱਕਾ ਹੀ ਵੇਖਣੀਆਂ ਛੱਡ ਦਿਤੀਆਂ ਨੇ।

"ਕੀ ਜੀਜਾ ਜੀ ਨੂੰ ਪਤਾ ਨਹੀਂ ਕਿ ਤੈਨੂੰ ਅੰਗ੍ਰੇਜ਼ੀ ਆਉਂਦੀ ਏ ?"

"ਮੈਨੂੰ ਉਂਜ ਔਂਦੀ ਹੀ ਬਹੁਤ ਘਟ ਏ ਪਰ ਉਹ ਵੀ ਉਨ੍ਹਾਂ ਨੂੰ ਨਹੀਂ ਪਤਾ। ਜੇਕਰ ਇਹ ਗੱਲ ਉਨ੍ਹਾਂ ਨੂੰ ਪਤਾ ਲਗ ਜਾਏ ਤਾਂ ਉਨ੍ਹਾਂ ਨੂੰ ਨੀਂਦ ਤਕ ਨਹੀਂ ਆਏਗੀ। ਕਦੀ ਕਦੀ ਗੱਲ ਬਾਤ ਕਰਦਿਆਂ ਮੇਰੀਆਂ ਗੱਲਾਂ ਵਿਚ ਅੰਗ੍ਰੇਜ਼ੀ ਦੇ ਦੋ ਤਿੰਨ ਸ਼ਬਦ ਆ ਜਾਣ ਤਾਂ ਮਖ਼ੌਲ ਉਡਾਂਦਿਆਂ ਉਹ ਆਖਦੇ ਨੇ, "ਸ਼ਾਬਾਸ਼! ਸਿੱਧੀ ਲੰਦਨ ਤੋਂ ਆਈ ਲਗਦੀ ਏ। ਮੈਡਿਮ, ਤੂੰ ਕਿਸ ਕਾਨਵੈਂਟ ਵਿਚ ਪੜ੍ਹਾਈ ਕੀਤੀ ਏ ? ਸ਼ੁਰੂ ਸ਼ੁਰੂ ਵਿਚ ਇਹ ਵਿਅੰਗ ਮੇਰੀ ਸਮਝ ਵਿਚ ਨਾ ਆਇਆ, ਪਰ ਹੌਲੀ ਹੌਲੀ ਮੈਂ ਸਮਝ ਗਈ। ਉਨ੍ਹਾਂ ਸਾਹਮਣੇ ਮੈਂ ਅੰਗ੍ਰੇਜ਼ੀ ਦੀ ਕਿਤਾਬ ਕਦੀ ਨਹੀਂ ਪੜ੍ਹੀ। ਜਦ ਮੈਂ ਏਥੇ ਆਈ ਸਾਂ, ਸ਼ੁਰੂ ਸ਼ੁਰੂ ਵਿਚ ਕਈ ਵਾਰੀ ਖ਼ਿਆਲ ਆਇਆ ਕਿ ਅੰਗ੍ਰੇਜ਼ੀ ਦੀਆਂ ਕਿਤਾਬਾਂ ਪੜ੍ਹਾਂ, ਅੰਗ੍ਰੇਜ਼ੀ ਫ਼ਿਲਮਾਂ ਤਕਾਂ, ਆਪਣੀ ਅੰਗ੍ਰੇਜ਼ੀ ਦੀ ਜਾਣਕਾਰੀ ਵਧਾ ਲਵਾਂ ਪਰ ਸੋਚਦੀ ਸਾਂ ਕਿ ਕੀ ਇਸ ਸਭ ਕਾਸੇ ਵਿਚ ਉਨ੍ਹਾਂ ਦਾ ਸਹਿਯੋਗ ਮਿਲੇਗਾ। ਮੈਂ ਕਿੰਨੀ ਪਾਗਲ ਸਾਂ, ਇਸ ਗੱਲ ਦੀ ਹੁਣ ਸਮਝ ਆ ਰਹੀ ਏ।"

"ਘਰ ਮਿਲਣ ਲਈ, ਉਨ੍ਹਾਂ ਦੇ ਕਈ ਦੋਸਤ ਆਉਂਦੇ ਨੇ, ਉਨ੍ਹਾਂ ਦੀਆਂ ਗੱਲਾਂ ਵਿਚ ਮੈਂ ਜੇ ਕੋਈ ਦਖ਼ਲ ਦੇਵਾਂ ਤਾਂ ਸਮਝ ਜਾਉ ਕਿ ਬੇਇੱਜ਼ਤੀ ਹੋਣੀ ਹੀ ਏ।"

"ਤੂੰ ਜਾਣਦਾ ਏਂ, ਉਨ੍ਹਾਂ ਦੀਆਂ ਗੱਲਾਂ ਦੇ ਵਿਸ਼ੇ ਆਮ ਤੌਰ ਤੇ ਕੀ ਹੁੰਦੇ ਨੇ, ਭਗਵਾਨ ਹੈ ਜਾਂ ਨਹੀਂ ?......ਨਹੀਂ ਹੈ......ਤੂੰ ਕਿੰਜ ਆਖ ਸਕਦਾ ਏਂ......ਇਸ ਲਈ ਕਿ ਭਗਵਾਨ ਦਿਸਦਾ ਤਾਂ ਹੈ ਨਹੀਂ, ਹਵਾ ਦਿਸਦੀ ਤਾਂ ਨਹੀਂ, ਪਰ ਉਸ ਨੂੰ ਅਸੀਂ ਮਹਿਸੂਸ ਕਰ ਸਕਦੇ ਹਾਂ। ਉਸ ਦੀ ਬਦਬੂ ਸਾਡੇ ਨੱਕਾਂ ਨੂੰ ਚੜ੍ਹਦੀ ਏ। ਜਦ ਅਸੀਂ ਭਗਵਾਨ ਦੀ ਹੋਂਦ ਨੂੰ ਕਿਸੇ ਵੀ ਰੂਪ ਵਿਚ ਮਹਿਸੂਸ ਨਹੀਂ ਕਰ ਸਕਦੇ ਤਾਂ ਉਸ ਲਈ ਲੱਖਾਂ ਰੁਪਏ ਖ਼ਰਚਣ ਦੇ ਲੋਕੋਂ ਕੋਈ ਹੋਰ ਚੰਗਾ ਕੰਮ ਕਰ ਸਕਦੇ ਨੇ। ਇਹੋ ਹੀ ਉਨ੍ਹਾਂ ਦੀਆਂ ਗੱਲਾਂ ਦਾ ਸਿਲਸਲਾ ਏ......ਪਿੰਡ ਵਿਚ ਹੋਰ ਚਾਰ ਕਲੱਬ ਬਣਾਏ ਜਾ ਸਕਦੇ ਨੇ। ਹਰ ਆਦਮੀ ਨੂੰ ਸਿਗਰਟ ਮੁਫ਼ਤ ਦਿਤੇ ਜਾ ਸਕਦੇ ਨੇ।"

'ਨੌਕਰੀ ਤੋਂ ਬਿਨਾਂ ਤਨਖ਼ਾਹ ਦੇਣ ਦੀ ਯੋਜਨਾ ਬਣ ਸਕਦੀ ਏ : ਫ਼ਿਲਮ ਐਕਟਰਾਂ ਨਾਲ ਇੰਟਰਵੀਊ ਕਰਵਾਇਆ ਜਾ ਸਕਦਾ ਏ।'

"ਹੋਰ ਸੁਣ, ਸਾਡੀ ਸਰਕਾਰ ਵੀ ਕਿੰਨੀ ਪਾਗ਼ਲ ਏ.........ਨਹਿਰੂ ਦਾ ਰਾਜ ਮੁਕ ਜਾਏ ਤੇ ਹਿਟਲਰ ਵਰਗਾ ਕੋਈ ਬੰਦਾ ਆ ਜਾਏ ਤਾਂ ਕਿੰਨਾ ਚੰਗਾ ਹੋਵੇ......ਇਨ੍ਹਾਂ ਆਰਾਮ ਪਸੰਦ ਲੋਕਾਂ ਨੂੰ ਸ਼ਾਇਦ ਉਹ ਠੀਕ ਕਰ ਦਿੰਦਾ।"

"ਭਗਵਾਨ ਤੋਂ ਫੇਰ ਪੁਰਾਣਾਂ ਵਲ ਬਹਿਸ ਦਾ ਰੁੱਖ਼ ਬਦਲ ਜਾਂਦਾ ਏ।"

'ਜੀ, ਇਹ ਮਹਾਂਭਾਰਤ ਵੀ ਇਕ ਅਜੀਬ ਗ੍ਰੰਥ ਏ। ਕਿਸੇ ਨੂੰ ਕੋਈ ਵਰ ਮਿਲਦਾ ਏ ਤੇ ਕਿਸੇ ਨੂੰ ਸਰਾਪ। ਕਿਤੇ ਕੰਨਾ ਵਿਚੋਂ ਕਦੀ ਬੱਚੇ ਨੂੰ ਜਮਦਿਆਂ ਕਿਸੇ ਵੇਖਿਆ-ਸੁਣਿਆ ਏ। ਇਹ ਸਭ ਢੱਕੋਂਸਲਾ ਏ। ਦਰੋਪਦੀ ਤਾਂ ਬਹੁਤ ਕਿਸਮਤ ਵਾਲੀ ਸੀ।"

"ਸੱਚ ਪੁਛੋ ਤਾਂ ਦਰੋਪਦੀ, ਕੁੰਤੀ, ਇਨ੍ਹਾਂ ਸਾਰੀਆਂ ਨੂੰ ਪੱਤੀਵਰਤਾ ਕਿੰਜ ਕਿਹਾ ਜਾ ਸਕਦਾ ਏ ?"

"ਉਨ੍ਹਾਂ ਦਿਨਾਂ ਵਿਚ ਇਸਤਰੀ ਦੇ ਜਿੰਨੇ ਵਧ ਪਤੀ ਹੁੰਦੇ ਸਨ, ਉਹ ਉੱਨੀ ਹੀ ਵਧ ਪੱਤੀਵਰਤਾ ਮੰਨੀ ਜਾਂਦੀ ਸੀ।"

"ਸਭ ਲੋਕ ਠਾਹਕਾ ਮਾਰ ਕੇ ਹੱਸਣ ਲਗ ਪੈਂਦੇ ਨੇ।"

"ਰਾਮ, ਰਾਮ ! ਸਾਡੇ ਵਰਗੇ, ਸੁਭਾ ਵਾਲਿਆਂ ਲਈ ਕੰਨ ਬੰਦ ਕਰ ਕੇ ਬੈਠਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ। ਕਿੰਨੇ ਕਮੀਨੇ ਨੇ ਇਹ ਲੋਕ। ਸਾਡੇ ਸਭਿਆਚਾਰ ਦਾ ਇੰਜ ਅਪਮਾਨ ਕਰਨ ਨਾਲ ਉਨ੍ਹਾਂ ਨੂੰ ਕੀ ਮਿਲਦਾ ਏ ?"

"ਉਸ ਮਗਰੋਂ ਫ਼ਿਲਮਾਂ ਉਪਰ ਬਹਿਸ ਹੋਣ ਲਗਦੀ ਏ।"

"ਉਹ ਤਾਂ ਸੁਣ ਕੇ ਹੀ ਪਤਾ ਲਗ ਸਕਦਾ ਏ ਕਿ ਉਨ੍ਹਾਂ ਦਾ ਪੱਧਰ ਕਿੰਨਾ ਨੀਵਾਂ ਏ। ਉਂਜ ਵੇਖਿਆ ਜਾਏ ਤਾਂ ਸਾਰੇ ਹੀ ਗਰੈਜੂਏਟ ਤੇ ਪੋਸਟ ਗਰੈਜੂਏਟ ਨੇ। ਪਰ ਡਿਗਰੀ ਦੀ ਗੱਲ ਹੋਰ ਏ ਅਤੇ ਸੰਸਕਾਰ ਬਿਲਕੁਲ ਵਖ ਹੁੰਦੇ ਨੇ।"

"ਜੇਕਰ ਮੈਂ ਆਖਦੀ ਹਾਂ, ਤੁਸੀ ਸਾਰੇ ਪੜ੍ਹੇ ਲਿਖੇ ਹੋ, ਤਾਂ ਇਸ ਤਰ੍ਹਾਂ ਹਰ ਚੀਜ਼ ਵਿਚ ਗ਼ਲਤੀ ਲਭਣ ਦੀ ਕਿਉਂ ਕੋਸ਼ਿਸ਼ ਕਰਦੇ ਹੋ ? ਤਾਂ ਉਹ ਝੱਟ ਆਖ ਦਿੰਦੇ ਨੇ, ਤੇਰੇ ਵਡਮੁੱਲੇ ਵਿਚਾਰਾਂ ਦੀ ਇਥੇ ਕੋਈ ਲੋੜ ਨਹੀਂ ਜਾ ਅੰਦਰ ਚਲੀ ਜਾ।"

"ਉਨ੍ਹਾਂ ਸਾਰਿਆਂ ਲਈ ਮੈਂ ਚਾਹ-ਕਾਫ਼ੀ ਦਾ ਪ੍ਰਬੰਧ ਕਰ ਦਿੰਦੀ ਹਾਂ। ਹੌਲੀ ਹੌਲੀ ਜਾਣ ਪਹਿਚਾਣ ਵਧਣ ਕਾਰਨ ਮੈਂ ਉਨ੍ਹਾਂ ਦੀਆਂ ਗੱਲਾਂ ਵਿਚ ਸ਼ਰੀਕ ਹੋ ਕੇ ਕੁਝ ਆਖਣ ਦਾ ਹੌਂਸਲਾ ਕਰਦੀ ਹਾਂ। ਜਦ ਮੈਂ ਵੀ ਆਪਣੀ ਗੱਲ ਸਮਝਾਉਣ ਦਾ ਯਤਨ ਕਰਦੀ ਹਾਂ ਤਾਂ ਸਭਨਾਂ ਦੇ ਸਾਹਮਣੇ ਉਹ ਮੇਰਾ ਮਖੌਲ ਉਡਾਂਦੇ ਨੇ। ਇਕ ਦੋ ਵਾਰੀ ਇੰਜ ਹੀ ਹੋਇਆ ਤੇ ਮਗਰੋਂ ਮੈਂ ਆਪਣੀ ਹੱਦ ਸਮਝਣ ਲਗ ਪਈ।"

"ਅਸਲ ਵਿਚ ਉਨ੍ਹਾਂ ਨੂੰ ਆਪਣੇ ਦੋਸਤਾਂ ਉਪਰ ਪੂਰਾ ਵਿਸ਼ਵਾਸ ਨਹੀਂ। ਉਨ੍ਹਾਂ ਨਾਲ ਮੈਨੂੰ ਵਧ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਅਕਸਰ ਉਹ ਆਪ ਗੱਲਾਂ ਸ਼ੁਰੂ ਕਰ ਦਿੰਦੇ ਨੇ। ਸ਼ਿਸ਼ਟਾਚਾਰ ਲਈ ਕੁਝ ਨਾ ਕੁਝ ਜਵਾਬ ਤਾਂ ਦੇਣਾ ਪੈਂਦਾ ਦੇ।"

"ਆਖ਼ਰ ਉਨ੍ਹਾਂ ਨੂੰ ਘਰ ਬੁਲਾਉਣ ਦੀ ਕੀ ਲੋੜ ਸੀ ?"

"ਦਿਖਾਵੇ ਲਈ — ਕਦੀ ਕਦੀ ਉਹ ਆਪ ਵੀ ਆ ਕੇ ਬੈਠ ਜਾਂਦੇ ਨੇ। ਆਖ਼ਰ ਉਹ ਕਿਸੇ ਦੇ ਦੋਸਤ ਨੇ ? ਇਹ ਸਭ ਇਕੋ ਹੀ ਥੈਲੀ ਦੇ ਚੱਟੇ ਵੱਟੇ ਨੇ।"

"ਕੀ ਜੀਜਾ ਜੀ ਕਿਸੇ ਦੇ ਘਰ ਨਹੀਂ ਜਾਂਦੇ ? ਆਪਣੇ ਦੋਸਤਾਂ ਦੀਆਂ ਬੀਵੀਆਂ

ਨਾਲ ਗੱਲਾਂ ਨਹੀਂ ਕਰਦੇ।"

"ਪਰਾਈਆਂ ਔਰਤਾਂ ਨਾਲ ਤੁਸੀਂ ਜਿਵੇਂ ਚਾਹੋ ਗੱਲਾਂ ਕਰ ਸਕਦੇ ਹੋ, ਹੱਸ ਖੇਡ ਸਕਦੇ ਹੋ ਕਿਉਂਕਿ ਤੁਸੀਂ ਅੱਗ ਦੀ ਚੰਘਿਆੜੀ ਵਾਂਗ ਪਵਿੱਤਰ ਹੋ। ਪਰ ਤੁਹਾਡੀ ਬੀਵੀ ਨੂੰ ਮੱਖੀ ਵੀ ਹੱਥ ਨਹੀਂ ਲਗਾ ਸਕਦੀ। ਪਰਾਇਆ ਮਰਦ ਉਸ ਵਲ ਅੱਖਾਂ ਚੁਕ ਕੇ ਵੇਖ ਵੀ ਨਹੀਂ ਸਕਦਾ। ਪਤਾ ਨਹੀਂ, ਕੌਣ ਕਿਹੋ ਜਿਹਾ ਆਦਮੀ ਏ। ਅਸਲ ਵਿਚ ਤੁਹਾਨੂੰ ਆਪਣੀ ਬੀਵੀ ਤੇ ਜਾਂ ਉਨ੍ਹਾਂ ਪਿਆਰੇ ਦੋਸਤਾਂ ਤੇ ਵਿਸ਼ਵਾਸ ਹੈ ਨਹੀਂ ? ਤੁਸਾਨੂੰ ਇਸ ਗੱਲ ਦਾ ਪਤਾ ਤਕ ਨਹੀਂ ਕਿ ਤੁਹਾਡੀ ਪਤਨੀ ਦੀ ਵੀ ਸ਼ਖਸੀਅਤ ਏ। ਇਸ ਲਈ ਤੁਸੀਂ ਇਸ ਗੱਲ ਦਾ ਅੰਦਾਜ਼ਾ ਕਿੰਜ ਲਗਾਉਗੇ ਕਿ ਤੁਹਾਡੇ ਦੋਸਤ ਤੁਹਾਨੂੰ ਪਸੰਦ ਨਹੀਂ ਕਰਦੇ।"

"ਜਦ ਕਿਸੇ ਵਿਸ਼ੇਸ਼ ਗੁਣ ਲਈ ਕੋਈ ਖਿੱਚ ਹੀ ਨਹੀਂ ਤਾਂ ਪੜ੍ਹੀ ਲਿਖੀ ਕੁੜੀ ਨਾਲ ਵਿਆਹ ਹੀ ਕਿਉਂ ਕੀਤਾ।"

"ਦਿਖਾਵੇ ਲਈ — ਸਭਨਾਂ ਸਾਹਮਣੇ ਜਿਵੇਂ ਇਹ ਦਿਖਾਉਣ ਦੀ ਇੱਛਾ ਹੁੰਦੀ ਏ ਕਿ ਸਾਡੇ ਕੋਲ ਇਕ ਕਾਰ ਏ ਤੇ ਇਕ ਵਲਾਇਤੀ ਨਸਲ ਦਾ ਕੁੱਤਾ ਏ, ਉਸੇ ਤਰ੍ਹਾਂ ਹੀ ਪੜ੍ਹੀ ਲਿਖੀ ਬੀਵੀ ਵੀ ਦਿਖਾਵੇ ਦੀ ਇਕ ਚੀਜ਼ ਏ। ਵਿਆਹ ਤੋਂ ਪਹਿਲਾਂ, ਪੜ੍ਹੀਆਂ ਲਿਖੀਆਂ ਕੁੜੀਆਂ ਨੂੰ ਮਿਲਣ ਦਾ ਇਕ ਅਜੀਬ ਜਿਹਾ ਸ਼ੌਕ ਹੁੰਦਾ ਏ। ਔਰਤ ਦੀ ਆਜ਼ਾਦੀ ਉਤੇ ਭਾਸ਼ਨ ਦੇਣੇ, ਸਵਰਗਵਾਸੀ ਵਡੇ-ਵਡੇਰਿਆਂ ਨੂੰ ਕਸੂਰਵਾਰ ਦਸਣਾ ਅਤੇ ਨਾਰੀ ਜਾਤੀ ਲਈ ਬਹੁਤੀ ਹਮਦਰਦੀ ਵਿਖਾਉਣੀ ਇਹ ਸਭ ਗੱਲਾਂ ਉਸੇ ਹੀ ਜੋਸ਼ ਵਿਚ ਕੀਤੀਆਂ ਜਾਂਦੀਆਂ ਨੇ। ਵਿਆਹ ਮਗਰੋਂ ਜਦ ਉਨ੍ਹਾਂ ਦਾ ਆਪਣਾ ਪਰਿਵਾਰ ਬਣ ਜਾਂਦਾ ਏ, ਤਾਂ ਉਹ ਸਾਰੀਆਂ ਭਾਵਨਾਵਾਂ ਤੇ ਸੰਕਲਪ ਮੁਕ ਜਾਂਦੇ ਨੇ। ਮੀਆਂ ਬੀਵੀ, ਔਰਤ-ਮਰਦ ਆਦਿ ਦੇ ਭੇਦ-ਭਾਵ ਸਾਹਮਣੇ ਆਉਂਦੇ ਨੇ। ਇਹ ਫ਼ਰਕ ਲਗਾਤਾਰ ਚਲਦਾ ਰਹਿੰਦਾ ਏ।"

"ਜਦ ਕੋਈ ਕੁੜੀ ਕਿਸੇ ਦੀ ਪਤਨੀ ਬਣ ਜਾਂਦੀ ਏ ਤਾਂ ਉਸ ਉਤੇ ਕਿੰਨਾ ਨਿਆਏ ਹੁੰਦਾ ਏ, ਇਸ ਬਾਰੇ ਕਿੰਨੇ ਲੋਕੀਂ ਸੋਚਦੇ ਨੇ ? ਹਰ ਵਿਅਕਤੀ ਦੇ ਆਪਣੇ ਵਿਚਾਰ ਹੁੰਦੇ ਨੇ, ਆਪਣੇ ਸਿਧਾਂਤ ਹੁੰਦੇ ਨੇ ਤੇ ਸਭ ਤੋਂ ਵਧੇਰੇ ਆਪਣੀ ਆਜ਼ਾਦ ਕੰਮ ਕਰਨ ਦੀ ਸ਼ਕਤੀ ਹੁੰਦੀ ਏ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮਾਨਤਾ ਦੇਣ ਵਾਲੇ ਕਿੰਨੇ ਲੋਕੀਂ ਹੁੰਦੇ ਨੇ ?"

"ਪਤਨੀ ਬਣਨ ਮਗਰੋਂ ਉਸ ਦੀ ਵਿਦਿਆ ਘਿਰਣਾ ਦਾ ਵਿਸ਼ਾ ਬਣ ਜਾਂਦੀ ਏ। ਕਦੀ ਕਦੀ ਈਰਖਾ ਵੀ ਹੋ ਜਾਂਦੀ ਏ। ਕੋਈ ਔਰਤ ਜਦ ਆਪਣੇ ਸੁਤੰਤਰ ਵਿਚਾਰ ਪ੍ਰਗਟ ਕਰਦੀ ਏ, ਕਿਸੇ ਦੀ ਭੁਲ ਦਸ ਦਿੰਦੀ ਏ, ਗ਼ਲਤ ਗੱਲ ਦਾ ਠੀਕ ਠੀਕ ਉੱਤਰ ਦਿੰਦੀ ਏ, ਤਾਂ ਇਹ ਸਭ ਕੁਝ ਵਿਦਿਆ ਕਾਰਨ ਹੰਕਾਰ ਸਮਝਿਆ ਜਾਂਦਾ ਏ।

ਉਹ ਬਹਿਸ ਕਰਦੀ ਏ, ਵਾਦ ਵਿਵਾਦ ਵਿਚ ਭਾਗ ਲੈਂਦੀ ਏ ਤਾਂ ਅਖ਼ੀਰ ਉਹ ਆਦਮੀ ਦਾ ਸਥਾਨ ਭੁਲ ਜਾਂਦੀ ਏ। ਕੁੜੀਆਂ ਤਾਂ ਵੇਖਣ ਵਿਚ ਨਵੀਂ ਸਭਿਅਤਾ ਦੀਆਂ ਪੁਤਲੀਆਂ ਵਾਂਗ ਹਾਵਾਂ ਭਾਵਾਂ ਵਿਚ ਫ਼ਿਲਮ ਸਟਾਰਾਂ ਨੂੰ ਵੀ ਮਾਤ ਕਰ ਦੇਣ ਵਾਲੀਆਂ ਹੋਣੀਆਂ ਚਾਹੀਦੀਆਂ ਨੇ। ਪਰ ਉਨ੍ਹਾਂ ਦੇ ਆਚਾਰ-ਵਿਚਾਰ, ਉਨ੍ਹਾਂ ਦੀਆਂ ਆਦਤਾਂ, ਉਨ੍ਹਾਂ ਦਾ ਵਰਤਾ ਆਦਿ ਪੁਰਾਣੀਆਂ ਸੱਤੀ ਸਾਵਿਤ੍ਰੀ ਇਸਤ੍ਰੀਆਂ ਤੋਂ ਵੀ ਵਧ ਸੰਜੀਦਾ ਹੋਣਾ ਚਾਹੀਦਾ ਏ।"

"ਪੁਰਾਣੇ ਵਕਤਾਂ ਦੀ ਨਾਨੀ ਵਾਂਗ ਜੂੜਾ ਬੰਨ੍ਹ ਕੇ ਕੱਸੀ ਸਾੜ੍ਹੀ ਬਨ੍ਹਣ ਵਾਲੀ ਔਰਤ ਨੂੰ ਅੱਜ ਕਲ੍ਹ ਕੋਈ ਵੀ ਆਦਮੀ ਪਸੰਦ ਨਹੀਂ ਕਰਦਾ। ਜਿਹੜੇ ਲੋਕ ਔਰਤ ਦੇ ਪਹਿਰਾਵੇ ਵਿਚ ਨਵੀਂ ਸਭਿਅਤਾ ਚਾਹੁੰਦੇ ਨੇ, ਉਹ ਔਰਤ ਦੇ ਮਾਨਸਕ ਵਿਕਾਸ ਨੂੰ ਕਿਉਂ ਰੋਕਣਾ ਚਾਹੁੰਦੇ ਨੇ ? ਪਰ ਦਾਦੀ ਦੀ ਮੂਰਤੀ ਜਦ ਨਹੀਂ ਰਹੀ ਤਾਂ ਉਸ ਦੇ ਵਿਚਾਰ ਵੀ ਨਹੀਂ ਰਹਿ ਸਕਦੇ। ਇਸ ਗੱਲ ਨੂੰ ਲੋਕ ਮੰਨਦੇ ਕਿਉਂ ਨਹੀਂ ?"

"ਭਾਨੂੰ ! ਤੂੰ ਥੋੜ੍ਹੇ ਜਿੰਨੇ ਲੋਕਾਂ ਦੇ ਕਸੂਰ ਨੂੰ ਸਾਰੀ ਜਾਤੀ ਦੇ ਸਿਰ ਮੜ੍ਹ ਰਹੀ ਏਂ।"

"ਮੈਂ ਕਦੀ ਇਹੋ ਜਿਹੀ ਫ਼ਜ਼ੂਲ ਗੱਲ ਨਹੀਂ ਕੀਤੀ। ਪਰ ਉਨ੍ਹਾਂ ਥੋੜ੍ਹੇ ਜਿਹੇ ਲੋਕਾਂ ਦੀਆਂ ਗੱਲਾਂ ਉਤੇ ਵਿਚਾਰ ਤਾਂ ਕਰਨਾ ਹੀ ਚਾਹੀਦਾ ਏ।"

"ਮੈਂ ਨਹੀਂ ਸਮਝਦਾ ਕਿ ਲੋਕ ਏਨੇ ਛੋਟੇ ਦਿਲ ਦੇ ਹੁੰਦੇ ਨੇ।"

"ਥੋੜ੍ਹੀ ਦੇਰ ਲਈ ਤੂੰ ਆਪਣੀ ਮਰਦ ਜਾਤੀ ਦੇ ਗੌਰਵ ਨੂੰ ਛੱਡ ਕੇ ਇਸ ਗੱਲ ਤੇ ਵਿਚਾਰ ਕਰੇਂਗਾ ਤਾਂ ਤੈਨੂੰ ਪਤਾ ਲਗੇਗਾ ਕਿ ਆਦਮੀ ਔਰਤ ਨੂੰ ਕਦੀ ਵੀ ਆਪਣੇ ਬਰਾਬਰ ਦਾ ਦਰਜਾ ਨਹੀਂ ਦਿੰਦਾ। ਔਰਤ ਦਾ ਦਰਜਾ ਹਮੇਸ਼ਾਂ ਨੀਵਾਂ ਹੀ ਰਹਿੰਦਾ ਏ ਅਤੇ ਪ੍ਰਬੰਧ ਮਰਦਾਂ ਦੇ ਹੱਥਾਂ ਵਿਚ ਹੁੰਦਾ ਏ। ਕਿਤਾਬਾਂ ਪੜ੍ਹਨ ਦਾ ਮੈਨੂੰ ਹੱਕ ਨਹੀਂ। ਫ਼ਿਲਮਾਂ ਵੇਖਣਾ ਮੇਰੇ ਲਈ ਮਨ੍ਹਾ ਨੇ। ਬਾਹਰ ਬੂਹੇ ਅਗੇ ਖਲੋਣ ਦੀ ਮੈਨੂੰ ਆਗਿਆ ਨਹੀਂ। ਪਰਾਏ ਆਦਮੀਆਂ ਨਾਲ ਗੱਲਾਂ ਕਰਨਾ ਜੁਰਮ ਏ। ਗੱਲਾਂ ਕਰਦੇ ਕਰਦੇ ਹੱਸਣਾ ਨਹੀਂ ਚਾਹੀਦਾ। ਕੀ ਇੰਨਾ ਕੁਝ ਕਾਫ਼ੀ ਨਹੀਂ ? ਮੇਰੀ ਵੀ ਕਿਸੇ ਜੜ੍ਹ ਵਾਲੀ ਚੀਜ਼ ਵਾਂਗ ਰਖਵਾਲੀ ਕਰਨ ਦੀ ਕੋਸ਼ਿਸ਼ ਨਹੀਂ ਤਾਂ ਹੋਰ ਕੀ ਏ ? ਮੇਰੀ ਸਮਝ ਉਤੇ ਭਰੋਸਾ ਰਖ ਕੇ ਮੈਨੂੰ ਵੀ ਕੁਝ ਜ਼ਿੰਮੇਵਾਰੀ ਦੇਣ ਵਿਚ ਉਨ੍ਹਾਂ ਨੂੰ ਕੀ ਇਤਰਾਜ਼ ਏ ?"

ਮੈਂ ਕੁਝ ਨਾ ਆਖਿਆ।

"ਅਸੀਂ ਕਿਸੇ ਲੇਖਕ ਦੀਆਂ ਰਚਨਾਵਾਂ ਪੜ੍ਹਦੇ ਹਾਂ। ਜੇ ਕਰ ਉਨ੍ਹਾਂ ਦੇ ਵਿਚਾਰ ਸਾਨੂੰ ਪਸੰਦ ਨਹੀਂ ਆਉਂਦੇ ਤਾਂ ਅਸੀਂ ਉਨ੍ਹਾਂ ਦੀਆਂ ਕਿਤਾਬਾਂ ਅਗੋਂ ਨਹੀਂ ਪੜ੍ਹਾਂਗੇ। ਕਈ ਫ਼ਿਲਮਾਂ ਵੇਖਦੇ ਹਾਂ। ਜੇਕਰ ਕੋਈ ਫ਼ਿਲਮ ਪਸੰਦ ਨਾ ਆਵੇ ਤਾਂ ਮੁੜ ਕੇ ਉਸ ਉਤੇ ਵਿਚਾਰ ਵੀ ਨਹੀਂ ਕਰਾਂਗਾ। ਕਈ ਲੋਕਾਂ ਨਾਲ ਗੱਲਾਂ ਕਰਦੇ ਹਾਂ। ਜੇਕਰ ਕਿਸੇ

ਦਾ ਸੁਭਾ ਸਮਝ ਜਾਈਏ ਤਾਂ ਅਸੀਂ ਉਸ ਨਾਲ ਸਾਵਧਾਨੀ ਨਾਲ ਵਰਤਾਂਗੇ। ਜਿਨ੍ਹਾਂ ਥੋੜ੍ਹੇ ਜਿਹੇ ਲੋਕਾਂ ਦਾ ਜ਼ਿਕਰ ਮੈਂ ਕਰ ਰਹੀ ਹਾਂ, ਉਨ੍ਹਾਂ ਦਾ ਬਹੁਤ ਸਾਰਾ ਵਿਕਾਸ ਹੋਣਾ ਚਾਹੀਦਾ ਏ। ਕਦੀ — ਖ਼ੈਰ —।"

"ਇਨ੍ਹਾਂ ਗੱਲਾਂ ਵਿਚ ਤੇਰਾ ਵਕਤ ਜ਼ਾਇਆ ਹੋ ਰਿਹਾ ਹੈ। ਹੈ ਨਾ ?"

ਭਾਨੂੰ ਨੇ ਅਚਾਨਕ ਮੁਸਕਰਾਂਦਿਆ ਆਖਿਆ।

"ਭਾਨੂੰ ਤੂੰ ਬੜੀਆਂ 'ਸਿੱਲੀ' ਗੱਲਾਂ ਕਰਨ ਲਗ ਪਈ ਏਂ।"

"ਹਾਂ, ਮੈਂ ਮੰਨਦੀ ਹਾਂ। ਮੇਰੇ ਲਈ ਇਹ ਜ਼ਰੂਰੀ ਜਿਹਾ ਹੋ ਗਿਆ ਏ," ਕਹਿੰਦੇ ਹੋਏ ਭਾਨੂੰ ਅੰਦਰ ਚਲੀ ਗਈ। ਥੋੜ੍ਹੀ ਦੇਰ ਵਿਚ ਉਹ ਕਾਫ਼ੀ ਲੈ ਕੇ ਆ ਗਈ। ਉਹ ਖਾਣਾ ਬਣਾ ਰਹੀ ਸੀ ਤਾਂ ਮੈਂ ਆਪਣੇ ਅਗੇ ਕਿਤਾਬ ਖੋਲ੍ਹ ਕੇ ਬੈਠਾ ਹਾਂ। ਮੈਨੂੰ ਕਿਤਾਬ ਵਿਚ ਅੱਖਰ ਨਹੀਂ ਦਿਸ ਰਹੇ। ਕਿਤਾਬ ਦੇ ਸਾਰੇ ਅੱਖਰ ਜਿਵੇਂ ਮਿੱਟ ਕੇ ਭਾਨੂੰ ਦੀਆਂ ਗੱਲਾਂ ਲਈ ਥਾਂ ਬਣਾ ਰਹੇ ਹੋਣ। ਸਿਸਕੀਆਂ ਭਰ ਭਰ ਕੇ ਰੋਣ ਵਾਲੀ ਭਾਨੂੰ ਦਾ ਚਿਹਰਾ ਹਰੇਕ ਸਫ਼ੇ ਤੇ ਸਾਫ਼ ਸਾਫ਼ ਦਿਖਾਈ ਦੇ ਰਿਹਾ ਹੈ। ਆਪਣੇ ਦਿਲ ਦੀ ਸਾਰੀ ਕੱਥਾ ਮੈਨੂੰ ਦਸ ਕੇ ਜਿਵੇਂ ਉਹ ਹਲਕੀ ਫੁੱਲ ਹੋ ਕੇ ਟੁਰਦੀ ਫਿਰਦੀ ਦਿਖਾਈ ਦਿਤੀ। ਪਰ ਹਰ ਰੋਜ਼, ਹਰ ਘੜੀ ਜਿਸ ਨਰਕ ਨੂੰ ਉਹ ਭੋਗ ਰਹੀ ਏ, ਉਸ ਦਾ ਅੰਤ ਕਦ ਹੋਏਗਾ ? ਕਿੰਜ ਹੋਏਗਾ ? ਭਾਨੂੰ ਪੜ੍ਹੀ ਲਿਖੀ ਹੈ। ਵੇਖਣ ਵਿਚ ਸੁਹਣੀ ਹੈ ਅਤੇ ਬਹੁਤ ਹੁਸ਼ਿਆਰ ਹੈ। ਫਿਰ ਵੀ ਉਸ ਦਾ ਪਤੀ ਉਸ ਨੂੰ ਕਿਉਂ ਪਸੰਦ ਨਹੀਂ ਕਰਦਾ। ਉਹ ਆਪਣੇ ਪਰਿਵਾਰ ਨੂੰ ਬਹੁਤ ਸੁਖੀ ਬਣਾ ਸਕਦਾ ਸੀ, ਪਰ ਉਸ ਨੂੰ ਉਹ ਐਡਾ ਦੁੱਖੀ ਕਿਉਂ ਬਣਾ ਰਿਹਾ ਹੈ ? ਭਾਨੂੰ ਦੇ ਘਰੇਲੂ ਜੀਵਨ ਵਿਚ ਸੁਖ ਲਿਆਉਣ ਲਈ ਮੈਂ ਕੀ ਕਰ ਸਕਦਾ ਹਾਂ ? ਸਾਰੇ ਸਵਾਲ ਹੀ ਸਵਾਲ ਹਨ, ਕਿਸੇ ਦਾ ਕੋਈ ਜਵਾਬ ਨਹੀਂ ਮਿਲ ਰਿਹਾ। ਮੇਰੀ ਪਿਆਰੀ ਭੈਣ, ਪ੍ਰਿਯ ਸਹੇਲੀ ਭਾਨੂੰ ਜਦ ਐਡਾ ਦੁਖੀ ਜੀਵਨ ਬਿਤਾ ਰਹੀ ਹੈ ਤਾਂ ਘੱਟੋ ਘੱਟ ਆਪਣੇ ਮਨ ਦੀ ਪੀੜ ਪ੍ਰਗਟ ਕਰਨ ਦੀ ਤਾਕਤ ਵੀ ਮੇਰੇ ਵਿਚ ਨਹੀਂ।

ਕਿਤਾਬ ਬੰਦ ਕਰ ਕੇ ਮੈਂ ਇਧਰ-ਉਧਰ ਘੁੰਮਣ ਲਗਾ। ਏਨੇ ਵਿਚ ਅਚਾਨਕ ਮੈਨੂੰ ਅਗਰਬੱਤੀ ਦੇ ਸਟੈਂਡ ਦੀ ਗੱਲ ਚੇਤੇ ਆ ਗਈ। ਮੈਂ ਭਾਨੂੰ ਤੋਂ ਪੁੱਛਿਆ, "ਭਾਨੂੰ ! ਤੂੰ ਕਿਹਾ ਸੀ ਕਿ ਤੂੰ ਇਕ ਅਗਰਬੱਤੀ ਸਟੈਂਡ ਖ਼ਰੀਦਿਆ ਸੀ ਉਹ ਕਿਤੇ ਦਿਸਦਾ ਤਾਂ ਹੈ ਨਹੀਂ।"

"ਹਾਏ ਰਾਮ ! ਉਹ ਤਾਂ ਕਦੋਂ ਦਾ ਟੁੱਟ ਗਿਆ ਏ। ਇਕ ਵਾਰੀ ਉਨ੍ਹਾਂ ਨੂੰ ਮੇਰੇ ਉਤੇ ਗ਼ੁਸਾ ਆਇਆ ਤਾਂ ਬਸ, ਉਹ ਟੁਕੜੇ ਟੁਕੜੇ ਕਰ ਦਿਤਾ। ਹੱਥ ਵਿਚ ਭਾਵੇਂ ਕੋਈ ਵੀ ਚੀਜ਼ ਹੋਵੇ, ਗ਼ੁੱਸੇ ਵਿਚ ਆ ਕੇ ਜ਼ਮੀਨ ਉਤੇ ਵਗਾਹ ਮਾਰਦੇ ਨੇ। ਮੇਰੇ ਹੱਥਾਂ 'ਚੋਂ ਕੱਪ ਡਿੱਗ ਪਵੇ, ਤਾਂ ਘਰ ਵਿਚ ਮਹਾਂਭਾਰਤ ਮੱਚ ਜਾਂਦਾ ਏ। ਉਹ ਇਸ

ਤਰ੍ਹਾਂ ਜਾਣ ਬੁਝ ਕੇ ਚੀਜ਼ਾਂ ਤੋੜ ਬਹਿੰਦੇ ਨੇ ਤਾਂ ਵੀ ਉਨ੍ਹਾਂ ਨੂੰ ਪੁੱਛਣ ਵਾਲਾ ਕੋਈ ਨਹੀਂ। ਪੈਸਾ ਕਮਾਉਣ ਵਾਲੇ ਤਾਂ ਉਹ ਹੈਣ ਨਾ। ਉਨ੍ਹਾਂ ਦੇ ਹੱਥੋਂ ਕੋਈ ਚੀਜ਼ ਟੁੱਟ ਜਾਂਦੀ ਏ ਤਾਂ ਉਹ ਮੁੜ ਕੇ ਖ਼ਰੀਦ ਲੈਣਗੇ। ਪਰ ਮੈਂ ਕਿੰਜ ਖ਼ਰੀਦਾਂਗੀ ?"

ਇਸ ਮਾਨਸਕ ਪੀੜ ਦੇ ਕਾਰਨ, ਜਾਪਦਾ ਹੈ, ਭਾਨੂੰ ਨੂੰ ਅਫ਼ੂਲ ਸ਼ਫ਼ੂਲ ਕਹਿਣ ਦੀ ਆਦਤ ਜਿਹੀ ਹੋ ਗਈ ਹੈ।

ਰਾਤ ਨੌਂ ਵਜੇ ਤਕ ਜੀਜਾ ਜੀ ਆ ਗਏ। ਉਨ੍ਹਾਂ ਦੇ ਚਿਹਰੇ ਉਤੇ ਐਡੀ ਕਠੋਰਤਾ ਅਤੇ ਕਰੂਰਤਾ ਦਿਸੀ ਕਿ ਪਹਿਲਾਂ ਮੈਂ ਕਦੀ ਇੰਜ ਨਹੀਂ ਸੀ ਵੇਖਿਆ। ਮੈਂ ਹੈਰਾਨ ਹੋ ਕੇ ਉਨ੍ਹਾਂ ਵਲ ਤੱਕਣ ਲੱਗਾ।

ਉਹ ਕਹਿਣ ਲੱਗੇ, "ਕਿਉਂ ਜੀ, ਇਸ ਤਰ੍ਹਾਂ ਘੂਰ ਘੂਰ ਕੇ ਕੀ ਵੇਖ ਰਹੇ ਹੋ ? ਖਾਣਾ ਖਾ ਚੁੱਕੇ ਹੋ ?"

"ਹਾਂ, ਹਾਂ, ਮੈਂ ਤਾਂ ਖਾ ਹੀ ਲਿਆ ਏ, ਭਾਨੂੰ ਸ਼ਾਇਦ ਤੁਹਾਡੀ ਉਡੀਕ ਕਰ ਰਹੀ ਏ।"

"ਹਾਂ, ਹਾਂ — ਉਹ ਤਾਂ ਪੱਤੀਵਰਤਾ ਔਰਤ ਦਾ ਗੁਣ ਏ।" — ਅਤੇ ਉਹ ਮੁਸਕਰਾਂਦੇ ਹੋਏ ਤੌਲੀਆ ਲੈ ਕੇ ਚਲੇ ਗਏ। ਉਨ੍ਹਾਂ ਦੀ ਜ਼ਬਾਨ ਖੁਲ੍ਹਦੇ ਸਾਰ ਵਿਅੰਗ ਦੀ ਬੋਛਾੜ ਕਰਨ ਲਗਦੀ ਹੈ। ਕੁਝ ਲੋਕ ਇੰਜ ਹੀ ਗੱਲਾਂ ਕਰਦੇ ਹਨ। ਮੈਂ ਬਾਹਰ ਜਾ ਕੇ ਚਬੂਤਰੇ ਉਤੇ ਖਲੋ ਗਿਆ। ਜੀਜਾ ਜੀ ਇਕ ਅਜੀਬ ਆਦਮੀ ਹਨ। ਪਰ ਮੇਰੇ ਦਿਲ ਵਿਚ ਉਨ੍ਹਾਂ ਲਈ ਕਿਤੇ ਇਕ ਵਿਸ਼ਵਾਸ਼ ਦੀ ਰੇਖਾ ਟਿਮਟਿਮਾ ਰਹੀ ਹੈ। ਦਿਲ ਆਖਦਾ ਹੈ, ਉਹ ਕਿਸੇ ਦਿਨ ਜ਼ਰੂਰ ਬਦਲ ਜਾਣਗੇ। ਉਹ ਆਪਣੀ ਗ਼ਲਤੀ ਨੂੰ ਸਮਝ ਸਕਣਗੇ। ਇਸ ਕਠੋਰਤਾ, ਇਸ ਕਰੂਰਤਾ ਦਾ ਨਾਸ ਹੋ ਜਾਏਗਾ। ਇਨ੍ਹਾਂ ਵਿਚ ਲੁੱਕੀ ਹੋਈ ਇਨਸਾਨੀਅਤ ਸਾਹਮਣੇ ਆ ਜਾਏਗੀ। ਇਸ ਵਿਚ ਕੋਈ ਸ਼ੱਕ ਨਹੀਂ। ਪਰ ਇਸ ਵਿਚ ਵਕਤ ਲਗੇਗਾ। ਤਦ ਤੀਕ ਸਬਰ ਕਰਨਾ ਪਏਗਾ। ਹੋਰ ਕੋਈ ਚਾਰਾ ਵੀ ਤਾਂ ਨਹੀਂ।

ਦੂਜੇ ਦਿਨ ਮੇਰੇ ਤੁਰਨ ਤੋਂ ਪਹਿਲਾਂ ਭਾਨੂੰ ਕੁਝ ਆਖਣਾ ਚਾਹੁੰਦੀ ਸੀ, ਪਰ ਕਹਿ ਨਹੀਂ ਸੀ ਰਹੀ। "ਵੀਰ !" ਕਹਿ ਕੇ ਉਹ ਰੁਕ ਗਈ। "ਕੀ ਗੱਲ ਏ ?" ਸਵਾਲ ਪੁੱਛਣ ਦੀ ਨਜ਼ਰ ਨਾਲ ਮੈਂ ਉਸ ਵਲ ਤੱਕਿਆ।

"ਵੀਰ ! ਜਦ ਤੇਰੇ ਸਾਹਮਣੇ ਹੀ ਖੜਾ ਹੋਣ ਵਿਚ ਸੰਕੋਚ ਹੋ ਰਿਹਾ ਏ, ਜਦ ਲੋਕਾਂ ਨੂੰ ਪਤਾ ਹੋਵੇ ਕਿ ਮੇਰੇ ਆਪਣੇ ਘਰ ਵਿਚ ਹੀ ਮੇਰੀ ਕੋਈ ਇੱਜ਼ਤ ਨਹੀਂ ਤਾਂ ਉਹ ਮੇਰੀ ਇੱਜ਼ਤ ਕਿੰਜ ਕਰ ਸਕਦੇ ਨੇ ? ਵੇਲ ਨੂੰ ਪਕੜ ਕੇ ਖਿੱਚਣ ਨਾਲ ਸਾਰਾ ਗੁੱਛਾ ਹਿੱਲ ਜਾਂਦਾ ਏ। ਗੱਲ ਸ਼ੁਰੂ ਹੋਈ ਤਾਂ ਆਪਣੇ ਆਪ ਕਈ ਗੱਲਾਂ ਨਿਕਲ ਆਈਆਂ। ਇਹ ਸਭ ਕੁਝ ਤੂੰ ਭੁੱਲ ਜਾ। ਸਾਡੇ ਦੋਹਾਂ ਬਾਰੇ ਆਪਣੇ ਦਿਲ ਵਿਚ ਕੋਈ ਮਾੜੇ ਵਿਚਾਰ ਨਾ ਆਉਣ ਦੇ —।" ਭਾਨੂੰ ਦੀਆਂ ਅੱਖਾਂ ਅੱਥਰੂਆਂ ਨਾਲ ਭਰ ਗਈਆਂ,

ਗਲ੍ਹਾ ਰੁਕ ਗਿਆ, ਪਰ ਉਹ ਅਜੀਬ ਢੰਗ ਨਾਲ ਮੁਸਕਰਾ ਰਹੀ ਸੀ । ਭਾਨੂੰ ਦੇ ਮੋਢੇ ਉਤੇ ਹੱਥ ਰਖ ਕੇ ਮੈਂ ਆਖਿਆ, "ਹੋ ਗਿਆ ਏ ਤੇਰਾ ਭਾਸ਼ਨ — ਝੱਲੀ ਕਿਤੇ ਦੀ । ਤੂੰ ਆਪਣੇ ਭਰਾ ਨੂੰ ਚੰਗੀ ਤਰ੍ਹਾਂ ਸਮਝ ਲਿਆ ਏ । ਤੂੰ ਲੱਖ ਪਈ ਆਖ, ਮੈਂ ਜੀਜਾ ਜੀ ਨੂੰ ਗ਼ਲਤ ਨਹੀਂ ਸਮਝਿਆ । ਅਸਲ ਵਿਚ ਉਨ੍ਹਾਂ ਨੂੰ ਮਾਫ਼ ਕਰ ਦੇਣਾ ਚਾਹੀਦਾ ਏ । ਉਹ ਗ਼ੁੱਸੇ ਵਿਚ ਆ ਕੇ ਭਾਵੇਂ ਜੋ ਵੀ ਆਖਣ ਘਰ ਆ ਕੇ ਸਭ ਕੁਝ ਭੁਲ ਜਾਂਦੇ ਨੇ ਤੇ ਫਿਰ ਆਪ ਹੀ ਗੱਲਾਂ ਸ਼ੁਰੂ ਕਰ ਦਿੰਦੇ ਨੇ । ਮੈਂ ਗ਼ਲਤ ਤਾਂ ਨਹੀਂ ਆਖ ਰਿਹਾ।"

"ਬਿਲਕੁਲ ਨਹੀਂ । ਤੇਰੀ ਗੱਲ ਬਿਲਕੁਲ ਸੱਚੀ ਏ । ਮੈਨੂੰ ਜਦ ਗ਼ੁੱਸਾ ਆਉਂਦਾ ਏ ਤਾਂ ਮੈਂ ਆਪ ਕਦੀ ਵੀ ਗੱਲ ਨਹੀਂ ਕਰਦੀ । ਉਹ ਆਪ ਹੀ ਗੱਲਾਂ ਕਰਦੇ ਨੇ ।"

"ਜੀਜਾ ਜੀ ਵਿਚੋਂ ਭਲੇਮਾਣਸੀ ਬਿਲਕੁਲ ਹੀ ਉਡ ਤਾਂ ਨਹੀਂ ਗਈ । ਇਹ ਤਾਂ ਤੂੰ ਸਮਝ ਹੀ ਗਈ ਹੋਵੇਂਗੀ।"

"ਜ਼ਹਿਰ ਦੇ ਘੜੇ ਵਿਚ ਕਿੰਨਾਂ ਅੰਮ੍ਰਿਤ ਮਿਲਿਆ ਹੋਵੇ ਤਾਂ ਵੀ ਉਸ ਦਾ ਕੋਈ ਲਾਭ ਨਹੀਂ । ਅੰਮ੍ਰਿਤ ਵੀ ਜ਼ਹਿਰ ਬਣ ਜਾਏਗਾ । ਹੋ ਸਕਦਾ ਏ ਉਨ੍ਹਾਂ ਵਿਚ ਕੋਈ ਗੁਣ ਹੋਵੇ ਪਰ ਉਹ ਮੇਰੇ ਕਿਸ ਕੰਮ । ਅਸੀਂ ਹਮੇਸ਼ਾਂ ਹੀ ਦੂਜੇ ਆਦਮੀ ਦਾ ਗੁਣ ਪਹਿਚਾਣ ਕੇ ਉਸ ਤੋਂ ਸੁਖ ਪ੍ਰਾਪਤ ਕਰਨ ਦਾ ਯਤਨ ਕਰਦੇ ਹਾਂ । ਪਰ ਜਦ ਉਹ ਹੀ ਗੱਲ ਸੰਭਵ ਨਹੀਂ ਤਾਂ ਮੇਰੇ ਲਈ ਸੁਖ ਕਿਥੇ ? ਅੱਜ ਮੈਂ ਕਿਸੇ ਕਾਰਨ ਇਕ ਘੰਟੇ ਲਈ ਖੁਸ਼ੀ ਮਹਿਸੂਸ ਕਰਾਂ ਤਾਂ ਮਗਰੋਂ ਕੁਝ ਦਿਨਾਂ ਤਕ ਕਿਸੇ ਦੂਜੇ ਕਾਰਨ ਕਰ ਕੇ ਮੈਨੂੰ ਉਸ ਖੁਸ਼ੀ ਦੀ ਸਜ਼ਾ ਭੁਗਤਣੀ ਪਏਗੀ ।"

"ਜੀਜਾ ਜੀ ਦੀ ਮਤ ਮਾਰੀ ਗਈ ਏ, ਭਾਨੂੰ । ਪਰ ਤੂੰ ਹਰ ਚੀਜ਼ ਨੂੰ ਐਡੀ ਗੰਭੀਰਤਾ ਨਾਲ ਸੋਚ ਕੇ ਆਪਣਾ ਦਿਮਾਗ਼ ਕਿਉਂ ਖ਼ਰਾਬ ਕਰਦੀ ਏਂ ? ਗ਼ੁੱਸੇ ਵਿਚ ਆ ਕੇ ਉਹ ਜੋ ਕੁਝ ਵੀ ਆਕਦੇ ਨੇ, ਉਸ ਨੂੰ ਬੁਰਾ ਨਾ ਮੰਨ । ਕਿਸੇ ਨਾ ਕਿਸੇ ਦਿਨ ਜੀਜਾ ਜੀ ਬਿਲਕੁਲ ਬਦਲ ਜਾਣਗੇ, ਭਾਨੂੰ ।"

ਭਾਨੂੰ ਚੁੱਪ ਕਰ ਗਈ । ਮੈਂ ਫਿਰ ਗੱਲ ਸ਼ੁਰੂ ਕੀਤੀ, "ਜੀਜਾ ਜੀ ਜਿਸ ਵਾਤਾਵਰਣ ਵਿਚ ਪਲੇ ਨੇ, ਉਸੇ ਨੇ ਹੀ ਉਨ੍ਹਾਂ ਨੂੰ ਲਾਪਰਵਾਹ ਬਣਾ ਦਿਤਾ ਏ । ਤੇਰੇ ਸੰਬੰਧ ਵਿਚ ਆਉਣ ਤਕ ਉਹ ਔਰਤ ਦੇ ਪਿਆਰ ਤੋਂ ਵਾਂਜੇ ਰਹੇ । ਮਾਂ ਦੀ ਮਮਤਾ ਅਤੇ ਭੈਣਾ ਦੇ ਪਿਆਰ ਵਿਚਕਾਰ ਜੇ ਉਹ ਪਲਦੇ ਤਾਂ ਔਰਤ ਦੇ ਮਨ ਨੂੰ ਪਹਿਚਾਣਨ ਦੀ ਤਾਕਤ ਉਨ੍ਹਾਂ ਵਿਚ ਹੁੰਦੀ । ਪਰ ਉਨ੍ਹਾਂ ਨੂੰ ਸਹੀ ਰਾਹ ਉਤੇ ਟੋਰਨ ਵਾਲਾ ਕੋਈ ਨਹੀਂ ਸੀ । ਗ਼ਲਤ ਰਾਹ ਉਤੇ ਟੁਰਨ ਲਈ ਸਜ਼ਾ ਦੇਣ ਵਾਲਾ ਵੀ ਕੋਈ ਨਹੀਂ ਸੀ । ਹਵਾ ਦੇ ਝੋਕੇ ਵਾਂਗ ਆਪਣੀ ਮਰਜ਼ੀ ਅਨੁਸਾਰ ਟੁਰਨ ਵਾਲੇ ਆਦਮੀ ਨੂੰ ਚੰਗੀਆਂ ਆਦਤਾਂ ਕਿੰਜ ਪੈ ਸਕਦੀਆਂ ਨੇ ? ਤੂੰ ਹੀ ਦਸ । ਕਿਸੇ ਵੀ ਢੰਗ ਨਾਲ ਉਨ੍ਹਾਂ ਨੂੰ ਬਦਲਣ

ਦੀ ਕੋਸ਼ਿਸ਼ ਕਰਨੀ ਚਾਹੀਦੀ ਏ । ਅਤੇ ਉਹ ਕੁਝ ਹੀ ਤੂ ਨਹੀਂ ਕਰ ਰਹੀ । ਹਮੇਸ਼ਾਂ ਜ਼ਿੱਦ ਕਰਨੀ, ਕੀ ਠੀਕ ਏ ? ਤੂੰ ਮੈਨੂੰ ਗ਼ਲਤ ਨਾ ਸਮਝੀਂ ਸੱਚ ਦਸ, ਮੈਂ ਗ਼ਲਤ ਤਾਂ ਨਹੀਂ ਆਖ ਰਿਹਾ ? ਤੂੰ ਆਪ ਹੀ ਸੋਚ, ਭਾਨੂੰ ।"

"ਵੀਰ, ਜੇ ਮੇਰੇ ਉਤੇ ਤੈਨੂੰ ਤੀਲਾ ਭਰ ਵੀ ਭਰੋਸਾ ਹੋਵੇ ਤਾਂ ਮੇਰਾ ਕਹਿਣਾ ਤੂੰ ਜ਼ਰੂਰ ਮੰਨੇਗਾ । ਤੂੰ ਆਖਦਾ ਏਂ ਕਿ ਮੈਂ ਉਨ੍ਹਾਂ ਵਿਚ ਤਬਦੀਲੀ ਲਿਆਉਣ ਦੀ ਬਿਲਕੁਲ ਕੋਸ਼ਿਸ਼ ਨਹੀਂ ਕੀਤੀ । ਇਹ ਤਾਂ ਤੇਰੀ ਇਕ ਦਮ ਹੀ ਗ਼ਲਤ ਸੋਚਣੀ ਏ । ਕਈ ਹੀ ਉਮੀਦਾਂ ਲੈ ਕੇ ਮੈਂ ਇਸ ਘਰ ਵਿਚ ਕਦਮ ਰਖਿਆ ਸੀ । ਕੁਝ ਦਿਨਾਂ ਤੀਕ, ਜਦ ਤਕ ਮੈਂ ਅਸਲੀਅਤ ਨੂੰ ਨਹੀਂ ਸੀ ਜਾਣਿਆ ਆਰਾਮ ਨਾਲ ਦਿਨ ਕੱਟ ਰਹੇ ਸਨ । ਪਰ ਹੌਲੀ ਹੌਲੀ ਉਨ੍ਹਾਂ ਦੀਆਂ ਗੱਲਾਂ ਮੈਨੂੰ ਸਮਝ ਆਉਣ ਲਗੀਆਂ । ਇਕ ਦਿਨ ਵਿਚ ਪੰਜ ਪੈਕਟ ਸਿਗਰਟਾਂ ਦੇ ਫੂਕਦੇ ਸਨ, ਅੱਧੀ ਰਾਤ ਮਗਰੋਂ ਘਰ ਆਉਂਦੇ ਸਨ । ਛੁੱਟੀ ਵਾਲੇ ਦਿਨ ਘਰੋਂ ਇਕ ਦਮ ਗ਼ਾਇਬ ਹੋ ਜਾਂਦੇ ਸਨ, ਮੇਰੇ ਕੋਲੋਂ ਨਿੱਕੀ ਜਿਹੀ ਭੁੱਲ ਹੋ ਜਾਂਦੀ ਤਾਂ ਚੱਜ-ਆਚਾਰ ਛੱਡ ਕੇ ਚੀਕਣ ਲਗ ਪੈਂਦੇ ਸਨ । ਸ਼ੁਰੂ ਸ਼ੁਰੂ ਵਿਚ ਮੈਨੂੰ ਇਹ ਕੁਝ ਅਜੀਬ ਜਿਹਾ ਲੱਗਾ । ਉਨ੍ਹਾਂ ਦਿਨਾਂ ਵਿਚ ਮੈਨੂੰ ਦੁਖ ਨਹੀਂ ਸੀ ਹੁੰਦਾ । ਮੈਂ ਸੋਚਿਆ ਹੌਲੀ ਹੌਲੀ ਉਹ ਸਭ ਸਮਝ ਜਾਣਗੇ । ਪਰਿਵਾਰ ਦੀ ਜ਼ਿਮੇਂਵਾਰੀ ਜਿਵੇਂ ਮੇਰੇ ਉਤੇ ਏ, ਇਸੇ ਤਰ੍ਹਾਂ ਉਨ੍ਹਾਂ ਉਤੇ ਵੀ ਏ, ਇਹੋ ਕੁਝ ਸੋਚਿਆ ਸੀ । ਸ਼ੁਰੂ ਸ਼ੁਰੂ ਵਿਚ ਉਹ ਜਿਹੜਾ ਵੀ ਗ਼ਲਤ ਕੰਮ ਕਰਦੇ ਸਨ, ਮੈਂ ਉਸ ਵਿਚ ਦਖ਼ਲ ਨਹੀਂ ਸਾਂ ਦਿੰਦੀ । ਕਈ ਵਾਰੀ ਕਈ ਢੰਗਾਂ ਨਾਲ ਮੈਂ ਪ੍ਰੇਮ ਨਾਲ ਸਮਝਾਣ ਦੀ ਕੋਸ਼ਿਸ਼ ਵੀ ਕੀਤੀ ।"

"ਲਗਦਾ ਏ ਤੁਹਾਨੂੰ ਸਿਗਰਟ ਪੀਣ ਦਾ ਸ਼ੌਕ ਏ ।"

"ਸ਼ੌਕ ਹੀ ਨਹੀਂ, ਉਨ੍ਹਾਂ ਵਿਚ ਤਾਂ ਮੇਰੇ ਸਵਾਸ ਨੇ ।"

"ਤੁਹਾਡੇ ਸਵਾਸਾਂ ਉਤੇ ਮਹੀਨੇ ਵਿਚ ਕਿੰਨੇ ਪੈਸੇ ਲਗਦੇ ਨੇ ?"

"ਕੋਈ ਤੀਹ ਰੁਪਇਆਂ ਤੋਂ ਵਧ ।"

"ਇੰਨੇ ਪੈਸੇ ਫੂਕ ਦੇਣੇ ਕੀ......"

"ਤੈਨੂੰ ਕੀ ਪਤਾ ਏ, ਭਾਨੂੰ ? ਸਿਗਰਟ ਬਿਨਾਂ ਤਾਂ ਮੈਂ ਜੀ ਹੀ ਨਹੀਂ ਸਕਦਾ ।"

"ਹੁਣ ਤੁਹਾਡੇ ਖ਼ਰਚੇ ਵਧ ਗਏ ਨੇ ਇਹ ਗੱਲ ਤੁਹਾਨੂੰ ਸਮਝਣੀ ਚਾਹੀਦੀ ਏ । ਹੁਣ ਤੁਹਾਡੇ ਨਾਲ ਇਕ-ਜਾਨ ਮੈਂ ਵੀ ਹਾਂ ।"

"ਤਾਂ ਫੇਰ ਕੀ ਹੋਇਆ ?"

"ਸੁਣੋ ਜੀ ਬਹੁਤ ਧੂੰਆ ਪੀਣ ਨਾਲ ਸਿਹਤ ਡਿੱਗ ਜਾਂਦੀ ਏ । ਹੌਲੀ ਹੌਲੀ ਤੁਸੀਂ ਏਸ ਆਦਤ ਨੂੰ ਛੱਡ ਦੇਵੋ ਜਾਂ ਘਟ ਕਰ ਦਿਉ ਤਾਂ ਚੰਗਾ ਰਹੇਗਾ ।"

"ਠੀਕ ਏ, ਵੇਖੀ ਜਾਏਗੀ ।"

"ਬੱਸ ਇਹ ਵੇਖਣਾ ਮੈਂ ਵੇਖਦੀ ਹੀ ਰਹੀ। ਮਗਰੋਂ ਫੇਰ ਪੁੱਛਿਆ ਤਾਂ ਕੁਝ ਹੋਰ ਜਵਾਬ ਦੇ ਕੇ ਟਾਲ ਦਿਤਾ। ਇਕ ਵਾਰੀ ਫੇਰ ਗੱਲ ਛੇੜੀ ਤਾਂ ਉਹ ਬਹੁਤ ਚਿੜ ਗਏ। ਕੁਝ ਦਿਨ ਮਗਰੋਂ ਫੇਰ ਉਹੋ ਜਿਹੀ ਗੱਲ ਕੀਤੀ ਤਾਂ ਉਹ ਅੱਗ ਵਾਂਗ ਭੜਕ ਉਠੇ। ਕਹਿਣ ਲਗੇ, "ਇਹ ਮੇਰੇ ਲਈ ਜ਼ਰੂਰੀ ਏ ਤੇ ਅਗੋਂ ਮੈਨੂੰ ਇਹੋ ਜਿਹੀ ਗੱਲ ਕਰਨੀ ਹੀ ਨਹੀਂ ਚਾਹੀਦੀ। ਤਾਂ ਮੈਂ ਕੀ ਕਰਾਂ ? ਹੋਰ ਕਈ ਗੱਲਾਂ ਵਿਚ ਇੰਜ ਹੀ ਹੋਇਆ। ਮੇਰੀ ਸਹਿਣਸ਼ੀਲਤਾ, ਤੇ ਵਿਸ਼ਵਾਸ ਸਭ ਅਜ਼ਾਈ ਹੀ ਗਏ। ਮੈਂ ਕੁਝ ਕਰ ਨਾ ਸਕੀ। ਉਦੋਂ ਤੋਂ ਹੀ ਮੈਂ ਉਨ੍ਹਾਂ ਦੀ ਆਲੋਚਨਾ ਕਰਨੀ, ਉਨ੍ਹਾਂ ਦੀਆਂ ਗੱਲਾਂ ਦਾ ਮੂੰਹ ਤੋੜ ਜ਼ਵਾਬ ਦੇਣਾ, ਤੇ ਗ਼ੁੱਸੇ ਵਿਚ ਆ ਕੇ ਚੁੱਪ ਸਾਧਣੀ ਸ਼ੁਰੂ ਕਰ ਦਿਤੀ। ਮੈਂ ਚਾਹੁੰਦੀ ਸਾਂ ਕਿ ਮੈਂ ਆਪਣੇ ਪਰਿਵਾਰ ਦਾ ਸੁਧਾਰ ਕਰ ਲਵਾਂ ਅਤੇ ਆਪਣੇ ਪਤੀ ਨਾਲ ਮੈਂ ਵੀ ਸਭਨਾਂ ਵਾਂਗ ਸੁਖੀ-ਸਾਂਦੀ ਰਵਾਂ। ਮੇਰੀਆਂ ਇਹ ਉਮੀਦਾਂ ਕਿਥੇ ਤਕ ਠੀਕ ਸਨ, ਮੈਂ ਏਸ ਬਾਰੇ ਕੁਝ ਨਹੀਂ ਆਖ ਸਕਦੀ। ਤੂੰ ਆਖਦਾ ਏਂ, ਮੈਂ ਪੂਰੀ ਕੋਸ਼ਿਸ਼ ਨਹੀਂ ਕੀਤੀ। ਤਾਂ ਮੈਂ ਹੁਣ ਮੁੜ ਕੇ ਕੋਸ਼ਸ਼ ਕਰਾਂਗੀ। ਤੂੰ ਮੇਰੀ ਗੱਲ ਉਤੇ ਵਿਸ਼ਵਾਸ ਕਰੇਂਗਾ।"

"ਭਾਨੂੰ ! ਕਿਸੇ ਪ੍ਰਕਾਰ ਤੇਰੇ ਪਰਿਵਾਰਕ ਜੀਵਨ ਨੂੰ ਸੁਖਦਾਇਕ ਬਨਾਉਣ ਤੋਂ ਸਿਵਾ ਮੇਰਾ ਹੋਰ ਕੀ ਉਦੇਸ਼ ਹੋ ਸਕਦਾ ਏ ? ਤੂੰ ਹੀ ਸੋਚ।"

ਭਾਨੂੰ ਮੁਸਕਰਾਂਦਿਆਂ ਬੋਲੀ, "ਵੀਰ ! ਹੁਣ ਮੈਂ ਕਰਮ, ਸਿਧਾਂਤ, ਪੁਨਰ-ਜਨਮ, ਪਾਪ-ਪੁੰਨ, ਹਰ ਗੱਲ ਉਤੇ ਵਿਸ਼ਵਾਸ ਕਰ ਰਹੀ ਹਾਂ।" ਹੋ ਸਕਦਾ ਏ ਇਹ ਸਭ ਸਹੀ ਹੀ ਹੋਣ। ਪਰ ਇਸ ਅਪਰਤਖ ਸਚਾਈ ਨੂੰ ਮੰਨ ਕੇ ਪਰਤਖ ਜੀਵਨ ਵਿਚ ਸੁਖ ਦਾ ਤਿਆਗ ਕਰਨਾ ਠੀਕ ਨਹੀਂ। ਇਕ ਵਾਰੀ ਫੇਰ ਮੈਂ ਆਖ ਰਿਹਾ ਹਾਂ ਕਿ ਜੇ ਜੀਜਾ ਜੀ ਕੋਈ ਗ਼ਲਤ ਕੰਮ ਕਰਦੇ ਹਨ ਤਾਂ ਉਨ੍ਹਾਂ ਨੂੰ ਮਾਫ ਕਰ ਦੇ। ਔਰਤ ਨੂੰ ਜਦ ਆਪਣੇ ਪਤੀ ਦੇ ਚੰਗੇ ਗੁਣਾਂ ਵਿਚ ਹਿੱਸਾ ਮਿਲਦਾ ਉਨ੍ਹਾਂ ਦੇ ਮੰਦੇ ਆਚਰਣ ਦਾ ਵੀ ਹਿੱਸਾ ਮਿਲਣਾ ਏ। ਤਾਂ ਤੂੰ ਬੁਰਾ ਨਾ ਮੰਨੇ ਤਾਂ ਮੈਂ ਇਕ ਗੱਲ ਆਖਣਾ ਚਾਹੁੰਦਾ ਹਾਂ। ਤੂੰ ਔਰਤ ਏਂ ਤੇ ਇਹ ਭਾਵਨਾ ਆਦਮੀ ਵਿਚ ਹਮੇਸ਼ਾਂ ਹੀ ਹੁੰਦੀ ਏ। ਪਤੇ ਤੇ ਕੰਡਾ ਡਿਗ ਪਏ ਜਾਂ ਕੰਡੇ ਉਤੇ ਪਤਾ ਡਿਗ ਪਏ ਤਾਂ ਨੁਕਸਾਨ ਤਾਂ ਪਤੇ ਦਾ ਹੀ ਹੁੰਦਾ ਏ, ਕੰਡੇ ਦਾ ਨਹੀਂ।

"ਠੀਕ ਹੀ ਆਖ ਰਿਹਾ ਏਂ, ਵੀਰ ! ਪਰਿਵਾਰ ਦੇ ਭਲੇ ਲਈ ਕੇਵਲ ਔਰਤ ਨੂੰ ਹੀ ਯਤਨ ਕਰਨੇ ਚਾਹੀਦੇ ਨੇ। ਇਸ ਪੁਨਰ ਭੂਮੀ ਭਾਰਤ ਵਿਚ ਮੇਰੇ ਲਈ ਆਦਰ ਯੋਗ ਉਪਦੇਸ਼ ਇਹੋ ਹੀ ਤਾਂ ਏ।"

ਬਟਵੇ ਵਿਚੋਂ ਦਸ ਰੁਪਏ ਦਾ ਨੋਟ ਕੱਢਦੇ ਹੋਏ ਮੈਂ ਆਖਿਆ, ਭਾਨੂੰ ! ਇਹ ਤੂੰ ਆਪਣੇ ਕੋਲ ਰਖ, ਕਦੀ ਤੈਨੂੰ ਲੋੜ ਪੈਣਗੇ।"

"ਰਹਿਣ ਦੇ ਵੀਰ ! ਇਹੋ ਜਿਹੀ ਕਿਹੜੀ ਲੋੜ ਏ ਮੇਰੀ।" ਹਸਦੇ ਹੋਏ ਭਾਨੂੰ ਬੋਲੀ।

"ਮੈਨੂੰ ਪਤਾ ਏ, ਤੈਨੂੰ ਕਿਹੋ ਜਿਹੀ ਲੋੜ ਪਏਗੀ। ਪਹਿਲੇ ਇਸ ਨੂੰ ਆਪਣੇ ਕੋਲ ਰਖ ਲੈ ਨਹੀਂ ਤਾਂ ਮੈਂ ਨਾਰਾਜ਼ ਹੋ ਜਾਵਾਂਗਾ।"

"ਹੋ ਜਾ ਨਾਰਾਜ਼ ਤੂੰ, ਮੈਨੂੰ ਕੀ ?"

"ਤਾਂ ਇਸ ਦਾ ਮਤਲਬ ਇਹ ਹੋਇਆ ਕਿ ਮੈਨੂੰ ਏਥੇ ਮੁੜ ਕੇ ਆਉਣ ਦੀ ਕੋਈ ਲੋੜ ਨਹੀਂ।"

"ਉਸ ਨਾਲ ਇਸ ਦਾ ਕੀ ਵਾਸਤਾ ਏ, ਵੀਰ ? ਚੰਗਾ ਠੀਕ ਏ, ਦੇ ਦਿਉ।" ਤੇ ਭਾਨੂੰ ਨੇ ਮੇਰੇ ਹੱਥਾਂ 'ਚੋਂ ਦਸ ਰੁਪਏ ਦਾ ਨੋਟ ਲੈ ਲਿਆ।

"ਤੇਰੇ ਕੋਲੋਂ ਪੈਸੇ ਲੈਣ ਵਿਚ ਮੈਨੂੰ ਕੋਈ ਉਜ਼ਰ ਨਹੀਂ। ਪਰ ਮੈਨੂੰ ਆਪਣੀ ਏਸ ਹਾਲਤ ਤੇ ਸ਼ਰਮ ਆ ਰਹੀ ਏ, ਗੌਰਵ ਨਾਲ ਭਾਨੂੰ ਬੋਲੀ।"

"ਖ਼ੈਰ ਇਕ ਗੱਲ ਹੋਰ। ਤੂੰ ਬੁਰਾ ਨਾ ਮੰਨੀ, ਤੇਰੇ ਕੋਲ ਲੋੜ ਦੇ ਕਪੜੇ ਤਾਂ ਹੈਣ ?" ਇਹ ਸਵਾਲ ਪੁੱਛਦਿਆਂ ਮੈਨੂੰ ਆਪ ਵੀ ਸੰਕੋਚ ਹੋਇਆ। ਭਾਨੂੰ ਨੇ ਹੈਰਾਨੀ ਨਾਲ ਮੇਰੇ ਵਲ ਤਕਿਆ। "ਕਿਉਂ ?"

"ਦਸ ਤਾਂ ਸਹੀ, ਭਾਨੂੰ।"

"ਹੈਣ।"

"ਸੱਚ ਸੱਚ ਦਸ।"

"ਸੱਚ ਹੀ ਆਖਦੀ ਹਾਂ, ਵੀਰ ! ਮਾਂ ਲੈ ਕੇ ਦੇ ਦਿੰਦੀ ਏ।"

"ਜੇਕਰ ਹੈਣ ਤਾਂ ਠੀਕ ਏ ਪਰ ਮੇਰੀ ਗੱਲ ਤੇ ਵਿਸ਼ਵਾਸ ਕਰ, ਭਾਨੂੰ ! ਮੇਰੇ ਸਾਰੇ ਪ੍ਰਾਣ ਤੇਰੇ ਕੋਲ ਹੀ ਨੇ। ਜੇਕਰ ਤੂੰ ਬੇਚੈਨ ਰਹੇਂਗੀ ਤਾਂ ਮੈਨੂੰ ਚੈਨ ਨਹੀਂ ਮਿਲੇਗਾ। ਤੈਨੂੰ ਜਿਸ ਕਿਸੇ ਚੀਜ਼ ਦੀ ਵੀ ਲੋੜ ਹੋਵੇ, ਮੈਨੂੰ ਦਸ ਦਈਂ, ਭਰਾ ਕੋਲੋਂ ਸੰਕੋਚ ਕਿਸ ਗੱਲ ਦਾ ?"

"ਹੁਣ ਮੈਨੂੰ ਜਿਸ ਚੀਜ਼ ਦੀ ਵੀ ਲੋੜ ਹੋਏਗੀ ਤੇਰੇ ਕੋਲੋਂ ਹੀ ਮੰਗਾਂਗੀ।"

"ਠੀਕ ਕਹਿੰਦੀ ਏਂ। ਮੇਰੀ ਭਾਨੂੰ ਕੇਡੀ ਚੰਗੀ ਏ। ਤਾਂ ਮੈਂ ਚਲਾਂ ?"

"ਇਕ ਸ਼ੱਕ ਏ ਰਾਉ ਸਾਹਿਬ, ਤੂੰ ਜਿਹੜਾ ਮੈਨੂੰ ਆਪਣੇ ਪ੍ਰਾਣ ਕਹਿ ਰਿਹਾ ਏਂ ਨਾ, ਇਹ ਹਾਲਤ ਕੱਦ ਤੱਕ ਰਹੇਗੀ ?" ਇਹ ਆਖਦਿਆਂ ਭਾਨੂੰ ਹੱਸ ਪਈ !

"ਜਦ ਤਕ ਸੁਸ਼ੀਲਾ ਨਹੀਂ ਆਉਂਦੀ।"

"ਉਸ ਦੇ ਮਗਰੋਂ ?"

"ਪਤਾ ਨਹੀਂ।"

ਝੱਟ ਭਾਨੂੰ ਦਾ ਰੰਗ ਪੀਲਾ ਪੈ ਗਿਆ। ਉਹ ਬੜੀ ਗੰਭੀਰ ਹੋ ਕੇ ਮੇਰੇ ਵਲ ਤੱਕਣ ਲੱਗੀ, "ਸੱਚ ਮੁੱਚ ਹੀ ਤੂੰ ਬਦਲ ਜਾਏਂਗਾ।"

"ਭਾਨੂੰ ! ਇਹ ਸਵਾਲ ਤੂੰ ਆਪਣੇ ਦਿਲ ਕੋਲੋਂ ਪੁੱਛ, ਉਥੋਂ ਹੀ ਤੈਨੂੰ ਜਵਾਬ ਮਿਲ ਜਾਏਗਾ।"

ਭਾਨੂੰ ਮੁਸਕਰਾਈ। ਮੈਂ ਭਾਨੂੰ ਦਾ ਹੱਥ ਪਕੜ ਕੇ ਛੱਡ ਦਿਤਾ। ਆਪਣੇ ਹੋਣ ਵਾਲੇ ਜਵਾਈ ਨੂੰ ਬਾਹਾਂ ਵਿਚ ਚੁੱਕ ਕੇ ਲਾਹ ਦਿਤਾ। ਤੇ ਮੈਂ ਅੱਗੇ ਹੋ ਗਿਆ।

ਭਾਨੂੰ ਦੀਆਂ ਗੱਲਾਂ ਮੈਨੂੰ ਘੜੀ ਘੜੀ ਯਾਦ ਆਉਂਦੀਆਂ ਹਨ ਅਤੇ ਮੈਨੂੰ ਅਸ਼ਾਂਤ ਕਰ ਦਿੰਦੀਆਂ ਹਨ। ਭਾਨੂੰ ਨੂੰ ਹੌਸਲਾ ਦੇਣ ਲਈ ਮੈਂ ਕੁਝ ਆਖਿਆ ਜ਼ਰੂਰ ਸੀ। ਪਰ ਜਿਸ ਗੱਲ ਦੀ ਮੈਂ ਆਸ਼ਾ ਪ੍ਰਗਟ ਕੀਤੀ ਸੀ ਕੀ ਉਹ ਸੱਚ ਨਿਕਲੇਗੀ ? ਭਾਨੂੰ ਨੂੰ ਕਿਸੇ ਦਿਨ ਪਤੀ ਦਾ ਪਿਆਰ ਮਿਲ ਸਕੇਗਾ ? ਮੈਨੂੰ ਵਿਸ਼ਵਾਸ ਕਿੰਜ ਆਵੇ ? ਭਾਨੂੰ ਦੇ ਜੀਵਨ ਨੂੰ ਸੁਖਦਾਇਕ ਬਨਾਉਣ ਲਈ ਮੈਨੂੰ ਕੀ ਕਰਨਾ ਪਏਗਾ ? ਹੌਲੀ ਹੌਲੀ ਜੀਜਾ ਜੀ ਨਾਲ ਦੋਸਤੀ ਕਰ ਕੇ ਉਨ੍ਹਾਂ ਦਾ ਜਿਗਰੀ ਦੋਸਤ ਬਣ ਕੇ ਉਨ੍ਹਾਂ ਦੀਆਂ ਗ਼ਲਤੀਆਂ ਸਮਝਾਉਣ ਦਾ ਯਤਨ ਕਰਾਂ ਤਾਂ — ? ਤਾਂ ਉਹ ਆਪ ਮੈਨੂੰ ਸਮਝਾਉਣ ਦਾ ਯਤਨ ਤਾਂ ਨਹੀਂ ਕਰਨਗੇ ?

ਇਸ ਤਰ੍ਹਾਂ ਮੇਰੇ ਵਿਚਾਰ ਕਈ ਪਾਸਿਆਂ ਵਲ ਬਿਖਰਨ ਲਗੇ। ਜਿਸ ਵਕਤ ਭਾਨੂੰ ਨੂੰ ਮਿਲਣ ਦੀ ਇੱਛਾ ਹੁੰਦੀ ਹੈ, ਜਾ ਕੇ ਮਿਲ ਆਉਂਦਾ ਹਾਂ। ਇਕ ਵਾਰੀ ਭਾਨੂੰ ਪੁੱਛਿਆਂ, "ਵੀਰ ਮੇਰੇ ਲਈ ਕੀ ਤੂੰ ਲਾਇਬ੍ਰੇਰੀ ਤੋਂ ਕਿਤਾਬਾਂ ਲਿਆ ਸਕਦਾ ਏਂ ?" ਮੈਂ ਭਾਨੂੰ ਦੀਆਂ ਅੱਖਾਂ ਵਿਚ ਵੇਖਿਆ, ਉਨ੍ਹਾਂ ਅੱਖਾਂ ਨੇ ਮੈਨੂੰ ਇਕ ਲੰਬੀ ਕਹਾਣੀ ਸੁਣਾਈ। ਭਾਨੂੰ ਨੂੰ ਪੜ੍ਹਨ ਦਾ ਬਹੁਤ ਸ਼ੌਕ ਹੈ। ਅਸੀਂ ਕਈ ਗੱਲਾਂ ਪੜ੍ਹ ਕੇ ਜਾਣ ਸਕਦੇ ਹਾਂ। ਜ਼ਿੰਦਗੀ ਵਿਚ ਉਨ੍ਹਾਂ ਸਭ ਗੱਲਾਂ ਤੋਂ ਵਾਂਜਿਆਂ ਰਹਿਣਾ ਸਾਡੇ ਲਈ ਮੰਦੇ ਭਾਗ ਹਨ। ਘੱਟੋ ਘੱਟ ਜਾਣਨ ਦਾ ਯਤਨ ਤਕ ਨਾਂ ਕਰਨਾ ਸਿਰਫ਼ ਪਾਗਲਪਨ ਹੀ ਹੈ। ਭਾਨੂੰ ਦੀ ਰੁਚੀ ਵੇਖ ਕੇ ਮੈਂ ਸੋਚਦਾ ਸਾਂ ਕਿ ਕਿਸੇ ਦਿਨ ਉਹ ਪ੍ਰਸਿਧ ਲੇਖਿਕਾ ਬਣ ਜਾਏਗੀ। ਭਾਨੂੰ ਨੂੰ ਮੌਕਾ ਦੇ ਕੇ ਉਤਸ਼ਾਹ ਦੇਣ ਦਾ ਬਹੁਤ ਲਾਭ ਹੋਏਗਾ।

"ਜਦ ਤੋਂ ਮੈਂ ਏਥੇ ਆਈ ਹਾਂ, ਕਈ ਪੁਸਤਕਾਂ ਪੜ੍ਹਨ ਦਾ ਇਰਾਦਾ ਸੀ। ਸਾਡੇ ਪਿੰਡ ਦੀ ਲਾਇਬ੍ਰੇਰੀ ਵਿਚ ਬਹੁਤੀਆਂ ਕਿਤਾਬਾਂ ਨਹੀਂ ਸਨ। ਪਰ ਮੈਨੂੰ ਕਿਤਾਬਾਂ ਮਿਲਣਗੀਆਂ ਕਿੰਜ ?"

"ਚੰਗੀ ਗੱਲ ਏ, ਤੂੰ ਆਖ ਦਿਤਾ ਏ ਤਾਂ ਮੈਂ ਤੈਨੂੰ ਲਿਆ ਦਿਆਂਗਾ ਕਿਤਾਬਾਂ, ਢੇਰ ਦੇ ਢੇਰ ਲਿਆ ਕੇ ਤੇਰੇ ਅੱਗੇ ਰੱਖ ਦਿਆਂਗਾ। ਜਿੰਨੀਆਂ ਚਾਹੇਂ ਪੜ੍ਹਦੀ ਜਾ। ਮੈਂ ਵੀ ਵੇਖਾਂਗਾ ਤੂੰ ਕਿੰਨੀਆਂ ਕਿਤਾਬਾਂ ਪੜ੍ਹ ਸਕੇਂਗੀ।"

ਭਾਨੂੰ ਨੇ ਮੇਰੀ ਸਹਾਇਤਾ ਮੰਗੀ ਹੈ, ਇਸ ਗੱਲ ਤੋਂ ਮੈਨੂੰ ਬਹੁਤ ਪ੍ਰਸੰਨਤਾ ਹੋਈ। ਰੁੱਖੀਆਂ ਸੁੱਖੀਆਂ ਗੱਲਾਂ ਨੂੰ ਅਮਲ ਵਿਚ ਲਿਆਉਣ ਦਾ ਮੌਕਾ ਉਸ ਦੇ ਇਸ ਤਰ੍ਹਾਂ ਨੂੰ ਮਿਲਿਆ ਹੈ। ਦੂਜੇ ਹੀ ਦਿਨ ਸੈਂਟਰਲ ਲਾਇਬ੍ਰੇਰੀ ਦੇ ਦੋ ਕਾਰਡ ਬਣਵਾ ਲਏ।

ਇਕੋ ਸਾਥ ਚਾਰ ਕਿਤਾਬਾਂ ਮੈਂ ਕਢਾ ਸਕਦਾ ਸਾਂ। ਪਹਿਲੇ ਦਿਨ ਚਲਹੱਮ ਦੀ 'ਇਸਤ੍ਰੀ' ਮੈਂ ਲੈ ਲਈ। ਉਸ ਨੂੰ ਵੇਖ ਕੇ ਭਾਨੂੰ ਨੇ ਆਖਿਆ, "ਇਹ ਤਾਂ ਮੇਰੇ ਕੋਲ ਏ, ਵੀਰ! ਇਸ ਪੁਸਤਕ ਉਤੇ ਸਾਡੇ ਦੋਹਾਂ ਵਿਚਕਾਰ ਇਕ ਵਾਰੀ ਝਗੜਾ ਹੋ ਗਿਆ ਸੀ।"

"ਕਿਤਾਬ ਉਤੇ ਝਗੜਾ ਕਿਹੋ ਜਿਹਾ ?"

"ਫੇਰ ਤੂੰ ਕੀ ਸਮਝਿਆ, ਏਸ ਘਰ ਵਿਚ ਤਾਂ ਝਾੜੂ ਕੋਲ ਵੀ ਝਗੜਾ ਕਰਨ ਦੀ ਸ਼ਕਤੀ ਏ। ਜੇਕਰ ਸਾਡਾ ਬਿੱਟੂ ਝਾੜੂ ਚੁੱਕ ਕੇ ਕਿਸੇ ਕਮਰੇ ਵਿਚ ਰਖ ਦੇਵੇ ਤਾਂ ਬਸ ਛਿੜ ਗਈ ਛੋਟੀ ਜਿੰਨੀ ਲੜਾਈ। ਖ਼ੈਰ ਕਿਤਾਬ ਦੀ ਗੱਲ ਸੁਣ। ਇਕ ਦਿਨ ਇਹ ਕਿਤਾਬ 'ਇਸਤ੍ਰੀ' ਮੈਂ ਪੜ੍ਹ ਰਹੀ ਸਾਂ ਕਿ ਉਹ ਵੇਖ ਕੇ ਵਿਗੜ ਬੈਠੇ। ਕਹਿਣ ਲੱਗੇ, "ਚਲਹੱਮ ਦੀ ਕੋਈ ਵੀ ਕਿਤਾਬ ਤੈਨੂੰ ਨਹੀਂ ਪੜ੍ਹਨੀ ਚਾਹੀਦੀ।"

"ਕਿਉਂ ?" ਮੈਂ ਪੁੱਛਿਆ।

"ਉਨ੍ਹਾਂ ਵਿਚ ਕੁਝ ਵੀ ਨਹੀਂ ਹੁੰਦਾ। ਉਹ ਤਾਂ ਬਹੁਤ ਰੱਦੀ ਕਿਤਾਬਾਂ ਨੇ।"

"ਪਰ ਤੁਹਾਨੂੰ ਇਹ ਗੱਲ ਉਹ ਕਿਤਾਬਾਂ ਪੜ੍ਹ ਕੇ ਹੀ ਤਾਂ ਪਤਾ ਲਗੀ ਹੋਏਗੀ ਨਾ ?"

"ਕੋਈ ਜ਼ਰੂਰੀ ਨਹੀਂ, ਮੈਂ ਆਖਦਾ ਹਾਂ ਉਹ ਸਭ ਰੱਦੀ ਕਿਤਾਬਾਂ ਨੇ।"

"ਹੋ ਸਕਦਾ ਏ, ਪਰ ਮੈਨੂੰ ਇਸ ਗੱਲ ਬਾਰੇ ਜਾਣਨ ਦਾ ਮੌਕਾ ਦੇਣ ਵਿਚ ਤੁਹਾਨੂੰ ਕੀ ਇਤਰਾਜ਼ ਏ ?"

"ਚੁੱਪ ਰਹਿ! ਤੂੰ ਮੇਰੀ ਗੱਲ ਦੀ ਵਿਰੋਧਤਾ ਨਾ ਕਰ। ਤੂੰ ਇਨਸਾਨ ਏਂ ਜਾਂ ਜਾਨਵਰ ?"

"ਇਨਸਾਨਾਂ ਲਈ ਮੈਂ ਇਨਸਾਨ ਹਾਂ ਤੇ ਜਾਨਵਰਾਂ ਲਈ ਜਾਨਵਰ ਹਾਂ।"

"ਇਸੇ ਤਰ੍ਹਾਂ ਦੀਆਂ ਘਟਨਾਵਾਂ ਕਾਰਨ ਅਤੇ ਇਹੋ ਜਿਹੀਆਂ ਬਹਿਸਾਂ ਦੇ ਨਤੀਜੇ ਦੇ ਤੌਰ ਤੇ ਮੇਰੀਆਂ ਗਲ੍ਹਾਂ ਤੇ ਇਹ ਛਾਲੇ ਪੈ ਗਏ। ਗੁੱਸੇ ਨਾਲ ਦੰਦ ਪੀਂਹਦੇ ਹੋਏ ਹੱਥਾਂ ਵਿਚੋਂ ਕਿਤਾਬ ਖੋਹ ਕੇ ਉਸ ਦੀਆਂ ਲੀਰਾਂ ਲੀਰਾਂ ਕਰ ਸੁੱਟੀਆਂ। ਮੇਰਾ ਦਿਲ ਭੜਕ ਗਿਆ ਜਦ ਮੈਂ ਆਪਣੇ ਪਿੰਡ ਗਈ ਸਾਂ ਤਾਂ ਚੱਲਹਮ ਦੀਆਂ ਕਿਤਾਬਾਂ ਜਿੰਨੀਆਂ ਵੀ ਮਿਲੀਆਂ ਖ਼ਰੀਦ ਕੇ ਇਕੱਠੀਆਂ ਕਰ ਲਈਆਂ। ਮੈਂ ਗ਼ਲਤ ਕੰਮ ਤੇ ਨਹੀਂ ਕੀਤਾ ? ਕੋਈ ਆਦਮੀ ਜ਼ਬਰਦਸਤੀ ਕਿਸੇ ਦੂਜੇ ਨੂੰ ਬਦਲ ਸਕਦਾ ਏ, ਇੰਜ ਕਦੀ ਤੂੰ ਸੁਣਿਆ ਏ ?"

ਮੈਨੂੰ ਬਹੁਤ ਅਜੀਬ ਜਿਹਾ ਲੱਗਾ। ਕੀ ਉਹ ਆਦਮੀ ਹੋ ਸਕਦਾ ਏ, ਕਿਸੇ ਔਰਤ ਦਾ ਪਤੀ ਵੀ ਹੋ ਸਕਦਾ ਏ। ਪਰ ਰੋਅਬ ਪਾ ਕੇ ਉਹ ਜੋ ਕਿਤਾਬ ਪੜ੍ਹਨ ਦੇ ਮਾਮਲੇ ਵਿਚ ਆਪਣੀ ਧੌਂਸ ਜਮਾ ਕੇ ਦੂਜੇ ਵਿਅਕਤੀ ਨੂੰ ਉਸ ਦੇ ਮਨ ਪਸੰਦ ਦੀ ਕਿਤਾਬ

ਪੜ੍ਹਨ ਤੋਂ ਵੀ ਵਾਂਝਿਆਂ ਰਖਣਾ ਚਾਹੇ ।

"ਛੀ, ਕਿੰਨੀ ਮੂਰਖਤਾ ਏ ।"

"ਮੂਰਖਤਾ ਨਹੀਂ । ਦੂਰਦ੍ਰਿਸ਼ੀ ਏ । ਚੱਲਹਮ ਦੀਆਂ ਪੁਸਤਕਾਂ ਪੜ੍ਹਨ ਨਾਲ ਔਰਤ ਆਪਣੀ ਅਸਲੀਅਤ ਸਮਝਣ ਲੱਗ ਜਾਂਦੀ ਏ । ਵਿਦਰੋਹ ਦੀ ਭਾਵਨਾ ਜਾਗ ਪੈਂਦੀ ਏ । ਇਹ ਭਾਵੇਂ ਹੋਵੇ ਭਾਵੇਂ ਨਾ ਆਦਮੀ ਦੇ ਮਨ ਵਿਚ ਇਸ ਗੱਲ ਦਾ ਡਰ ਜ਼ਰੂਰ ਰਹਿੰਦਾ ਏ ।"

ਥੋੜ੍ਹੀ ਦੇਰ ਚੁੱਪ ਰਹਿ ਕੇ ਮੈਂ ਪੁੱਛਿਆ, "ਚੱਲਹਮ ਬਾਰੇ ਤੇਰਾ ਕੀ ਖ਼ਿਆਲ ਏ ?"

"ਚੱਲਹਮ ਦੀ ਧਾਰਨਾ ਠੀਕ ਏ, ਪਰ ਉਹ ਅਮਲ ਵਿਚ ਨਹੀਂ ਲਿਆਈ ਜਾ ਸਕਦੀ ।"

"ਜਿਹੜੀ ਗੱਲ ਠੀਕ ਏ, ਉਹ ਕੀਤੀ ਕਿਉਂ ਨਹੀਂ ਜਾ ਸਕਦੀ ?"

"ਕਿਉਂਕਿ ਅੱਜ ਕਲ੍ਹ ਸਹੀ ਗੱਲਾਂ ਕਰ ਕੇ ਜੀਵਨ ਨਿਭਾਉਣਾ ਸੰਭਵ ਨਹੀਂ," ਜਿਹੜੀ ਗੱਲ ਠੀਕ ਏ ਉਸ ਨੂੰ ਦਸ ਆਦਮੀ ਨਹੀਂ ਮੰਨਦੇ । ਤੁਸੀਂ ਆਖਦੇ ਹੋ, ਕਿਸੇ ਬੰਦੇ ਨੂੰ ਆਪਣੀ ਮਨ ਮਰਜ਼ੀ ਦੀ ਕਿਤਾਬ ਪੜ੍ਹਨ ਦੀ ਆਗਿਆ ਹੋਣੀ ਚਾਹੀਦੀ ਏ । ਪਰ ਏਸ ਪ੍ਰਕਾਰ ਦੀ ਆਜ਼ਾਦੀ ਤੋਂ ਉਸ ਵਿਅਕਤੀ ਨੂੰ ਮਨ੍ਹਾ ਕਰਨ ਵਿਚ ਵੀ ਕੋਈ ਸੁਆਰਥ ਜਾਂ ਦੂਜਾ ਕਾਰਨ ਹੋਣਾ ਜ਼ਰੂਰੀ ਏ । ਜੇਕਰ ਮੈਂ ਆਖਾਂ ਕਿ ਮੈਨੂੰ ਆਪਣੀ ਮਾਂ ਨੂੰ ਚਿੱਠੀ ਲਿਖਣ ਵਿਚ ਵੀ ਉਨ੍ਹਾਂ ਦੀ ਆਗਿਆ ਲੈਣੀ ਪੈਂਦੀ ਏ ਤਾਂ ਤੂੰ ਵਿਸ਼ਵਾਸ਼ ਕਰੇਂਗਾ ? ਇਕ ਵਾਰੀ ਇਹ ਮਹਾਸ਼ੇ ਕਿਸੇ ਤਿਉਹਾਰ ਵਾਲੇ ਦਿਨ ਸਹੁਰੇ ਗਏ ਤਾਂ ਇਸ ਗੱਲ ਤੇ ਨਾਰਾਜ਼ ਹੋ ਗਏ ਕਿ ਉਥੇ ਉਨ੍ਹਾਂ ਦਾ ਚੰਗੀ ਤਰ੍ਹਾਂ ਆਦਰ-ਸਤਿਕਾਰ ਨਹੀਂ ਕੀਤਾ ਗਿਆ । ਇਹ ਬੀਮਾਰ ਪੈ ਗਏ ਸਨ, ਤਾਂ ਇਨ੍ਹਾਂ ਨੂੰ ਵੇਖਣ ਲਈ ਕੋਈ ਨਹੀਂ ਸੀ ਆਇਆ, ਇਸੇ ਗੱਲ ਤੇ ਇਹ ਰੁੱਸ ਗਏ ਸਨ । ਨਤੀਜਾ ਇਹ ਨਿਕਲਿਆ ਕਿ ਉਨ੍ਹਾਂ ਹੁਕਮ ਦੇ ਦਿਤਾ ਕਿ ਮੈਂ ਆਪਣੇ ਘਰ ਚਿੱਠੀ ਵੀ ਨਾ ਲਿਖਾਂ । ਹੋ ਸਕਦਾ ਏ, ਇਨ੍ਹਾਂ ਨੂੰ ਕਿਸੇ ਗੱਲ ਦੀ ਤਕਲੀਫ਼ ਹੋਈ ਹੋਵੇ । ਪਰ ਇਸ ਦੀ ਸਜ਼ਾ ਮੈਨੂੰ ਕਿਉਂ ਮਿਲੇ । ਇਹੋ ਮੇਰਾ ਸਵਾਲ ਏ ।"

"ਤੇਰੇ ਸਵਾਲਾਂ ਅਤੇ ਤੇਰੇ ਪਤੀਦੇਵ ਨੂੰ ਹੱਥ ਜੋੜ ਕੇ ਮੈਂ ਨਮਸਕਾਰ ਕਰਦਾ ਹਾਂ । ਤੂੰ ਬੇਫ਼ਿਕਰ ਰਹਿ । ਉਹ ਕੀ ਪਾਗਲ ਨੇ ਕਿ ਉਨ੍ਹਾਂ ਦੀ ਬੇਇੱਜ਼ਤੀ ਕਰਨ । ਸੈਂਕੜੇ ਮੀਲ ਸਫ਼ਰ ਕਰ ਕੇ ਘੜੀ ਘੜੀ ਜਾਣਾ ਕੀ ਮਾਮੂਲੀ ਗੱਲ ਏ ।"

"ਤਿਉਹਾਰ ਵਾਲੇ ਦਿਨ ਜਦ ਅਸੀਂ ਦੋਵੇਂ ਘਰ ਗਏ ਤਾਂ ਸਟੇਸ਼ਨ ਉਤੇ ਇਨ੍ਹਾਂ ਦਾ ਸਵਾਗਤ ਕਰਨ ਲਈ ਕੋਈ ਨਹੀਂ ਸੀ ਆਇਆ, ਬਸ ਏਸੇ ਤੇ ਹੀ ਝਗੜਾ ਸ਼ੁਰੂ ਹੋ ਗਿਆ । ਘਰ ਪਹੁੰਚਦਿਆਂ ਹੀ ਰੁੱਸ ਕੇ ਬਹਿ ਗਏ । ਕਾਫ਼ੀ ਤਰਲੇ ਮਿੰਨਤਾਂ ਕਰ ਕੇ ਮੈਂ ਇਨ੍ਹਾਂ ਨੂੰ ਸਮਝਾਉਣ ਦਾ ਬਥੇਰਾ ਯਤਨ ਕੀਤਾ ਕਿ ਸਭ ਲੋਕਾਂ ਦੇ ਸਾਹਮਣੇ

ਸਾਡੀ ਬੇਇੱਜ਼ਤੀ ਹੋਏਗੀ, ਪਰ ਮੇਰੀ ਉਨ੍ਹਾਂ ਇਕ ਨਾ ਸੁਣੀ। ਲਾਚਾਰ ਹੋ ਕੇ ਮੈਂ ਮਾਂ ਨੂੰ ਸਾਰੀ ਗੱਲ ਦਸੀ ਤਾਂ ਉਸ ਮਾਫ਼ੀ ਮੰਗ ਲਈ। ਤਦ ਜਾ ਕੇ ਕਿਤੇ ਉਹ ਮੰਨੇ ਤੇ ਨਾਸ਼ਤਾ ਕਰਨ ਲਈ ਤਸ਼ਰੀਫ਼ ਲੈ ਕੇ ਆਏ। ਹਰ ਗੱਲ ਤੇ ਇੰਜ ਗੁੱਸੇ ਹੋਣ ਲੱਗੇ ਤਾਂ —"

ਪਿਛੋਂ ਦਰਵਾਜ਼ਾ ਖੜਕਣ ਦੀ ਆਵਾਜ਼ ਆਈ ਤਾਂ ਭਾਨੂੰ ਉਠ ਕੇ ਚਲੀ ਗਈ। ਪੰਜਾਂ ਮਿੰਟਾਂ ਵਿਚ ਹੀ ਉਹ ਮੁੜ ਕੇ ਕਹਿਣ ਲੱਗੀ, ਤੇਰੇ ਕੋਲ ਦੋ ਰੁਪਏ ਹੈਣ।"

"ਪੰਜ ਦਾ ਨੋਟ ਏ ਸ਼ਾਇਦ, ਟੁੱਟੇ ਹੋਏ ਰੁਪਏ ਨਹੀਂ, ਕਿਉਂ ?"

"ਫੇਰ ਦਸਾਂਗੀ, ਪਹਿਲਾਂ ਉਹ ਹੀ ਨੋਟ ਮੈਨੂੰ ਦੇ ਦੇ।"

ਬਟਵੇ ਵਿਚੋਂ ਪੰਜ ਦਾ ਨੋਟ ਕੱਢ ਕੇ ਮੈਂ ਭਾਨੂੰ ਨੂੰ ਦੇ ਦਿਤਾ। ਉਹ ਪਿਛੇ ਵੱਲ ਚਲੀ ਗਈ। ਜਾਪਦਾ ਹੈ ਸ਼ਾਇਦ ਕੋਈ ਗਵਾਂਢੀ ਔਰਤ ਆਈ ਸੀ। ਆਵਾਜ਼ ਆ ਰਹੀ ਸੀ, "ਪੰਜ ਰੁਪਿਆਂ ਦੀ ਕੀ ਲੋੜ ਏ, ਬੇਟੀ ! ਲੈਣ ਤੇ ਕੀ ਹੋਇਆ। ਡੇਢ ਰੁਪਿਆ —।"

"ਕੋਈ ਗੱਲ ਨਹੀਂ, ਮਾਂ ਜੀ ! ਮੋੜਨ ਦੀ ਕੋਈ ਲੋੜ ਨਹੀਂ। ਦਸਾਂ ਦਿਨਾਂ ਵਿਚ ਤੁਸੀਂ ਮੁੜ ਆਉ। ਇਹ ਤਾਂ ਹਮੇਸ਼ਾਂ ਚਲਦਾ ਹੀ ਰਹਿੰਦਾ ਏ।"

"ਬੇਟੀ ! ਤੇਰੇ ਕੋਲੋਂ ਕੋਈ ਗੱਲ ਛੁਪੀ ਹੋਈ ਨਹੀਂ। ਕਿੰਨੀ ਮਜ਼ਾਕ ਬਣ ਗਈ ਏ ਸਾਰੀ ਜ਼ਿਦਗੀ। ਮੇਰੀ ਗੱਲ ਰਹਿਣ ਦੇ, ਤੂੰ ਆਪ ਸੰਭਲ ਕੇ ਰਹਿ ਹਰ ਗੱਲ ਦੀ ਚਿੰਤਾ ਨਾ ਕਰਿਆ ਕਰ। ਬੱਚੇ ਨੂੰ ਸੰਭਾਲ ਕੇ ਰੱਖ। ਸੁਣ, ਰਾਜੂ ਦਾ ਖ਼ਿਆਲ ਰੱਖੀਂ। ਤੇਰੇ ਭਰਾ ਨੂੰ ਪੈਸੇ ਨਾ ਦਿਤੇ ਤਾਂ ......।" ਉਨ੍ਹਾਂ ਦੀ ਆਵਾਜ਼ ਭਾਰੀ ਹੋ ਰਹੀ ਸੀ।

"ਕੋਈ ਗੱਲ ਨਹੀਂ ਮਾਂ ਜੀ, ਉਸ ਦੇ ਪੈਸੇ ਤੇ ਮੇਰੇ ਇਕੋ ਹੀ ਗੱਲ ਏ।"

"ਤਾਂ ਮੈਂ ਚਲਦੀ ਹਾਂ।"

"ਚੰਗੀ ਗੱਲ ਏ, ਮਾਂ ਜੀ ! ਫੇਰ ਤੁਹਾਡੇ ਮੁੜਨ ਤੱਕ ਤਾਂ ਮੈਨੂੰ ਸੁੰਨਾ ਸੁੰਨਾ ਹੀ ਲਗੇਗਾ।"

ਠੰਢੀ ਸਾਹ ਭਰ ਕੇ ਭਾਨੂੰ ਅੰਦਰ ਆ ਕੇ ਬਹਿ ਗਈ।

"ਕੀ ਆਖਾਂ, ਵੀਰ ! ਇਨ੍ਹਾਂ ਲੋਕਾਂ ਦੀ ਜ਼ਿੰਦਗੀ ਬਾਰੇ ਸੋਚਦੀ ਹਾਂ ਤਾਂ ਕਈ ਸਵਾਲ ਉਠ ਪੈਂਦੇ ਨੇ। ਵਿਚਾਰੀ ਮਾਂ ਜੀ ਆਪਣੀ ਧੀ ਦੇ ਘਰ ਜਾ ਰਹੀ ਏ। ਇਹ ਸਭ ਇਨ੍ਹਾਂ ਦੀ ਨੂੰਹ ਦੀ ਹਕੂਮਤ ਦਾ ਸਿੱਟਾ ਏ। ਇਕ ਹੀ ਸ਼ਬਦ ਵਿਚ ਆਖਾਂ ਤਾਂ ਏਸ ਘਰ ਵਿਚ ਉਸੇ ਦਾ ਰਾਜ ਚਲਦਾ ਏ। ਉਸ ਨੂੰ ਗੁੱਸਾ ਆ ਜਾਏ ਤਾਂ ਆਪਣੇ ਪਤੀ ਅਤੇ ਸੱਸ ਦੋਹਾਂ ਨੂੰ ਕੜਕਦੀ ਧੁੱਪ ਵਿਚ ਖੜਾ ਕਰ ਸਕਦੀ ਏ। ਸੱਸ ਉਤੇ ਜਿਸ ਪਲ ਰਹਿਮ ਨਾ ਕਰੇ ਉਸੇ ਪਲ ਉਸ ਨੂੰ ਉਹ ਘਰੋਂ ਬਾਹਰ ਕੱਢ ਸਕਦੀ ਏ। ਇੰਨੀ ਤਾਕਤ ਤੇ ਸਮਰੱਥਾ ਏ ਉਸ ਵਿਚ। ਹੋਰ ਕੀ ਆਖਾਂ ? ਮਾਂ ਜੀ ਦੀ ਇਕਲੋਤੀ ਧੀ ਨੂੰ ਪੂਰੇ ਵਰ੍ਹੇ ਵਿਚ ਇਕ ਵਾਰ ਵੀ ਉਹ ਘਰ ਨਹੀਂ ਆਉਣ ਦਿੰਦੀ। ਉਸ ਦਾ ਇਕ ਦੇਵਰ ਵੀ ਏ ਜਿਹੜਾ ਸਕੂਲ ਵਿਚ ਪੜ੍ਹਦਾ ਏ। ਉਸੇ ਦਾ ਨਾਂ ਏ ਰਾਜੂ। ਉਹ ਉਸ ਘਰ ਦੇ

ਨੌਕਰ ਵਰਗਾ ਏ। ਉਸ ਰਾਣੀ ਦੇ ਆਪਣੇ ਦੋ ਪੁੱਤਰ ਨੇ ਜਿਨ੍ਹਾਂ ਨੂੰ ਉਹ ਜਿੰਦ-ਜਾਨ ਤੋਂ ਵੀ ਵਧ ਪਿਆਰ ਕਰਦੀ ਏ। ਉਨ੍ਹਾਂ ਦਾ ਪਾਲਣ ਪੋਸਣ ਸਭ ਮਾਂ ਜੀ ਹੀ ਕਰਦੀ ਏ, ਉਹੋ ਹੀ ਖਾਣਾ ਬਣਾਉਂਦੀ ਏ, ਘਰ ਦਾ ਸਾਰਾ ਕੰਮ-ਕਾਜ ਕਰਦੀ ਏ। ਰਾਜੂ ਖੂਹ ਵਿਚੋਂ ਪਾਣੀ ਖਿੱਚਦਾ ਏ। ਬਾਜ਼ਾਰ ਦਾ ਕੰਮ ਵੀ ਕਰਦਾ ਏ। ਦੋਹਾਂ ਬੱਚਿਆਂ ਨੂੰ ਸੈਰ ਕਰਾਉਣ ਲਈ ਬਾਹਰ ਲੈ ਜਾਂਦਾ ਏ।"

"ਤਾਂ ਫੇਰ ਉਹ ਮਹਾਰਾਣੀ ਕੀ ਕਰਦੀ ਏ ?"

"ਸੁਣ ਤਾਂ ਸਹੀ। ਉਹ ਮਹਾਰਾਣੀ ਆਪਣੇ ਪਤੀਦੇਵ ਨਾਲ ਤਾਸ਼ ਖੇਡਦੀ ਏ, ਪਿਕਚਰ ਵੇਖਣ ਜਾਂਦੀ ਏ। ਸੈਰ ਕਰਦੀ ਏ, ਪਿਕਨਿਕ ਜਾਂਦੀ ਏ, ਜਾਣ ਪਹਿਚਾਣ ਦੇ ਲੋਕਾਂ ਨੂੰ ਮਿਲਣ ਜਾਂਦੀ ਏ। ਇਸਤ੍ਰੀ ਸੰਘ ਅਤੇ ਲੇਡੀਜ਼ ਕਲੱਬ ਆਦਿ ਵਿਚ ਜਾਂਦੀ ਏ। ਕੀ ਇਹ ਸਾਰੀ ਡਿਊਟੀ ਕਾਫ਼ੀ ਨਹੀਂ ? ਉਹ ਹਮੇਸ਼ਾਂ ਬਹੁਤ ਰੁੱਝੀ ਰਹਿੰਦੀ ਏ। ਕਦੀ ਕਦੀ ਵਿਹਲੇ ਸਮੇਂ ਆਪਣੀ ਸੱਸ ਨਾਲ ਝਗੜਦੀ ਏ, ਦੇਵਰ ਨੂੰ ਗਾਲ੍ਹੀਆਂ ਕੱਢਦੀ ਏ, ਪਤੀ ਨੂੰ ਧਮਕੀਆਂ ਦਿੰਦੀ ਏ ਤਾਂ ਫੇਰ ਥੱਕ ਜਾਂਦੀ ਏ। ਉਹ ਵੱਡੇ ਘਰ ਦੀ ਧੀ ਏ, ਆਪਣੇ ਨਾਲ ਢੇਰ ਸਾਰੀ ਜਾਇਦਾਦ ਲੈ ਕੇ ਆਈ ਏ, ਉਸ ਘਰ ਦੀ ਮਾਚਸ ਵੀ ਚਾਂਦੀ ਦੀ ਏ। ਏਸੇ ਲਈ ਉਸ ਨੂੰ ਐਡਾ ਘੁਮੰਡ ਏ। ਉਸ ਨੂੰ ਜ਼ਰੂਰੀ ਗ਼ੈਰ-ਜ਼ਰੂਰੀ ਦਾ ਕੋਈ ਖ਼ਿਆਲ ਨਹੀਂ। ਇਕ ਵਾਰੀ ਉਸ ਕੋਈ ਖ਼ਾਸ ਭਾਜੀ ਬਨਾਉਣ ਦਾ ਹੁਕਮ ਦਿਤਾ ਸੀ। ਉਸ ਲਈ ਸਬਜ਼ੀ ਨਹੀਂ ਸੀ ਮਿਲੀ ਤਾਂ ਮਾਂ ਜੀ ਨੇ ਸਾਂਬਰ ਬਣਾ ਦਿਤਾ। ਅਖ਼ੀਰ ਰਾਣੀ ਜਦ ਖਾਣਾ ਖਾਣ ਬੈਠੀ ਤਾਂ ਪੂਰਾ ਨਾਟਕ ਖੇਡਿਆ ਗਿਆ। ਸੱਸ ਨੂੰ ਬੁਰਾ ਭਲਾ ਆਖਿਆ, ਪਤੀਦੇਵ ਨੂੰ ਹੁਕਮ ਦਿਤਾ ਕਿ ਉਹ ਸਾਂਬਰ ਨੂੰ ਹੱਥ ਵੀ ਨਾ ਲਗਾਏ। ਉਹ ਸਿਰ ਨੀਵਾਂ ਪਾਈ ਦੂਜੀ ਸਬਜ਼ੀ ਨਾਲ ਖਾਣਾ ਖਾ ਰਹੇ ਸਨ, ਮਾਂ ਜੀ ਨੂੰ ਬਹੁਤ ਦੁੱਖ ਹੋਇਆ।"

'ਪੁੱਤਰ, ਮੈਂ ਇਹੋ ਜਿਹੀ ਕਿਹੜੀ ਗ਼ਲਤੀ ਕੀਤੀ ਏ ਕਿ ਉਹ ਮੇਰੀ ਇੰਜ ਬੇਇੱਜ਼ਤੀ ਕਰੇ। ਤੂੰ ਸਭ ਕੁਝ ਸੁਣਦੇ ਹੋਇਆਂ ਵੀ — '

'ਜਾਣ ਦੇ ਮਾਂ ਜੀ ਉਸ ਦੀ ਗੱਲ ਦਾ ਤੁਸੀਂ ਬੁਰਾ ਨਾ ਮੰਨੋ, ਜਿਵੇਂ ਉਹ ਆਖਦੀ ਏ, ਉਸੇ ਤਰ੍ਹਾਂ ਕਰੋ ਤਾਂ ਝਗੜਾ ਨਹੀਂ ਹੋਏਗਾ।'

'ਵੇਖ, ਕਿੰਨੀ ਅਜੀਬ ਗੱਲ ਏ।'

'ਛੋਟਿਆਂ ਦੀਆਂ ਗੱਲਾਂ ਮੰਨਣ ਦਾ ਜ਼ਮਾਨਾ ਆ ਗਿਆ ਏ। ਉਸ ਘਰ ਵਿਚ ਮਾਂ ਦੀ ਕੋਈ ਥਾਂ ਹੀ ਨਹੀਂ ਏ। ਘੱਟੋ ਘੱਟ ਉਸ ਦੀ ਉਮਰ ਨੂੰ ਤੱਕ ਕੇ ਸਾਨੂੰ ਉਸ ਦੀ ਖ਼ਾਤਰ ਕਰਨੀ ਚਾਹੀਦੀ ਏ।' 'ਮੈਂ ਆਪ ਆਪਣੀ ਬੀਵੀ ਦੀ ਗੱਲ ਮੰਨਦਾ ਹਾਂ, ਤਾਂ ਤੁਹਾਡਾ ਕੀ ਕਹਿਣਾ ?' ਸ਼ਾਇਦ ਇਹੋ ਹੀ ਉਸ ਦਾ ਆਸ਼ਾ ਏ। 'ਠੀਕ ਏ ਪੁੱਤਰ, ਅੱਗੋਂ ਮੈਂ ਤੁਹਾਡੀ ਇੱਛਾ ਅਨੁਸਾਰ ਹੀ ਕਰਾਂਗੀ। ਏਸ ਵਾਰੀ ਜਾਣ ਦੇ। ਗੁਸੇ ਨਾ

ਹੋਈ। ਥੋੜ੍ਹਾ ਜਿਹਾ ਸਾਂਬਰ ਲੈ ਲਉ, ਤੂੰ ਨਹੀਂ ਖਾਏਂਗਾ, ਤਾਂ ਮੈਨੂੰ ਤਸੱਲੀ ਨਹੀਂ ਹੋਏਗੀ।' ਇਸ ਤਰ੍ਹਾਂ ਮਾਂ ਜੀ ਨੇ ਆਪਣੇ ਪੁੱਤਰ ਨੂੰ ਬੇਨਤੀ ਕੀਤੀ। ਮਮਤਾ ਦੇ ਗੌਰਵ ਨੂੰ ਕਾਇਮ ਰਖਣ ਲਈ ਉਨ੍ਹਾਂ ਦਾ ਦਿਲ ਤੜਪ ਰਿਹਾ ਸੀ। ਅਖ਼ੀਰ ਲਾਚਾਰ ਹੋ ਕੇ ਉਸ ਸਾਂਬਰ ਖਾ ਤਾਂ ਲਿਆ, ਪਰ ਜਿਉਂ ਹੀ ਉਸ ਦਾ ਖਾਣਾ ਮੁਕਿਆ, ਉਸ ਦੀ ਬੀਵੀ ਬੋਰੀ-ਬਿਸਤਰਾ ਬੰਨ੍ਹ ਕੇ ਤਿਆਰ ਹੋ ਗਈ। ਸੱਸ ਵਿਰੁੱਧ ਲੜਾਈ ਦਾ ਐਲਾਨ ਹੋ ਗਿਆ, 'ਮੈਨੂੰ ਆਪਣੇ ਪਤੀ ਤੋਂ ਵਖਰਿਆਂ ਕਰਨ ਦਾ ਤੂੰ ਯਤਨ ਕਰ ਰਹੀ ਏਂ। ਜਿਹੜੀ ਗੱਲ ਇਕ ਵਾਰੀ ਮੈਂ ਮਨ੍ਹਾਂ ਕਰ ਦਿਤੀ ਸੀ, ਉਸ ਲਈ ਉਸ ਨੂੰ ਰਾਜ਼ੀ ਕਰਨ ਦੀ ਕੀ ਲੋੜ ਸੀ।' ਏਸ ਤਰ੍ਹਾਂ ਗਾਲ੍ਹੀਆਂ ਕੱਢ ਕੇ ਪਤੀ ਨੂੰ ਆਖਣ ਲੱਗੀ, 'ਜਦ ਮੇਰੀ ਗੱਲ ਦੀ ਏਸ ਘਰ ਵਿਚ ਕੋਈ ਕੀਮਤ ਹੀ ਨਹੀਂ ਤਾਂ ਮੈਨੂੰ ਏਸ ਘਰ ਵਿਚ ਰਹਿਣ ਦੀ ਕੀ ਲੋੜ ਏ। ਤੁਸੀਂ ਜਾਣੋ ਜਾਂ ਤੁਹਾਡੀ ਮਾਂ ਜਾਣੇ। ਦੋਵੇਂ ਆਰਾਮ ਨਾਲ ਰਹੋ। ਮੈਂ ਚਲੀ ਹਾਂ, ਮੈਂ ਹਮੇਸ਼ਾਂ ਲਈ ਚਲੀ ਹਾਂ।' ਇਹ ਫ਼ੈਸਲਾ ਸੁਣਾ ਕੇ ਜਾਣ ਵਾਲੀ ਆਪਣੀ ਬੀਵੀ ਦੇ ਪਿਛੇ ਪਿਛੇ 'ਸਰੂ! ਸਰੂ।' ਕਹਿੰਦੇ ਹੋਏ ਉਹ ਵੀ ਤੁਰ ਪਏ। ਪਰ ਸਟੇਸ਼ਨ ਤੇ ਜਾ ਕੇ ਉਸ ਨੂੰ ਵਿਦਾ ਕਰਨ ਤੋਂ ਸਿਵਾ ਉਹ ਹੋਰ ਕੁਝ ਨਾ ਕਰ ਸਕੇ।"

"ਤੂੰ ਜਾਣਦਾ ਏਂ, ਉਹ ਸਰੂ ਕਿੰਨਾ ਪੜ੍ਹੀ ਹੋਈ ਏ ?"

"ਹਾਂ, ਪੜ੍ਹੀ ਹੋਏਗੀ ਮਿੱਟੀ। ਜੇਕਰ ਪੜ੍ਹੀ-ਲਿਖੀ ਹੁੰਦੀ, ਤਾਂ ਏਸ ਤਰ੍ਹਾਂ ਦਾ ਵਰਤਾ ਕਦੀ ਵੀ ਨਾ ਕਰਦੀ ?"

"ਉਹ ਹੀ ਤਾਂ ਤੇਰੀ ਭੁੱਲ ਏ। ਉਹ ਏ ਸਰੋਜਾ ਦੇਵੀ ਬੀ. ਏ.। ਉਸ ਚੰਗੀ ਡਵੀਯਨ ਵੀ ਲਈ ਏ।"

"ਸੱਚ ਮੁੱਚ!" ਮੈਨੂੰ ਹੈਰਾਨੀ ਹੋਈ।

"ਬਿਲਕੁਲ! ਅਜੀਬ-ਅਜੀਬ ਲੱਗ ਰਿਹਾ ਏ ਨਾ ?"

"ਤੇ ਉਸ ਦਾ ਪਤੀ ਕਰਦਾ ਕੀ ਏ ?"

"ਕਾਲਜ ਵਿਚ ਲੈਕਚਰਾਰ। ਉਹ ਤਾਂ ਦੇਵਤਾ ਏ ਦੇਵਤਾ — ਇਸ ਦਾ ਮਤਲਬ ਇਹ ਨਹੀਂ ਕਿ ਉਹ ਇੰਨਾ ਚੰਗਾ ਆਦਮੀ ਏ। ਦੇਵਤੇ ਵਾਂਗ ਚੁੱਪ ਰਹਿੰਦਾ ਏ। ਜਿਸ ਉਤੇ ਉਸ ਦੀ ਮਿਹਰ ਹੋ ਜਾਏ, ਉਸ ਨੂੰ ਆਕਾਸ਼ ਉਤੇ ਚੁੱਕ ਦਿੰਦਾ ਏ। ਸਰੋਜਾ ਦੀ ਜਦ ਵੀ ਯਾਦ ਆਉਂਦੀ ਏ, ਤਾਂ ਮੈਨੂੰ ਬੜਾ ਦੁਖ ਹੁੰਦਾ ਏ। ਇਕ ਇਸਤ੍ਰੀ ਦੇ, ਜਿਸ ਦੀ ਕੋਈ ਕਾਮਨਾ ਹੋਵੇ, ਸਾਰੇ ਸੁਖ ਉਸ ਨੂੰ ਪ੍ਰਾਪਤ ਨੇ, ਉਹ ਆਪਣੀ ਇੱਛਾ ਅਨੁਸਾਰ ਕੰਮ ਕਰਨ ਲਈ ਆਜ਼ਾਦ ਏ। ਉਸ ਦੀ ਗੱਲ ਉਸ ਦੇ ਘਰ ਮੰਨੀ ਜਾਂਦੀ ਏ। ਪਤੀ ਦਾ ਆਦਰ ਉਸ ਨੂੰ ਪ੍ਰਾਪਤ ਏ। ਆਪਣੀ ਸਖਸੀਅਤ ਕਾਇਮ ਰਖ ਕੇ ਜੀਉਣ ਦਾ ਮੌਕਾ ਉਸ ਨੂੰ ਮਿਲਿਆ ਹੋਇਆ ਏ। ਇਕ ਔਰਤ ਨੂੰ ਹੋਰ ਕੀ

ਚਾਹੀਦਾ ਏ ? ਪਰ ਉਹ ਇਨ੍ਹਾਂ ਸਭ ਗੱਲਾਂ ਦੀ ਦੁਰਵਰਤੋਂ ਕਰ ਰਹੀ ਏ। ਪਤੀ ਨੂੰ ਨੇਕ ਤੇ ਨਿਮਾਣਾ ਸਮਝ ਕੇ ਉਸ ਨੂੰ ਉਸ ਦੀ ਮਾਂ ਕੋਲੋਂ ਵਖਰਾ ਰਖਣਾ ਚਾਹੁੰਦੀ ਏ। ਆਪਣੇ ਹੱਥਾਂ ਵਿਚ ਅਧਿਕਾਰ ਰੱਖ ਕੇ ਸੱਸ ਉਤੇ ਆਪਣਾ ਹੁਕਮ ਚਲਾਉਂਦੀ ਏ। ਜੀਵਨ ਵਿਚ ਔਰਤ ਨੂੰ ਜਿਹੜੇ ਚੰਗੇ ਮੌਕੇ ਮਿਲ ਜਾਂਦੇ ਨੇ ਉਨ੍ਹਾਂ ਦੀ ਉਹ ਦੁਰ-ਵਰਤੋਂ ਕਰਦੀ ਏ। ਇਸੇ ਲਈ ਅਕਸਰ ਲੋਕ ਇਸਤ੍ਰੀ ਨੂੰ ਅਨਾਦਰ ਦੀ ਨਜ਼ਰ ਨਾਲ ਵੇਖਦੇ ਨੇ। ਇਕ ਪਾਸੇ ਤਾਂ ਆਪਣੇ ਘਰ ਨੂੰ ਬਾਜ਼ਾਰ ਬਣਾ ਕੇ ਰਖਣ ਅਤੇ ਦੂਜੇ ਪਾਸੇ ਮਹਿਲਾ ਸੰਮਤੀਆਂ ਦੀਆਂ ਮੈਂਬਰ ਬਣ ਕੇ ਅਧਿਕਾਰਾਂ ਲਈ ਲੜਨ ਤਾਂ ਕੀ ਲੋਕ ਹੱਸਣਗੇ ਨਹੀਂ ? ਜਿਹੜੇ ਕਿਸੇ ਤਰ੍ਹਾਂ ਦੀ ਉੱਨਤੀ ਦੀ ਉਮੀਦ ਨਹੀਂ ਰਖ ਸਕਦੇ ਉਹ ਤਾਂ ਅੰਨ੍ਹਿਆਂ ਵਾਂਗ ਵਿਅਰਥ ਨੇ। ਮੌਕਾਂ ਪਾ ਕੇ ਵੀ ਕੁਝ ਲੋਕ ਉਨ੍ਹਾਂ ਦੀ ਦੁਰਵਰਤੋਂ ਕਰਦੇ ਨੇ। ਤੇਰੇ ਖ਼ਿਆਲ ਵਿਚ ਅਸਲੀ ਕਸੂਰ ਕਿਸ ਦਾ ਏ ?"

"ਮੇਰੇ ਖ਼ਿਆਲ ਵਿਚ ਜਿਥੋਂ ਤਕ ਏਸ ਗੱਲ ਦਾ ਸੰਬੰਧ ਏ, ਮਾਂ ਜੀ ਦੇ ਪੁੱਤਰ ਵਿਚ — "

"ਮੇਰਾ ਵੀ ਇਹੋ ਖ਼ਿਆਲ ਏ। ਅਸਲ ਵਿਚ ਮਰਦਾਂ ਦੀਆਂ ਦੋ ਹੀ ਸ਼੍ਰੇਣੀਆਂ ਨੇ। ਇਕ ਸ਼੍ਰੇਣੀ ਦੇ ਮਰਦ ਉਹ ਨੇ ਜਿਹੜੇ ਆਪਣੇ ਮਾਂ ਪਿਉ, ਭੈਣਾਂ-ਭਰਾਵਾਂ ਨੂੰ ਬਹੁਤ ਹੀ ਪਿਆਰ ਕਰਦੇ ਨੇ। ਉਹ ਇਕਦਮ ਭੁੱਲ ਜਾਂਦੇ ਨੇ ਕਿ ਉਨ੍ਹਾਂ ਦੀ ਇਕ ਬੀਵੀ ਵੀ ਏ ਜਿਸ ਦੇ ਦੁਖ-ਸੁਖ ਦਾ ਖ਼ਿਆਲ ਰਖਣ ਦੀ ਜ਼ਿਮੇਂਵਾਰੀ ਉਨ੍ਹਾਂ ਉਤੇ ਏ। ਦੂਜੀ ਸ਼੍ਰੇਣੀ ਉਨ੍ਹਾਂ ਮਰਦਾਂ ਦੀ ਏ, ਜਿਹੜੇ ਵਿਆਹ ਕਰਾਉਂਦਿਆਂ ਹੀ ਆਪਣੀ ਪ੍ਰੀਤਮਾ ਦੇ ਦਾਸ ਬਣ ਕੇ ਉਸ ਦੇ ਹੱਥਾਂ ਦੀ ਪੁਤਲੀ ਬਣ ਕੇ ਨੱਚਦੇ ਨੇ ਅਤੇ ਸਾਰੀ ਦੁਨੀਆਂ ਨੂੰ ਭੁੱਲ ਜਾਂਦੇ ਨੇ। ਅੰਨ੍ਹੇ ਵਾਂਗ ਇਨ੍ਹਾਂ ਨੂੰ ਹਮੇਸ਼ਾ ਇਕ ਪਾਸੇ ਹੀ ਦਿਸਦਾ ਏ। ਸੰਸਾਰ ਏਸੇ ਤਰ੍ਹਾਂ ਚਲਦਾ ਰਹਿੰਦਾ ਏ।"

"ਸਰੋਜਾ ਨਾਲ ਤੂੰ ਦੋਸਤੀ ਕਿਉਂ ਨਹੀਂ ਕੀਤੀ ?"

"ਉਹ ਮੈਨੂੰ ਪਸੰਦ ਨਹੀਂ ਕਰਦੀ। ਉਹ ਏਸ ਗੱਲ ਤੇ ਮੇਰੇ ਨਾਲ ਨਾਰਾਜ਼ ਏ ਕਿ ਮੈਂ ਮਾਂ ਜੀ ਨਾਲ ਵਧ ਗੱਲਾਂ ਕਰਦੀ ਹਾਂ। ਮਾਂ ਜੀ ਵਿਚਾਰੀ ਕਿੰਨੀ ਚੰਗੀ ਏ, ਵੀਰ ! ਅਕਸਰ ਉਹ ਆਪਣੇ ਪੁਰਾਣੇ ਤਜਰਬੇ ਦਸ ਕੇ ਮੈਨੂੰ ਸ਼ਾਂਤੀ ਦਿੰਦੀ ਰਹਿੰਦੀ ਏ। ਇਕ ਵਾਰੀ ਮੈਂ ਆਖਿਆ, 'ਕੁਝ ਸਮਝ ਨਹੀਂ ਆਉਂਦੀ ਕਿ ਮਰਦ ਔਰਤ ਨੂੰ ਏਨੀ ਨੀਵੀਂ ਨਜ਼ਰ ਨਾਲ ਕਿਉਂ ਤੱਕਦੇ ਨੇ।' ਏਸ ਉਤੇ ਉਹ ਆਖਣ ਲੱਗੀ, 'ਕਿੰਨੀ ਝੱਲੀ ਏਂ ਤੂੰ, ਬੇਟੀ ! ਹੁਣ ਤਾਂ ਕੁਝ ਵੀ ਨਹੀਂ। ਤੇਰੇ ਮਰਦ ਵਰਗੇ ਕੁਝ ਗਿਣੇ ਮਿਥੇ ਲੋਕਾਂ ਨੂੰ ਛੱਡ ਕੇ ਅੱਜ ਕਲ੍ਹ ਤਾਂ ਸਭ ਮਰਦ ਆਪਣੀਆਂ ਬੀਵੀਆਂ ਨੂੰ ਸਿਰ ਚਾੜ੍ਹ ਕੇ ਉਨ੍ਹਾਂ ਦੀ ਪੂਜਾ ਕਰਦੇ ਨੇ। ਸਾਡੇ ਜ਼ਮਾਨੇ ਦੀਆਂ ਗੱਲਾਂ ਹੋਰ ਸਨ। ਏਕ ਵਾਰੀ ਮੇਰਾ ਸਿਨੇਮਾ ਵੇਖਣ ਦਾ ਜੀਅ ਕੀਤਾ। ਉਨ੍ਹਾਂ ਦਿਨਾਂ ਵਿਚ ਸਿਨੇਮਾ ਦਾ ਪ੍ਰਚਾਰ ਹਾਲੇ ਸ਼ੁਰੂ ਹੀ

ਹੋਇਆ ਸੀ। ਏਸ ਲਈ ਉਨ੍ਹਾਂ ਦਿਨਾਂ ਵਿਚ ਸਿਨੇਮਾ ਵੇਖਣਾ ਠੀਕ ਨਹੀਂ ਸੀ ਸਮਝਿਆ ਜਾਂਦਾ। ਤੇਰੇ ਬਾਬਾ ਤਾਂ ਏਸ ਨੂੰ ਬਹੁਤ ਹੀ ਮਾੜਾ ਸਮਝਦੇ ਸਨ। ਇਕ ਦਿਨ ਉਹ ਕਿਸੇ ਪਿੰਡ ਚਲੇ ਗਏ। ਦੋ ਤਿੰਨ ਬੰਦੇ ਸਿਨੇਮਾ ਵੇਖਣ ਜਾ ਰਹੇ ਸਨ ਤਾਂ ਮੈਂ ਵੀ ਉਨ੍ਹਾਂ ਨਾਲ ਟੁਰ ਪਈ। ਅਖ਼ੀਰ ਦਸ ਤਸਵੀਰਾਂ ਵੀ ਨਹੀਂ ਸਨ ਤੱਕੀਆਂ, ਕਿ ਉਹ ਪਿਛੋਂ ਆ ਕੇ ਮੈਨੂੰ ਵੇਖਣ ਲਈ ਸਿਨੇਮਾ ਹਾਲ ਤੱਕ ਆ ਗਏ। ਤੈਨੂੰ ਵਿਸ਼ਵਾਸ ਨਹੀਂ ਆਏਗਾ, ਕਿ ਉਹ ਮੇਰੀ ਗੁੱਤ ਪਕੜ ਕੇ ਸਭ ਵਿਚੋਂ ਘਸੀਟ ਕੇ ਬਾਹਰ ਲਿਆਂਦੇ ਹੋਏ ਆਖਣ ਲੱਗੇ, 'ਕੰਜਰੀਆਂ ਦਾ ਨਾਚ ਵੇਖਣ ਆਈ ਏਂ ? ਰੰਡੀ ਜ਼ਮਾਨੇ ਭਰ ਦੀ।' ਅਤੇ ਉਹ ਏਸੇ ਤਰ੍ਹਾਂ ਮਾਰਦੇ ਕੁੱਟਦੇ ਮੈਨੂੰ ਘਰ ਲੈ ਗਏ। ਘਰ ਆ ਕੇ ਮੈਨੂੰ ਏਨਾ ਮਾਰਿਆ ਕਿ ਮੈਂ ਬੇਹੋਸ਼ ਹੋ ਗਈ। ਉਸ ਡਰ ਦੇ ਮਾਰੇ ਮੈਂ ਇਤਨੀ ਘਬਰਾਈ ਕਿ ਬੀਮਾਰ ਪੈ ਗਈ।'

"ਇਹ ਸਾਰੀਆਂ ਗੱਲਾਂ ਮਾਂ ਜੀ ਨੇ ਬੜੇ ਸਾਧਾਰਨ ਢੰਗ ਨਾਲ ਦਸੀਆਂ ਜਿਵੇਂ ਉਨ੍ਹਾਂ ਵਿਚ ਕੋਈ ਹੈਰਾਨੀ ਦੀ ਗੱਲ ਹੀ ਨਾ ਹੋਵੇ। ਮੇਰਾ ਸਰੀਰ ਤਾਂ ਕੰਬ ਰਿਹਾ ਸੀ।"

'ਮਾਂ ਜੀ ਤੁਸੀਂ ਐਡੀ ਬੇਇੱਜ਼ਤੀ ਕਿੰਜ ਸਹਿ ਲਈ।'

'ਏਸ ਵਿਚ ਬੇਇੱਜ਼ਤੀ ਦੀ ਕਿਹੜੀ ਗੱਲ ਏ ? ਜੇ ਪਤੀ ਆਪਣੀ ਪਤਨੀ ਨੂੰ ਨਹੀਂ ਡਾਂਟੇਗਾ ਤਾਂ ਕਿਸ ਨੂੰ ਡਾਂਟੇਗਾ ?'

'ਕਿਸੇ ਨਾ ਕਿਸੇ ਨੂੰ ਡਾਂਟਣਾ ਕੀ ਜ਼ਰੂਰੀ ਏ ?'

'ਜ਼ਰੂਰੀ ਤਾਂ ਨਹੀਂ, ਪਰ ਮੇਰੇ ਕੋਲੋਂ ਗ਼ਲਤੀ ਤਾਂ ਹੋਈ ਸੀ ਨਾ। ਮੈਨੂੰ ਪਤਾ ਸੀ ਕਿ ਉਨ੍ਹਾਂ ਨੂੰ ਇਹ ਕੰਮ ਪਸੰਦ ਨਹੀਂ ਸੀ ਫੇਰ ਵੀ ਮੈਂ ਸਿਨੇਮਾ ਵੇਖਣ ਗਈ। ਗੁੱਸੇ ਵਿਚ ਆ ਕੇ ਉਨ੍ਹਾਂ ਮੈਨੂੰ ਚਾਰ ਥਪੜ ਮਾਰ ਦਿਤੇ।' "ਠੀਕ ਹੀ ਤਾਂ ਸੀ, ਉਸ ਨਾਲ ਕੀ ਹੋਇਆ ? ਵੇਖਿਆ ਹੀ ਵੀਰ, ਉਸ ਜ਼ਮਾਨੇ ਦੀ ਔਰਤ ਦੇ ਵਿਚਾਰਾਂ ਨੂੰ ?"

ਮੈਂ ਆਖਦੀ ਹਾਂ, ਮਾਂ ਜੀ, ਤੁਸੀਂ ਕੋਈ ਗ਼ਲਤ ਕੰਮ ਤਾਂ ਨਹੀਂ ਸੀ ਕੀਤਾ। ਪਰ ਉਹ ਨਹੀਂ ਮੰਨਦੀ। ਉਹ ਕਹਿੰਦੀ ਏ ਪਤੀ ਦੀ ਮਰਜ਼ੀ ਬਗ਼ੈਰ ਕੁਝ ਵੀ ਕਰਨਾ ਗ਼ਲਤੀ ਏ। ਮਾਂ ਜੀ ਤੇ ਮੇਰੇ ਵਿਚਕਾਰ ਜ਼ਮੀਨ ਆਸਮਾਨ ਦਾ ਫ਼ਰਕ ਏ। ਤੇਰੇ ਜੀਜਾ ਜੀ ਨੂੰ ਚਲੱਹਮ ਦੀਆਂ ਕਿਤਾਬਾਂ ਪਸੰਦ ਨਹੀਂ। ਉਹ ਚਾਹੁੰਦੇ ਨੇ ਕਿ ਮੈਂ ਉਨ੍ਹਾਂ ਦੀਆਂ ਕਿਤਾਬਾਂ ਨਾ ਪੜ੍ਹਾਂ। ਪਰ ਮੈਂ ਉਨ੍ਹਾਂ ਦੀ ਗੱਲ ਨਹੀਂ ਮੰਨਦੀ। ਸਾਹਮਣੇ ਪੜ੍ਹਨ ਦੀ ਹਿੰਮਤ ਨਹੀਂ ਤਾਂ ਚੋਰੀ ਚੋਰੀ ਪੜ੍ਹ ਲੈਂਦੀ ਹਾਂ। ਹੁਣ ਤਾਂ ਸਭ ਤੋਂ ਵੱਡੀ ਮੁਸ਼ਕਲ ਇਹ ਏ ਕਿ ਔਰਤ ਨੇ ਸੋਚਣਾ ਸਿਖ ਲਿਆ ਏ। ਉਹ ਸੁਤੰਤਰ ਰੂਪ ਵਿਚ ਕੁਝ ਵਿਚਾਰ ਬਣਾ ਰਹੀ ਏ। ਸ਼ਾਸਕ ਵਾਂਗ ਸ਼ਾਸ਼ਨ ਚਲਾਉਣ ਵਾਲੇ ਬਾਬਾ ਵਰਗੇ ਲੋਕ ਹੁਣ ਵੀ ਮਿਲ ਜਾਂਦੇ ਨੇ, ਪਰ ਉਨ੍ਹਾਂ ਦਾ ਸ਼ਾਸਨ ਮੰਨਣ ਵਾਲੀਆਂ ਮਾਂ ਜੀ ਵਰਗੀਆਂ ਔਰਤਾਂ ਹੁਣ ਨਹੀਂ ਮਿਲਦੀਆਂ। ਏਸੇ ਲਈ ਅੱਜ ਕਲ੍ਹ ਦਾ ਪਰਿਵਾਰਕ ਜੀਵਨ ਨਾ ਤਾਂ

ਸਨਾਤਨ ਧਾਰਾ ਅਨੁਸਾਰ ਚਲ ਰਿਹਾ ਏ ਤੇ ਨਾ ਆਧੁਨਿਕ ਆਦਰਸ਼ਾਂ ਤੇ ਅਗੇ ਵਧ ਰਿਹਾ ਏ ।"

"ਵਿਰੋਧੀ ਆਦਰਸ਼ਾਂ ਵਾਲੇ ਲੋਕਾਂ ਦੇ ਮੇਲ ਨਾਲ ਹੀ ਇਹ ਸਮੱਸਿਆ ਸਾਹਮਣੇ ਆਉਂਦੀ ਏ । ਜਿਥੇ ਤਕ ਹੋ ਸਕੇ ਦੋਹਾਂ ਨੂੰ ਇਕਸਾਰ ਹੋਣ ਦੀ ਕੋਸ਼ਿਸ਼ ਕਰਨੀ ਚਾਹੀਦੀ ਏ । ਇਸੇ ਗੱਲ ਦੀ ਘਾਟ ਏ ਤੇਰੇ ਘਰ ਵਿਚ......"

"ਜੇਕਰ ਮੈਂ ਕੋਈ ਗ਼ਲਤੀ ਕਰਾਂ ਤਾਂ ਉਸ ਨੂੰ ਠੀਕ ਕਰਨ ਦੀ ਮੈਂ ਕੋਸ਼ਿਸ਼ ਵੀ ਕਰਾਂਗੀ।"

"ਅੱਛਾ, ਇਹ ਤਾਂ ਦਸ, ਕਿ ਉਹ ਸਰੋਜਾ ਦੇਵੀ ਮੁੜ ਕੇ ਵਾਪਸ ਆਈ ਕਿ ਨਹੀਂ ।"

"ਚੌਥੇ ਦਿਨ ਉਸ ਦੇ ਪਤੀ ਗਏ ਤੇ ਉਸ ਨੂੰ ਲੈ ਆਏ । ਪ੍ਰਾਣਾਂ ਤੋਂ ਸਰੀਰ ਵਖਰਾ ਕਿੰਜ ਰਹਿ ਸਕਦਾ ਏ ।"

"ਤਾਂ ਹੁਣ ਮਾਂ ਜੀ ਕਿਉਂ ਜਾ ਰਹੀ ਏ ?"

"ਇਹੋ ਹੀ ਤਾਂ ਗੱਲ ਏ । ਜੇ ਮਾਂ ਜੀ ਨਹੀਂ ਜਾਏਗੀ ਤਾਂ ਉਹ ਘੰਟੇ ਵਿਚ ਹੀ ਬਿਸਤਰਾ ਬੰਨ੍ਹ ਕੇ ਮੁੜ ਤਿਆਰ ਹੋ ਜਾਏਗੀ । ਪੜ੍ਹਣ ਲਿਖਣ ਨਾਲ ਸੰਸਕਾਰ ਨਹੀਂ ਬਣਦੇ ਇਹ ਗੱਲ ਸਾਰੀ ਦੁਨੀਆਂ ਜਾਣਦੀ ਏ ।"

ਹਫ਼ਤੇ ਵਿਚ ਇਕ ਵਾਰੀ ਭਾਨੂੰ ਲਈ ਚੰਗੀਆਂ ਚੰਗੀਆਂ ਕਿਤਾਬਾਂ ਲੈ ਜਾਂਦਾ ਹਾਂ ਤੇ ਉਸ ਦੀ ਹਾਲਤ ਦਾ ਪਤਾ ਕਰ ਆਉਂਦਾ ਹਾਂ । ਇਕ ਵਾਰੀ ਦੀ ਗੱਲ ਹੈ, ਮੈਂ ਵਿਹੜੇ 'ਵਿਚ ਬਿੱਟੂ ਨੂੰ ਕਿਸੇ ਕਿਤਾਬ ਦੀਆਂ ਰੰਗੀਨ ਤਸਵੀਰਾਂ ਦਿਖਾ ਰਿਹਾ ਸਾਂ । ਭਾਨੂੰ ਜੀਜਾ ਜੀ ਲਈ ਖਾਣਾ ਲਗਾ ਰਹੀ ਸੀ । ਦੋ ਤਿੰਨ ਮਿੰਟਾਂ ਵਿਚ ਹੀ ਜੀਜਾ ਜੀ ਦੀ ਉੱਚੀ ਉੱਚੀ ਆਵਾਜ਼ ਆਈ, ਮੈਂ ਚੌਂਕ ਗਿਆ ।

"ਘਰ ਦੇ ਮਾਮਲਿਆਂ ਵਿਚ ਤੇਰਾ ਮਨ ਕਿੰਜ ਲਗੇਗਾ ? ਘਰ ਦੀ ਜ਼ਿਮੇਂਵਾਰੀ ਤੋਂ ਤੇਰਾ ਕੀ ਮਤਲਬ ? ਥੋੜ੍ਹਾ ਜਿਹਾ ਚਾਵਲ ਪਾਣੀ ਉਬਾਲ ਕੇ ਲੂਣ ਮਿਰਚ ਮਿਲਾ ਕੇ ਖਾਣਾ ਬਣਾ ਕੇ ਮੇਰੇ ਸਾਹਮਣੇ ਰਖ ਦਿੰਦੀ ਏਂ । ਏਸ ਤੋਂ ਤਾਂ ਵਧ ਹੋਟਲ ਦਾ ਖਾਣਾ ਚੰਗਾ ਏ । ਢਿੱਡ ਭਰ ਕੇ ਚੰਗਾ ਖਾਣਾ ਤਾਂ ਮਿਲ ਜਾਂਦਾ ਏ । ਇਕ ਵਾਰੀ ਵੀ ਤੂੰ ਕਦੀ ਦਿਲ ਲਗਾ ਕੇ ਖਾਣਾ ਬਣਾਇਆ ਏ ? ਤੈਨੂੰ ਸ਼ਰਮ ਨਹੀਂ ਆਉਂਦੀ ਏਸ ਗੱਲ ਦੀ । ਆਪਣੇ ਪਤੀ ਨੂੰ ਜੇ ਘਟੋ ਘਟ ਢਿੱਡ ਭਰ ਕੇ ਖਾਣਾ ਵੀ ਨਹੀਂ ਖਵਾ ਸਕਦੀ ਤਾਂ ਏਥੇ ਰਹਿਣ ਦਾ ਕੀ ਫ਼ਾਇਦਾ ? ਢਿੱਡ ਭਰ ਕੇ ਖਾ ਕੇ ਲੇਟਣ ਲਈ ਏਥੇ ਆਈ ਏਂ ? ਤੂੰ ਤਾਂ ਠਾਠ ਨਾਲ ਦੁਨੀਆਂ ਭਰ ਦੀਆਂ ਕਿਤਾਬਾਂ ਪੜ੍ਹਦੀ ਰਹਿੰਦੀ ਏਂ ? ਤੈਨੂੰ ਆਖਣ ਦਾ ਕੀ ਫ਼ਾਇਦਾ ? ਤੇਰਾ ਸਰੀਰ ਤਾਂ ਏਥੇ ਏ ਪਰ ਮਨ ਕਿਤੇ ਹੋਰ । ਕਿਥੇ ਤੂੰ ਡਾਕਟਰ ਬਣਨ ਵਾਲੀ ਸੈਂ ਤੇ ਕਿਥੇ ਤੂੰ ਰਸੋਈ ਦੇ ਫ਼ਜ਼ੂਲ ਕੰਮਾਂ ਵਿਚ ਫ਼ਸ ਗਈ ਏਂ । ਜੇਕਰ ਤੂੰ ਏਥੇ ਨਹੀਂ ਰਹਿਣਾ ਚਾਹੁੰਦੀ ਤਾਂ ਏਥੋਂ ਚਲੀ ਜਾ, ਏਥੋਂ

ਚਲੀ ਜਾ। ਜਿਸ ਨੂੰ ਚਾਹੁੰਦੀ ਏਂ ਉਸੇ ਨਾਲ ਟੁਰ ਜਾ......ਡੱਰਟੀ ਰੋਗ। ਤੂੰ ਵੀ ਔਰਤ ਏਂ ? ਮੈਂ ਪਾਗਲ ਸਾਂ.........ਸੁਸ਼ੀਲਤਾ, ਸ਼ਰਾਫ਼ਤ, ਖਿਮਾਂ ਤੇ ਨਿਮ੍ਰਤਾ, ਜਿਹੜੇ ਇਕ ਇਸਤਰੀ ਦੇ ਲੱਛਣ ਨੇ ਉਹ ਤਾਂ ਤੇਰੇ ਵਿਚ ਇਕ ਦਮ ਹੈਣ ਨਹੀਂ......"

ਮੈਂ ਹੈਰਾਨ ਹੋ ਗਿਆ। ਭਾਨੂੰ ਨੇ ਕਈ ਵਾਰੀ ਮੈਨੂੰ ਆਖਿਆ ਤਾਂ ਸੀ ਪਰ ਉਨ੍ਹਾਂ ਨੂੰ ਗਾਲ੍ਹੀਆਂ ਕਢਦਿਆਂ ਮੈਂ ਪਹਿਲਾਂ ਕਦੀ ਨਹੀਂ ਸੀ ਸੁਣਿਆ। ਆਖ਼ਿਰ ਹੋਇਆ ਕੀ ਹੋਏਗਾ। ਭਾਨੂੰ ਨੇ ਕੁਝ ਕੀਤਾ ਤਾਂ ਨਹੀਂ। ਉਹ ਕਪੜੇ ਬਦਲ ਕੇ ਤੇਜ਼ੀ ਨਾਲ ਬਾਹਰ ਚਲੇ ਗਏ। ਬਿੱਟੂ ਨੂੰ ਚੁੱਕ ਕੇ ਮੈਂ ਅੰਦਰ ਚਲਾ ਗਿਆ। ਸਾਹਮਣੇ ਪਰੋਸਿਆ ਹੋਇਆ ਥਾਲ ਅੱਧਾ ਖ਼ਾਲੀ ਪਿਆ ਸੀ। ਭਾਨੂੰ ਮੇਰੇ ਸਾਹਮਣੇ ਸਿਰ ਨੀਵਾਂ ਪਾਈ ਬੈਠੀ ਸੀ।

"ਕੀ ਹੋਇਆ ਏ ਭਾਨੂੰ ? ਮੈਂ ਪੁੱਛਿਆ। ਭਾਨੂੰ ਨੇ ਅੱਖਾਂ ਚੁਕ ਕੇ ਤਕਿਆ। ਉਨ੍ਹਾਂ ਅੱਖਾਂ ਵਿਚੋਂ ਅੱਥਰੂਆਂ ਦੀਆਂ ਬੂੰਦਾਂ ਇਕ ਦਮ ਟਪਕ ਪਈਆਂ। ਉਹ ਕੁਝ ਆਖਣਾ ਚਾਹੁੰਦੀ ਸੀ, ਪਰ ਆਖ ਨਾ ਸਕੀ।"

"ਹੋਇਆ ਕੀ ਏ ? ਕੀ ਸਬਜ਼ੀ ਚੰਗੀ ਨਹੀਂ ਸੀ ਬਣੀ ?"

"ਲੂਣ ਕੁਝ ਵਧ ਪੈ ਗਿਆ ਸੀ। ਚਾਵਲ ਮੈਂ ਸਾਫ਼ ਤਾਂ ਕੀਤੇ ਸਨ, ਪਰ ਹੋ ਸਕਦਾ ਏਂ ਕਿਤੇ ਕੋਈ ਗੀਟਾ ਰਹਿ ਗਿਆ ਹੋਵੇ।" ਭਾਨੂੰ ਹੌਲੀ ਜਿਹੀ ਬੋਲੀ।

ਮੈਨੂੰ ਹੈਰਾਨੀ ਹੋਈ, "ਅੱਛਾ ! ਇੰਨੀ ਨਿੱਕੀ ਜਿਹੀ ਗੱਲ ਤੇ ਐਡੀਆਂ ਗਾਲ੍ਹੀਆਂ। ਗੀਟਾ ਕੱਢ ਕੇ ਆਚਾਰ ਨਾਲ ਖਾ ਸਕਦੇ ਸਨ। ਭਾਵੇਂ ਅਸੀਂ ਕਿੰਨੀ ਹੀ ਸਾਵਧਾਨੀ ਵਰਤੀਏ ਕੋਈ ਗ਼ਲਤੀ ਤਾਂ ਹੋ ਹੀ ਜਾਂਦੀ ਏ। ਹਰ ਨਿੱਕੀ ਜਿਹੀ ਗੱਲ ਉਤੇ ਨਾਰਾਜ਼ ਹੋ ਕੇ ਇਸ ਤਰ੍ਹਾਂ ਮਨ ਨੂੰ ਦੁਖੀ ਕਰਨ ਵਾਲੀਆਂ ਗੱਲਾਂ ਕਰਨ ਲਗਣ ਤਾਂ......"

ਥੋੜ੍ਹਾ ਚਿਰ ਰੁਕ ਕੇ ਭਾਨੂੰ ਬੋਲੀ, "ਸ਼ੁਰੂ ਸ਼ੁਰੂ ਵਿਚ ਮੇਰੀ ਰਸੋਈ ਉਨ੍ਹਾਂ ਨੂੰ ਪਸੰਦ ਨਹੀਂ ਸੀ ਆਉਂਦੀ, ਉਸ ਵੇਲੇ ਸੱਚ ਮੁੱਚ ਮੈਨੂੰ ਕੋਈ ਵੀ ਕੰਮ ਕਰਨਾ ਨਹੀਂ ਸੀ ਆਉਂਦਾ। ਮੇਰੇ ਬਣਾਏ ਹੋਏ ਖਾਣੇ ਨਾਲ ਉਨ੍ਹਾਂ ਦੀ ਭੁੱਖ ਵੀ ਨਹੀਂ ਸੀ ਮਿਟਦੀ। ਮਗਰੋਂ ਚਾਰ ਪੰਜ ਮਹੀਨਿਆਂ ਵਿਚ ਮੈਂ ਸਭ ਕੁਝ ਸਿਖ ਗਈ। ਹੁਣ ਤਾਂ ਮੈਂ ਹਰ ਚੀਜ਼ ਬਣਾ ਸਕਦੀ ਹਾਂ। ਫਿਰ ਵੀ ਉਨ੍ਹਾਂ ਦੇ ਪਹਿਲਾਂ ਵਾਲੇ ਵਿਚਾਰ ਹੁਣ ਤਕ ਨਹੀਂ ਬਦਲੇ। ਉਹ ਹੁਣ ਵੀ ਸਮਝਦੇ ਨੇ ਕਿ ਮੈਨੂੰ ਕੁਝ ਨਹੀਂ ਬਣਾਉਣਾ ਆਉਂਦਾ ਅਤੇ ਮੇਰੇ ਕਾਰਨ ਉਨ੍ਹਾਂ ਨੂੰ ਭੋਜਨ ਦਾ ਸੁਖ ਨਹੀਂ ਮਿਲ ਸਕਦਾ। ਅੱਜ ਕਲ ਕਦੀ ਮੇਰੇ ਕੰਮ ਵਿਚ ਕੋਈ ਘਾਟ ਰਹਿ ਜਾਏ ਤਾਂ ਉਨ੍ਹਾਂ ਦੇ ਉਹ ਹੀ ਪੁਰਾਣੇ ਵਿਚਾਰ ਮੁੜ ਕੇ ਉਭਰ ਆਉਂਦੇ ਨੇ ਤੇ ਉਹ ਗਾਲ੍ਹੀਆਂ ਦੇਣੀਆਂ ਸ਼ੁਰੂ ਕਰ ਦਿੰਦੇ ਨੇ। ਮੈਂ ਕੀ ਕਰ ਸਕਦੀ ਹਾਂ, ਦਸ ?"

"ਮੈਨੂੰ ਕੀ ਪਤਾ ਏ ਇਨ੍ਹਾਂ ਗੱਲਾਂ ਦਾ ਅਤੇ ਮੈਂ ਦਸਾਂ ਤਾਂ ਕੀ ਦਸਾਂ ?" ਮੈਂ ਕੁਝ ਨਾ ਆਖਿਆ।

"ਅੱਜ ਇਸ ਝਗੜੇ ਪਿਛੇ ਸਿਰਫ਼ ਸਬਜ਼ੀ ਵਿਚ ਲੂਣ ਦਾ ਵਧ ਹੋਣਾ ਹੀ ਨਹੀਂ। ਉਹ ਤਾਂ ਇਕ ਬਹਾਨਾ ਸੀ। ਅਸਲ ਵਿਚ ਗੱਲ ਇਹ ਹੈ ਕਿ ਤੂੰ ਮੇਰੇ ਲਈ ਕਿਤਾਬਾਂ ਲਿਆ ਕੇ ਦਿੰਦਾ ਏਂ ਤੇ ਮੈਂ ਉਨ੍ਹਾਂ ਨੂੰ ਚਾਅ ਨਾਲ ਪੜ੍ਹਦੀ ਹਾਂ।"

ਮੈਂ ਹੈਰਾਨ ਹੋ ਕੇ ਤਕਿਆ।

"ਕਿਉਂ! ਤੂੰ ਵੀ ਗਾਲ੍ਹੀਆਂ ਸੁਣੀਆਂ ਹੋਣਗੀਆਂ? ਸਮਝ ਨਹੀਂ ਆਈਆਂ ਉਨ੍ਹਾਂ ਦੀਆਂ ਗੱਲਾਂ। ਅਸਲ ਵਿਚ ਉਨ੍ਹਾਂ ਦੀਆਂ ਗੱਲਾਂ ਦਾ ਗੂੜ੍ਹਾ ਮਤਲਬ ਸਮਝਣ ਲਈ ਕਾਫ਼ੀ ਤਜਰਬੇ ਦੀ ਲੋੜ ਏ।"

"ਅੱਛਾ! ਤਾਂ ਏਸ ਲਈ ਕੁਝ ਦਿਨਾਂ ਤੋਂ ਮੇਰੇ ਨਾਲ ਚੰਗੀ ਤਰ੍ਹਾਂ ਗੱਲ ਵੀ ਨਹੀਂ ਕਰਦੇ।" ਭਾਨੂੰ ਕੁਝ ਨਾ ਬੋਲੀ। ਮੈਂ ਸੋਚਣ ਲਗਾ।

"ਤਾਂ ਫੇਰ ਭਾਨੂੰ, ਜਿਹੜੀ ਗੱਲ ਜੀਜਾ ਜੀ ਨੂੰ ਪਸੰਦ ਨਹੀਂ, ਉਸ ਨੂੰ ਮੈਂ ਕਿਉਂ ਕਰਾਂ? ਇਸ ਤਰ੍ਹਾਂ ਮੈਂ ਕਿਤਾਬਾਂ ਲਿਆਂਦਾ ਰਿਹਾ ਤਾਂ......ਤੂੰ ਹੀ ਸੋਚ ਲੈ......।"

"ਵੀਰ! ਮੇਰਾ ਢਿੱਡ ਭਰ ਕੇ ਖਾਣਾ ਵੀ ਉਨ੍ਹਾਂ ਨੂੰ ਪਸੰਦ ਨਹੀਂ। ਕਈ ਵਾਰੀ ਆਖਦੇ ਨੇ, ਮੈਂ ਖਾ ਪੀ ਕੇ ਆਰਾਮ ਨਾਲ ਸੌਂ ਜਾਂਦੀ ਹਾਂ। ਇਸ ਲਈ ਕੀ ਮੈਂ ਖਾਣਾ ਪੀਣਾ ਤੇ ਸੌਣਾ ਵੀ ਛੱਡ ਦਿਆਂ? ਅਸੀਂ ਕੋਈ ਗ਼ਲਤ ਕੰਮ ਤਾਂ ਨਹੀਂ ਕਰ ਰਹੇ। ਕਿਤਾਬਾਂ ਪੜ੍ਹਨਾ ਵੀ ਖਾਣਾ ਖਾਣ ਵਾਂਗ ਮਾਮੂਲੀ ਗੱਲ ਏ। ਕਿਤਾਬਾਂ ਪੜ੍ਹਨ ਨਾਲ ਮੈਨੂੰ ਸ਼ਾਂਤੀ ਮਿਲਦੀ ਏ, ਦਿਲ ਦਾ ਭਾਰ ਹੌਲਾ ਹੋ ਜਾਂਦਾ ਏ। ਜੇ ਤੂੰ ਆਪ ਹੀ ਕਿਤਾਬਾਂ ਲਿਆਉਣੀਆਂ ਬੰਦ ਕਰਨਾ ਚਾਹੁੰਦਾ ਏਂ ਤਾਂ ਠੀਕ ਏ......ਮੈਂ ਕੁਝ ਨਹੀਂ ਕਹਿਣਾ।"

"ਠੀਕ ਏ, ਮੈਂ ਤੇ ਲੈ ਆਵਾਂਗਾ। ਪਰ ਜੀਜਾ ਜੀ ਤੋਂ ਅੱਖ ਬਚਾ ਕੇ ਏਕਾਂਤ ਵਿਚ ਪੜ੍ਹ ਲਈਂ। ਉਹ ਦੇਖ ਨਾ ਸਕਣ। ਬਸ।"

ਭਾਨੂੰ ਦੀ ਮੁਸਕਰਾਹਟ ਵਿਚ ਕੋਈ ਅੰਦਰਲਾ ਦਰਦ ਕੁਰਾਹ ਉਠਿਆ, 'ਕਿਹੋ ਜਿਹੀ ਚੋਰਾਂ ਵਰਗੀ ਜ਼ਿੰਦਗੀ ਏ।"

ਜੀਜਾ ਜੀ ਦੀ ਇਕ ਗੱਲ ਯਾਦ ਆ ਗਈ। ਮੈਂ ਪੁੱਛਿਆ, "ਡਾਕਟਰੀ ਬਾਰੇ ਉਹ ਕੀ ਆਖ ਰਹੇ ਸਨ?"

"ਉਸ ਬੰਦੇ ਦੇ ਤਾਹਣਿਆਂ ਨੂੰ ਮੈਂ ਕਿਥੇ ਤਕ ਸਮਝਾਵਾਂ? ਇਕ ਵਾਰੀ ਜੋਸ਼ ਵਿਚ ਆ ਕੇ ਮੈਂ ਗ਼ਲਤੀ ਨਾਲ ਆਖ ਦਿਤਾ, 'ਜੇਕਰ ਮੈਂ ਕਾਲਜ ਵਿਚ ਦਾਖ਼ਲ ਹੋ ਜਾਂਦੀ ਤਾਂ ਹੁਣ ਤਕ ਡਾਕਟਰ ਬਣ ਜਾਂਦੀ।' ਉਸੇ ਗੱਲ ਦਾ ਉਹ ਮੁੜ ਮੁੜ ਕੇ ਤਾਹਨਾ ਦਿੰਦੇ ਨੇ। ਖੁਸ਼ੀ ਵਿਚ ਸ਼ੌਕ ਨਾਲ ਜਿਹੜੀਆਂ ਗੱਲਾਂ ਅਸੀਂ ਕਰਦੇ ਹਾਂ ਉਨ੍ਹਾਂ ਦਾ ਜੇਕਰ ਇੰਜ ਗ਼ਲਤ ਮਤਲਬ ਕਢਣ ਲਗੇ ਤਾਂ ਅਸੀਂ ਖੁਲ੍ਹ ਕੇ ਗੱਲ ਕਿੰਜ ਕਰ ਸਕਦੇ ਹਾਂ, ਬੋਲ।" ਕਾਫ਼ੀ ਦੇਰ ਤਕ ਅਸੀਂ ਦੋਵੇਂ ਵਿਆਕੁਲ ਬੈਠੇ ਰਹੇ।

ਮੈਂ ਕੁਝ ਨਾ ਆਖਿਆ। ਥੋੜ੍ਹੀ ਦੇਰ ਮਗਰੋਂ ਭਾਨੂੰ ਉਠ ਕੇ ਥਾਲੀ ਲੈ ਆਈ।

ਇੰਨੇ ਵਿਚ ਅਚਾਨਕ ਉਸ ਨੂੰ ਕੋਈ ਗੱਲ ਚੇਤੇ ਆ ਗਈ।

"ਮਾਂ ਜੀ ਦੀ ਧੀ ਮਰ ਗਈ ਏ। ਤੁਹਾਨੂੰ ਸ਼ਾਇਦ ਮੈਂ ਦਸਿਆ ਨਹੀਂ।"

"ਮਰ ਗਈ ?" ਹੈਰਾਨੀ ਨਾਲ ਮੈਂ ਆਖਿਆ।

"ਹਾਂ, ਮਰ ਗਈ। ਮਾਂ ਜੀ ਨੂੰ ਮਿਲਣ ਦੀ ਮੈਨੂੰ ਹਿੰਮਤ ਤਕ ਨਾ ਹੋਈ। ਉਸ ਦਾ ਉਹ ਸਹਾਰਾ ਵੀ ਹੁਣ ਮੁਕ ਗਿਆ ਏ। ਦਸ ਦਿਨ ਹੋ ਗਏ ਨੇ।"

"ਬੀਮਾਰੀ ਕੀ ਸੀ ਉਸ ਨੂੰ ?"

"ਬੀਮਾਰੀ ਕੁਝ ਨਹੀਂ ਸੀ। ਮਹੀਨੇ ਪੂਰੇ ਹੁੰਦੇ ਹੁੰਦੇ ਉਸ ਦੇ ਢਿੱਡ ਵਿਚ ਦਰਦ ਪੈ ਜਾਂਦਾ ਸੀ, ਉਸੇ ਤਰ੍ਹਾਂ ਬੜੀ ਮੁਸ਼ਕਲ ਨਾਲ ਉਸ ਦੇ ਤਿੰਨ ਬੱਚੇ ਹੋਏ। ਡਾਕਟਰ ਨੇ ਸਾਫ਼ ਸਾਫ਼ ਕਹਿ ਦਿਤਾ ਸੀ ਕਿ ਜੇ ਮੁੜ ਕੇ ਬੱਚਾ ਹੋਇਆ ਤਾਂ ਮਾਂ ਦੀ ਜ਼ਿੰਦਗੀ ਨੂੰ ਬਹੁਤ ਖਤਰਾ ਏ। ਫਿਰ ਵੀ ਉਨ੍ਹਾਂ ਸੱਜਣਾਂ ਨੇ ਅਪਰੇਸ਼ਨ ਬਾਰੇ ਸੋਚਿਆ ਤਕ ਵੀ ਨਾ। ਪ੍ਰਾਣ ਉਨ੍ਹਾਂ ਦੇ ਥੋੜ੍ਹਾ ਹੀ ਨਿਕਲ ਰਹੇ ਸਨ। ਉਸ ਦਾ ਫੇਰ ਬੱਚਾ ਹੋਣ ਦਾ ਵਕਤ ਆਇਆ ਤੇ ਉਸ ਦੀ ਮੌਤ ਵੀ ਨਾਲ ਹੀ ਆ ਗਈ। ਜਾਣ ਦੇ, ਇਸ ਗੱਲ ਦੀ ਚਿੰਤਾ ਹੀ ਕੀ ਏ। ਉਸ ਨੂੰ ਪਹਿਲਾਂ ਤੋਂ ਵੀ ਸਹੁਣੀ ਬੀਵੀ ਹੁਣ ਮਿਲ ਜਾਏਗੀ।"

"ਨੀ, ਤੂੰ ਵੀ ਕਿਹੋ ਜਿਹੀਆਂ ਗੱਲਾਂ ਕਰ ਰਹੀ ਏਂ, ਭਾਨੂੰ ?" ਉਸ ਸ਼ਾਇਦ ਸੋਚਿਆ ਨਹੀਂ ਹੋਏਗਾ, ਇੰਨੀ ਜਲਦੀ ਇਹ ਭਾਣਾ ਵਰਤ ਜਾਏਗਾ। ਉਸ ਅਣਗਹਿਲੀ ਕੀਤੀ ਹੋਏਗੀ।"

"ਆਪਣੇ ਬਾਰੇ ਉਹ ਇੰਜ ਅਣਗਹਿਲੀ ਕਰਨਗੇ ?"

"ਉਹ ਤਾਂ ਮੂਰਖ ਨੇ। ਕਰ ਵੀ ਸਕਦੇ ਨੇ। ਬਹੁਤ ਸਾਰੇ ਲੋਕ ਵੇਲਾ ਲੰਘ ਜਾਂਦਾ ਏ ਤਾਂ ਪਛਤਾਂਉਂਦੇ ਨੇ।"

"ਤੇਰੀ ਦਲੀਲ ਮੈਂ ਨਹੀਂ ਮਨ ਸਕਦੀ। ਉਸ ਨੂੰ ਇਸ ਗੱਲ ਦਾ ਡਰ ਨਹੀਂ ਸੀ ਕਿ ਉਸ ਦੀ ਬੀਵੀ ਮਰ ਜਾਏਗੀ। ਨਾਂ ਮਾਤਰ ਵੀ ਏਸ ਦਾ ਧਿਆਨ ਹੁੰਦਾ ਤਾਂ ਉਹ ਉਸ ਵਲ ਐਡੀ ਅਣਗਹਿਲੀ ਕਿਉਂ ਕਰਦੇ। ਆਪਣੀ ਬੀਵੀ ਨੂੰ ਕਿਸੇ ਨਾ ਕਿਸੇ ਤਰ੍ਹਾਂ ਬਚਾਉਣ ਦੀ ਕੋਸ਼ਿਸ਼ ਉਹ ਜ਼ਰੂਰ ਕਰਦਾ।"

ਧਿਆਨ ਨਾਲ ਸੋਚਣ ਤੇ ਸਾਰੀ ਗੱਲ ਦੀ ਮੈਨੂੰ ਸਮਝ ਆ ਗਈ।

"ਜਿਹੜੀ ਔਰਤ ਕਿਸੇ ਮਰਦ ਦਾ ਸਹਾਰਾ ਵੇਖ ਕੇ ਆਪਣੇ ਸਾਰੇ ਰਿਸ਼ਤੇਦਾਰਾਂ ਨੂੰ ਛੱਡ ਕੇ ਆਪਣਾ ਸਭ ਕੁਝ ਸਮਰਪਤ ਕਰ ਦਿੰਦੀ ਏ ਉਸ ਮਾਸੂਮ ਔਰਤ ਦੇ ਪ੍ਰਾਣਾਂ ਨੂੰ ਐਡਾ ਸਸਤਾ ਸਮਝਣ ਵਾਲੇ ਮਰਦ ਵੀ ਨੇ, ਇਸ ਵਿਚ ਕੋਈ ਅਤਿਕਥਨੀ ਨਹੀਂ। ਪਤੀਆਂ ਨੂੰ ਜ਼ਹਿਰ ਦੇ ਕੇ ਮਾਰਨ ਵਾਲੀਆਂ ਔਰਤਾਂ ਵੀ ਹੁੰਦੀਆਂ ਨੇ। ਸ਼ਾਇਦ ਕਿਸੇ ਕਹਾਣੀ ਵਿਚ ਔਰਤ ਆਪਣੇ ਪਤੀ ਦੇ ਨਾਂ ਤੇ ਹਜ਼ਾਰਾਂ ਰੁਪਏ ਦਾ ਬੀਮਾ ਕਰਾ ਕੇ ਅਖ਼ੀਰ ਉਸ ਨੂੰ ਮਾਰਨ ਦਾ ਯਤਨ ਕਰਦੀ ਏ। ਇਸ ਤਰ੍ਹਾਂ ਦੀਆਂ ਗੱਲਾਂ ਬਹੁਤ ਘੱਟ

ਨੇ। ਫੇਰ ਵੀ ਅਸੀਂ ਨਿਸਚੇ ਨਾਲ ਕੁਝ ਨਹੀਂ ਆਖ ਸਕਦੇ; ਭਾਨੂੰ। ਦੁਸ਼ਟਤਾ ਕਿਸੇ ਵਿਸ਼ੇਸ਼ ਜਾਤੀ ਤਕ ਹੀ ਸੀਮਤ ਨਹੀਂ।"

"ਸਵਾਲ ਇਹ ਨਹੀਂ ਕਿ ਜਿਵੇਂ ਇਨ੍ਹਾਂ ਲੋਕਾਂ ਨੇ ਕੀਤਾ ਉਹ ਕੁਝ ਹੀ ਦੂਜੇ ਲੋਕਾਂ ਨੇ ਵੀ ਕੀਤਾ ਏ ਕਿ ਨਹੀਂ। ਸਵਾਲ ਇਹ ਏ ਕਿ ਪਤੀ ਵਲ ਅਣਗਹਿਲੀ ਦਿਖਾਉਣ ਵਾਲੀ ਔਰਤ ਨੂੰ ਦੁਨੀਆਂ ਬੜੀ ਤੁੱਛ ਭਾਵਨਾ ਨਾਲ ਵੇਖਦੀ ਏ। ਜਦ ਕਿ ਉਸੇ ਹੀ ਕਿਸਮ ਦਾ ਅਪਰਾਧ ਕਰਨ ਵਾਲੇ ਮਰਦ ਨੂੰ ਕੋਈ ਸੱਜ਼ਾ ਨਹੀਂ ਮਿਲਦੀ। ਇਹ ਕਿਉਂ? ਭਗਵਾਨ ਦੀ ਮਰਜ਼ੀ। ਨਹੀਂ ਤਾਂ ਉਸ ਔਰਤ ਦੇ ਮੰਦੇ ਭਾਗ। ਉਹ ਤਾਂ ਸਮਾਜ ਵਿਚ ਪੂਰੀ ਠਾਠ ਨਾਲ ਰਹਿੰਦਾ ਏ। ਅਪਰਾਧੀ ਭਾਵੇਂ ਮਰਦ ਹੋਵੇ ਜਾਂ ਔਰਤ, ਸਭ ਨੂੰ ਬਰਾਬਰ ਦੀ ਸੱਜ਼ਾ ਮਿਲਣੀ ਚਾਹੀਦੀ ਏ।"

"ਬਸ ਬਸ। ਤੇਰੇ ਨਾਲ ਗੱਲ ਕਰਨ ਲਈ ਕਾਫ਼ੀ ਹੌਸਲਾ ਚਾਹੀਦਾ ਏ। ਮੈਂ ਇਕ ਗੱਲ ਕਰਦਾ ਹਾਂ, ਸੁਣ ਤੂੰ ਦੁਨੀਆਂ ਨੂੰ ਠੀਕ ਰਾਹ ਤੇ ਨਹੀਂ ਲਿਆ ਸਕੇਂਗੀ। ਆਪਣੇ ਪਰਿਵਾਰ ਤਕ ਨੂੰ ਵੀ ਸੁਧਾਰ ਨਹੀਂ ਸਕੇਂਗੀ। ਕੰਵਲ ਦੇ ਪੱਤੇ ਉਤੇ ਛਲਕਣ ਵਾਲੇ ਪਾਣੀ ਦੇ ਕਤਰੇ ਸਾਨੂੰ ਇਕ ਸਬਕ ਸਿਖਾਉਂਦੇ ਨੇ ਸਾਨੂੰ ਨਿਰਲੇਪ ਰਹਿਣਾ ਚਾਹੀਦੀ ਏ। ਹਮੇਸ਼ਾਂ ਸੋਚਣ ਦਾ ਕੋਈ ਲਾਭ ਨਹੀਂ। ਸਭ ਗੱਲਾਂ ਸਮੱਸਿਆਵਾਂ ਬਣ ਜਾਂਦੀਆਂ ਨੇ। ਜਿਥੇ ਤਕੋ, ਉਥੇ ਸਵਾਲ ਖੜ੍ਹੇ ਹੋ ਜਾਂਦੇ ਨੇ। ਇਨ੍ਹਾਂ ਬਾਰੇ ਸੋਚਣਾ ਬਿਲਕੁਲ ਬੇਕਾਰ ਏ ਕਿਉਂਕਿ ਇਥੇ ਇਨ੍ਹਾਂ ਦਾ ਕੋਈ ਉਪਾ ਤਾਂ ਹੈ ਨਹੀਂ। ਇਹੋ ਜਿਹੀ ਹਾਲਾਤ ਵਿਚ ਅਸੀਂ ਆਪਣਾ ਦਿਮਾਗ਼ ਕਿਉਂ ਖ਼ਰਾਬ ਕਰੀਏ? ਦੁਨੀਆਂ ਜਿਵੇਂ ਚਲ ਰਹੀ ਏ, ਚਲਣ ਦੇ। ਉਸੇ ਨਾਲ ਤੂੰ ਵੀ ਚਲ, ਮੈਂ ਵੀ ਚਲਾਂਗਾ। ਪਰ ਦੁਨੀਆਂ ਸਾਡੇ ਪਿਛੇ ਤਾਂ ਨਹੀਂ ਚਲੇਗੀ।"

ਭਾਨੂੰ ਨੂੰ ਹਾਸਾ ਆ ਗਿਆ, "ਤੂੰ ਐਡਾ ਵੇਦਾਂਤੀ ਕਦੋਂ ਦਾ ਹੋ ਗਿਆ ਏਂ?"

"ਜੀ — ਹੁਣੇ ਹੁਣੇ — ਤੂੰ ਮੇਰੀ ਸੇਵਾ ਪ੍ਰਵਾਨ ਕਰੇਂਗੀ?" ਮੈਨੂੰ ਵੀ ਹਾਸਾ ਆ ਗਿਆ।

"ਜ਼ਰੂਰ। ਇਸ ਤੋਂ ਵਧ ਮੈਨੂੰ ਹੋਰ ਕੀ ਚਾਹੀਦਾ ਏ। ਇਸ ਤਰ੍ਹਾਂ ਦੇ ਵਿਚਾਰਾਂ ਨਾਲ ਮੇਰੇ ਮਨ ਨੂੰ ਸ਼ਾਂਤ ਕਰਨ ਦਾ ਕੋਈ ਉਪਾ ਦਸ।"

"ਸ਼ਿਵਸ਼ੰਕਰ! ਲਿਆ ਇਕ ਦਰਜਨ ਕੇਲੇ — ਕਫ਼ੂਰ — ਨਾਰੀਅਲ —।"

ਉਸ ਮਗਰੋਂ ਚਾਰ ਪੰਜ ਹਫ਼ਤੇ ਕੋਈ ਖ਼ਾਸ ਗੱਲ ਨਾ ਹੋਈ। ਛੋਟੀਆਂ ਮੋਟੀਆਂ ਗੱਲਾਂ ਤਾਂ ਜ਼ਰੂਰ ਹੋਈਆਂ ਹੋਣਗੀਆਂ, ਪਰ ਉਨ੍ਹਾਂ ਦਾ ਜ਼ਿਕਰ ਕਰਨ ਲਗਿਆਂ ਸ਼ਰਮ ਆਉਂਦੀ ਸੀ। ਭਾਨੂੰ ਗੌਰਵ ਕਾਰਨ ਕੁਝ ਗੱਲਾਂ ਛੁਪਾ ਵੀ ਲੈਂਦੀ ਸੀ। ਕਦੀ ਕਦੀ ਮੈਂ ਜੀਜਾ ਜੀ ਦੇ ਵਰਤਾ ਵਲ ਧਿਆਨ ਜ਼ਰੂਰ ਦਿੰਦਾ ਸਾਂ। ਉਹ ਮੇਰੇ ਨਾਲ ਕੁਝ ਨਾਰਾਜ਼ ਜਿਹੇ ਦਿਖਾਈ ਦਿੰਦੇ ਸਨ। ਮੇਰੇ ਨਾਲ ਬਹੁਤੀਆਂ ਗੱਲਾਂ ਨਹੀਂ ਸਨ ਕਰਦੇ।

ਪਰ ਸਮਾਂ ਸੁੱਖੀ-ਸਾਂਦੀ ਬੀਤ ਰਿਹਾ ਸੀ। ਮੈਨੂੰ ਸ਼ੱਕ ਜਿਹਾ ਹੋਣ ਲਗਾ ਕਿ ਕਿਤੇ ਇਹ ਤੂਫ਼ਾਨ ਤੋਂ ਪਹਿਲਾਂ ਦੀ ਸ਼ਾਂਤੀ ਤਾਂ ਨਹੀਂ ਹੈ, ਭਾਨੂੰ ਦੇ ਪੈਨ ਦੀ ਨਿੱਬ ਟੁੱਟ ਗਈ ਤਾਂ ਉਸ ਉਹ ਮੈਨੂੰ ਠੀਕ ਕਰਾਉਣ ਲਈ ਦਿਤਾ ਸੀ। ਇਕ ਹਫ਼ਤਾ ਮੈਂ ਟਾਲਦਾ ਰਿਹਾ। ਫਿਰ ਵੀ ਅਖ਼ੀਰ ਨਵੀਂ ਨਿੱਬ ਪਵਾ ਦਿਤੀ। ਭਾਨੂੰ ਨੂੰ ਖਜੂਰ ਬਹੁਤ ਪਸੰਦ ਹਨ। ਦੋ ਸੇਰ ਖਜੂਰਾਂ ਕੁਝ ਫੁਲ ਤੇ ਬਿੱਟੂ ਲਈ ਹਮੇਸ਼ਾਂ ਵਾਂਗ ਬਿਸਕੁਟ, ਸਭ ਕੁਝ ਨਵੀਂ ਥੈਲੀ ਵਿਚ ਪਾ ਕੇ ਸ਼ੌਕ ਨਾਲ ਟੁਰ ਪਿਆ, ਨਵੀਂ ਖਰੀਦੀ ਸਾਇਕਲ ਤੇ ਚੜ੍ਹ ਕੇ।

ਬਾਹਰ ਦੇ ਦਰਵਾਜ਼ੇ ਬੰਦ ਸਨ। ਮੇਰਾ ਦਿਲ, ਪਤਾ ਨਹੀਂ ਕਿਉਂ ਧੜਕ ਰਿਹਾ ਸੀ। ਜੀਜਾ ਜੀ ਦੀ ਉੱਚੀ "ਉੱਚੀ ਆਵਾਜ਼ ਆ ਰਹੀ ਸੀ। ਉਹ ਜ਼ੋਰ ਨਾਲ ਚੀਕ ਰਹੇ ਸਨ, "ਉਂਜ ਤੂੰ ਥੋੜ੍ਹੇ ਚਿਰ ਤੋਂ ਬਹੁਤ ਹੰਕਾਰੀ ਗਈ ਏਂ। ਮੈਨੂੰ ਸਭ ਕੁਝ ਪਤਾ ਏ। ਤੇਰੇ ਇਸ ਚਾਲ-ਚਲਣ ਦੇ ਪਿਛੇ ਕੀ ਲੁੱਕਿਆ ਹੋਇਆ ਏ? ਘਰ ਬਾਹਰ, ਪਤੀ ਪਰਿਵਾਰ ਇਨ੍ਹਾਂ ਸਭ ਚੀਜ਼ਾਂ ਨਾਲ ਤੇਰਾ ਕੀ ਵਾਸਤਾ?"

ਸਾਈਕਲ ਬਾਹਰ ਹੀ ਖੜੀ ਕਰ ਕੇ, ਮੈਂ ਸੜਕ ਤੇ ਚਬੂਤਰੇ ਕੋਲ ਹੀ ਰੁਕ ਗਿਆ।

"ਜਦ ਤੇਰੀ ਲੋੜ ਨੂੰ ਪੂਰਾ ਕਰ ਕੇ ਤੈਨੂੰ ਹਰ ਚੀਜ਼ ਦੇਣ ਵਾਲੇ ਲੋਕ ਨੇ ਤਾਂ ਘਰ ਦੀ ਜਾਂ ਘਰ ਦੇ ਮਾਲਕ ਦੀ ਤੈਨੂੰ ਕੀ ਫ਼ਿਕਰ ਏ। ਮੇਰੀ ਪਰਵਾਹ ਕਰਨ ਦੀ ਤੈਨੂੰ ਕੀ ਲੋੜ ਏ। ਰੰਡੀ ਜ਼ਮਾਨੇ ਭਰ ਦੀ।"

ਮੈਨੂੰ ਹੈਰਾਨੀ ਹੋਈ, ਕਿੰਨੀਆਂ ਗੰਦੀਆਂ ਗੱਲਾਂ ਕਰ ਰਿਹਾ ਹੈ। ਇਨ੍ਹਾਂ ਗੱਲਾਂ ਵਿਚ ਮੇਰੇ ਵਲ ਹੀ ਇਸ਼ਾਰਾ ਸੀ। ਹੁਣ ਮੈਂ ਇਥੇ ਆਉਣਾ ਜਾਣਾ ਬੰਦ ਕਰ ਦਿਆਂ ਤਾਂ — ?

"ਕਿੰਨੀ ਵਾਰੀ ਮੈਂ ਆਖਿਆ ਏ, ਕੁਝ ਸੰਭਲ ਕੇ ਚਲ ਤੇ ਉਹ ਤੇਰਾ ਡਾਕਟਰੀ ਠਾਠ ਬਾਠ ਏਥੇ ਨਹੀਂ ਚਲੇਗਾ। ਇਹ ਸਭ ਕੁਝ ਤੈਨੂੰ ਕਦ ਤਕ ਸਮਝ ਆਏਗਾ? ਤੈਨੂੰ ਕੁਝ ਨਹੀਂ ਦਿਸਦਾ। ਲਾਪਰਵਾਹੀ ਵਧਦੀ ਹੀ ਜਾਂਦੀ ਏ। ਘਰ ਵਾਲੀ ਦੇ ਤਾਂ ਲੱਛਣ ਤੇਰੇ ਵਿਚ ਉੱਕਾ ਹੀ ਨਹੀਂ। ਤੇਰੇ ਨਾਲ ਵਿਆਹ ਕਰਾਕੇ ਮੈਂ ਪਰੇਸ਼ਾਨ ਹੋ ਰਿਹਾ ਹਾਂ। ਅਸਲ ਵਿਚ ਤੇਰੇ ਪਿਉ ਨੇ ਤੇਰੀ ਸ਼ਾਦੀ ਕਿਉਂ ਕੀਤੀ ਏ, ਇਹ ਤਾਂ ਉਹ ਆਪ ਹੀ ਜਾਣਦੇ ਨੇ।"

ਕ੍ਰੋਧ ਤੇ ਜੋਸ਼ ਨਾਲ ਮੇਰੇ ਬੁੱਲ੍ਹ ਦੰਦਾਂ ਥਲੇ ਦਬਦੇ ਜਾ ਰਹੇ ਸਨ।

ਅੱਜ ਕਲ੍ਹ ਕਿਤਨਾ ਵੀ ਕਮੀਨਾ ਬੰਦਾ ਕਿਉਂ ਨਾ ਹੋਵੇ, ਆਪਣੀ ਬੀਵੀ ਨੂੰ ਇੰਜ ਗਾਲ੍ਹੀਆਂ ਨਹੀਂ ਦਿੰਦਾ। "ਠੀਕ ਵੇਲੇ ਤੇਰਾ ਵਿਆਹ ਹੁੰਦਾ ਤਾਂ ਹੁਣ ਤਕ ਚਾਰ ਬੱਚੇ ਜਮ ਚੁੱਕੇ ਹੁੰਦੇ। ਤੈਨੂੰ ਖੋਤੇ ਵਾਂਗ ਪਾਲ ਕੇ ਮੇਰੇ ਸਿਰ ਮੜ੍ਹ ਦਿਤਾ ਏ। ਮੈਂ ਵੀ ਕਿੰਨਾ ਅੰਨ੍ਹਾ ਸਾਂ ਕਿ ਬਹੁਤ ਬੁਰੀ ਤਰ੍ਹਾਂ ਫੱਸ ਗਿਆ। ਮੇਰੀ ਕਿਸਮਤ ਹੀ ਜੇ ਖੋਟੀ ਏ ਤਾਂ ਕਿਸੇ ਹੋਰ ਦਾ ਕੀ ਕਸੂਰ ਏ? ਔਰਤ ਸਮਝ ਕੇ ਤੈਨੂੰ ਮਾਫ਼ ਕਰ ਰਿਹਾ ਹਾਂ। ਪਰ ਜਿੰਨਾ ਮੈਂ ਰਹਿਮ ਦਿਖਾਉਂਦਾ ਹਾਂ ਤੂੰ ਉਨਾਂ ਹੀ ਮੇਰੇ ਸਿਰ ਤੇ ਚੜ੍ਹਦੀ ਜਾ ਰਹੀ ਏਂ।

ਦੋ ਥੱਪੜ ਮਾਰ ਕੇ ਬਾਹਰ ਕੱਢ ਦਿਆਂ ਤਾਂ ਪਤਾ ਲਗ ਜਾਏ ਕਿ ਤੇਰਾ ਪਿਉ ਮੈਨੂੰ ਰੋਕੇਗਾ ਜਾਂ ਤੇਰਾ ਭਰਾ — ।"

"ਬਦਮਾਸ਼ ।" ਮੇਰਾ ਸਾਰਾ ਸਰੀਰ ਕੰਬ ਗਿਆ । ਹੱਥਾਂ ਦੀਆਂ ਮੁੱਠੀਆਂ ਕੱਸ ਗਈਆਂ, ਦੰਦ ਪੀਸਣ ਲਗੇ । "ਰਾਸਕਲ । ਮੈਂ ਥੱਪੜ ਤੈਨੂੰ ਮਾਰ ਦਿਆਂ ਤਾਂ ਪਤਾ ਲਗੇ ਕਿਹੜਾ ਤੇਰਾ ਪਿਉ ਮੈਨੂੰ ਰੋਕਣ ਆਉਂਦਾ ਏ ।" ਰੇਲ ਇੰਜਨ 'ਚੋਂ ਜਿਵੇਂ ਧੂੰਆਂ ਨਿਕਲਦਾ ਏ, ਉਂਜ ਹੀ ਮੇਰੇ ਸਾਹ ਚਲ ਰਹੇ ਸਨ । ਪੈਰ ਅਗੇ ਵਧ ਰਹੇ ਸਨ । ਇਕ ਮਿੰਟ ਵਿਚ —

"ਠਹਿਰ," ਦਿਲ ਨੇ ਪੁਕਾਰਿਆ "ਜਲਦੀ ਨਾ ਕਰ," ਦਿਲ ਨੇ ਚਿਤਾਵਨੀ ਦਿਤੀ —

"ਠੀਕ ਏ," ਮੈਂ ਠੰਢਾ ਸਾਹ ਭਰਿਆ । ਕਾਹਲੀ ਵਿਚ ਉਸ ਉਤੇ ਝੱਪਟ ਪੈਣ ਨਾਲ ਕੁਝ ਨਹੀਂ ਬਣਨਾ । ਕ੍ਰੋਧ ਦਿਖਾਉਣ ਦਾ ਉਹ ਵਕਤ ਨਹੀਂ ਸੀ । ਭਾਨੂੰ ਨੂੰ ਜੇ ਹੁਣੇ ਹੀ ਬਾਹਰ ਲੈ ਜਾਵਾਂ ਤਾਂ ਵੀ ਗੱਲ ਨਹੀਂ ਬਣਨੀ । ਇਹ ਕੈਦ ਤਾਂ ਉਸ ਲਈ ਜ਼ਰੂਰੀ ਹੈ ।

ਮੈਂ ਆਪਣੇ ਆਪ ਨੂੰ ਸੰਭਾਲ ਲਿਆ । ਇਕ ਪਲ ਲਈ ਮੈਂ ਉਂਜੇ ਹੀ ਖਲੋਤਾ ਰਿਹਾ । ਸੋਚਿਆ ਕਿ ਮੁੜ ਜਾਵਾਂ । ਪਰ ਪਤਾ ਨਹੀਂ ਭਾਨੂੰ ਨੂੰ ਕਿੰਨਾ ਕੱਸ਼ਟ ਹੋਏਗਾ । ਉਸ ਦੇ ਦੁੱਖੀ ਮਨ ਨੂੰ ਇਕ ਵਾਰੀ ਹੌਂਸਲਾ ਦੇ ਕੇ ਜਾਣਾ ਚਾਹੀਦਾ ਏ —

ਦਰਵਾਜ਼ਾ ਖੁਲ੍ਹ ਗਿਆ । ਮੋਢੇ ਉਤੇ ਮੈਲੇ ਕਪੜਿਆਂ ਦੀ ਗੰਢੜੀ ਚੁੱਕ ਕੇ ਇਕ ਆਦਮੀ ਬਾਹਰ ਨਿਕਲਿਆ । ਧੋਬੀ ਏ ਸ਼ਾਇਦ । ਮੈਨੂੰ ਹੋਰ ਵੀ ਹੈਰਾਨੀ ਹੋਈ । ਉਹ ਮੇਰੇ ਵਲ ਤਕ ਕੇ ਸਿਰ ਨੀਵਾਂ ਪਾ ਕੇ ਟੁਰ ਗਿਆ । ਧੋਬੀ ਦੇ ਸਾਹਮਣੇ ਇਕ ਸਭਿਆ ਸ਼ਹਿਰੀ ਆਪਣੀ ਬੀਵੀ ਨੂੰ ਇੰਜ ਗਾਲ੍ਹੀਆਂ ਦੇ ਸਕਦਾ ਏ, ਇਹ ਗੱਲ ਜੇ ਮੈਂ ਆਪਣੀਆਂ ਅੱਖਾਂ ਨਾਲ ਨਾ ਵੇਖੀ ਹੁੰਦੀ ਤਾਂ ਮੈਨੂੰ ਇਸ ਤੇ ਕਦੀ ਵੀ ਵਿਸ਼ਵਾਸ ਨਾ ਆਉਂਦਾ । ਕੋਈ ਵੀ ਸਭਿਆ ਇਤਨੀਆਂ ਗੰਦੀਆਂ ਗੱਲਾਂ ਇੰਨੀ ਬੇਸ਼ਰਮੀ ਨਾਲ ਨਹੀਂ ਕਰ ਸਕਦਾ । ਔਰਤ, ਚਾਹੇ ਉਹ ਕਿੰਨੀ ਹੀ ਸਿਧੀ-ਸਾਧੀ ਹੋਵੇ ਚੁੱਪ ਚਾਪ ਸਭ ਕੁਝ ਉਸ ਨੂੰ ਸਹਿਣਾ ਪੈਂਦਾ ਹੈ । ਕਿਹੋ ਜਿਹਾ ਅਨਰਥ ਏ ।

ਉਸ ਸਮੇਂ ਮੈਨੂੰ ਸਿਰਫ਼ ਇਕੋ ਗੱਲ ਦੀ ਹੀ ਚਿੰਤਾ ਸੀ । ਪ੍ਰਮਾਤਮਾ ਨੂੰ ਕੋਸਣ ਲੱਗਾ ਕਿ ਉਸ ਮੈਨੂੰ ਤੇ ਭਾਨੂੰ ਨੂੰ ਇਕ ਹੀ ਮਾਂ ਦੀ ਕੁੱਖ 'ਚੋਂ ਕਿਉਂ ਨਹੀਂ ਜਨਮ ਦਿਤਾ ਅਤੇ ਭਾਨੂੰ ਨੂੰ ਬਿਨਾਂ ਭਰਾ ਦੇ ਕਿਉਂ ਰਖਿਆ । ਜੇਕਰ ਮੈਂ ਭਾਨੂੰ ਦਾ ਸਕਾ ਭਰਾ ਹੁੰਦਾ ਤਾਂ ਮੇਰੀ ਹੈਸੀਅਤ ਕੁਝ ਹੋਰ ਹੁੰਦੀ । ਮੈਨੂੰ ਕੁਝ ਹੋਰ ਤਾਕਤ ਮਿਲ ਜਾਣੀ ਸੀ । ਮੈਨੂੰ ਕੁਝ ਹੋਰ ਅਧਿਕਾਰ ਮਿਲ ਜਾਣੇ ਸਨ । ਗੱਲ ਗੱਲ ਵਿਚ ਉਸ ਨੂੰ ਲੱਤ ਮਾਰ ਕੇ ਉਸ ਦੇ ਸਰੀਰ ਨੂੰ ਚੂਰ ਚੂਰ ਕਰ ਕੇ ਆਪਣੀ ਭੈਣ ਨੂੰ ਘਰ ਲੈ ਜਾਂਦਾ ਅਤੇ ਮਾਂ ਨੂੰ

ਸੌਂਪ ਦਿੰਦਾ । ਮਾਂ ਨੂੰ ਦਸਦਾ ਕਿ ਉਹ ਇਸ ਨਰਕ ਵਿਚ ਕਿੰਨੇ ਕਸ਼ਟ ਸਹਿ ਰਹੀ ਏ । ਪਰ......ਪਰ......ਮੈਂ ਭਾਨੂੰ ਦਾ ਭਰਾ ਨਹੀਂ ਹਾਂ । ਭਾਨੂੰ ਨੂੰ ਮੈਂ ਕਿਸੇ ਵੀ ਤਰ੍ਹਾਂ ਬਚਾਉਣ ਵਿਚ ਅਸਮਰਥ ਹਾਂ ਮੈਨੂੰ ਤਾਂ ਵਖਰਿਆਂ ਹੀ ਰਹਿਣਾ ਹੈ ।

ਫਿਰ ਸੋਚਿਆ ਕਿ ਪਿਛੇ ਮੁੜ ਜਾਵਾਂ । ਪਰ ਧੀਰੇ ਧੀਰੇ ਕਦਮ ਮੈਨੂੰ ਅੰਦਰ ਹੀ ਲੈ ਗਏ । ਜੀਜਾ ਜੀ......ਛੀ : ਜੀਜਾ ਜੀ ਆਖ ਕੇ ਬੁਲਾਉਣ ਦਾ ਜੀਅ ਨਹੀਂ ਕਰਦਾ । ਉਹ ਸ਼ੀਸ਼ੇ ਦੇ ਸਾਹਮਣੇ ਖਲੋ ਕੇ ਕੰਘੀ ਕਰ ਰਹੇ ਸਨ । ਝਟ ਹੀ ਪਿਛਾਂ ਵਲ ਘੁੰਮ ਕੇ ਮੈਨੂੰ ਦੇਖਦੇ ਹੀ ਡਿਗਦੇ ਡਿਗਦੇ ਫਿਰ ਸੰਭਲ ਗਏ ।

"ਆ ਗਏ ਹੋ ਤੁਸੀਂ । ਵੇਖਿਆ ਜੇ ਤੁਹਾਡੀ ਭੈਣ ਨੇ ਕਿੰਨੇ ਕਮਾਲ ਦਾ ਕੰਮ ਕਰ ਦਿਤਾ ਏ । ਉਹ ਬਹੁਤੀ ਅਕਲ ਵਾਲੀ ਏ ਨਾ ।"

ਮੈਨੂੰ ਬਹੁਤ ਹੀ ਗ਼ੁੱਸਾ ਆਇਆ । ਘਰ ਆਉਂਦੇ ਹੀ ਮੇਰੀ ਭੈਣ ਦੀਆਂ ਸ਼ਿਕਾਇਤਾਂ ਕਰਨ ਲਗ ਪੈਂਦਾ ਏ ਇਹ ? ਆਪਣੇ ਆਪ ਨੂੰ ਸੰਭਾਲ ਕੇ ਮੈਂ ਪੁੱਛਿਆ, "ਕੀ ਕੀਤਾ ਸੂ ?"

"ਬਹੁਤ ਵੱਡਾ ਕੰਮ ਕਰ ਦਿਤਾ ਸੂ । ਹੁਣ ਤੁਸੀਂ ਸਾਰੀ ਕਥਾ ਸੁਣ ਕੇ ਉਸ ਦੀ ਪ੍ਰਸੰਸਾ ਕਰੋ ਤਾਂ ਕਹਾਣੀ ਪੂਰੀ ਹੋ ਜਾਏਗੀ ।"

ਗੱਲ ਕਰਨ ਦਾ ਉਸ ਦਾ ਢੰਗ ਮੈਨੂੰ ਚੰਗਾ ਨਾ ਲਗਾ ।

"ਜੇਕਰ ਇਸ ਨੂੰ ਕੁਝ ਨਹੀਂ ਦਿਸਦਾ ਤਾਂ ਉਹ ਧੋਬੀ ਵੀ ਇਹੋ ਜਿਹਾ ਹੀ ਅੰਨ੍ਹਾ ਨਿਕਲਿਆ । ਕਲ੍ਹ ਸ਼ਾਮੀਂ ਪਾਰਟੀ ਵਿਚ ਗਿਆ ਸਾਂ, ਇਹ ਨਵੀਂ ਪੈਂਟ ਪਾ ਕੇ । ਆਉਂਦੇ ਹੀ ਲਾਹ ਕੇ ਸਟੈਂਡ ਉਤੇ ਪਾ ਦਿਤੀ । ਦੁਪਹਿਰੀਂ ਮੈਂ ਸੌਂ ਕੇ ਉਠਿਆ ਤਾਂ ਮੈਲੇ ਕਪੜਿਆਂ ਨਾਲ ਹੀ ਉਸ ਪੈਂਟ ਨੂੰ ਧੋਬੀ ਕੋਲ ਵੇਖ ਕੇ ਹੈਰਾਨ ਹੋ ਗਿਆ । ਧੋਬੀ ਉਸ ਪੈਂਟ ਨੂੰ ਵੀ ਗੰਢੜੀ ਵਿਚ ਪਾ ਕੇ ਬੰਨ੍ਹ ਰਿਹਾ ਸੀ ਤੇ ਤੇਰੀ ਭੈਣ ਤਮਾਸ਼ਾ ਵੇਖ ਰਹੀ ਸੀ । ਸਫ਼ੇਦ ਕਲੀ ਵਾਂਗ ਧੋਤੀ ਹੋਈ ਸਾਫ਼ ਸੁਥਰੀ ਪੈਂਟ ਇਸ ਨੂੰ ਨਹੀਂ ਦਿਸਦੀ ?"

ਮੈਂ ਹੈਰਾਨ ਹੋ ਗਿਆ । ਇਹ ਕਿਹੋ ਜਿਹਾ ਆਦਮੀ ਏ । ਐਡੀ ਛੋਟੀ ਜਿਹੀ ਗੱਲ ਤੇ......।

"ਕਿਉਂ ਰਾਉ ਸਾਹਿਬ ਬੋਲਦੇ ਕਿਉਂ ਨਹੀਂ ?"

"ਬੋਲਣ ਨੂੰ ਕੀ ਏ, ਅਸਲ ਵਿਚ ਤੁਹਾਨੂੰ ਇਹ ਸਫ਼ੇਦ ਪੈਂਟ ਸਟੈਂਡ ਉਤੇ ਨਾ ਪਾ ਕੇ ਹੈਂਗਰ ਉਤੇ ਲਟਕਾ ਕੇ ਰਖਣੀ ਚਾਹੀਦੀ ਸੀ ।"

"ਵਾਹ ਭਾਈ ਵਾਹ ! ਕਾਨੂੰਨ ਦਾ ਹਵਾਲਾ ਦੇ ਕੇ ਆਪਣੀ ਭੈਣ ਦੀ ਵਕਾਲਤ ਕਰ ਰਿਹਾ ਏਂ । ਇਹੋ ਜਿਹਾ ਕੰਮ ਕਦੀ ਨਾ ਕਰ, ਮੈਂ ਆਪਣੀ ਮਰਜ਼ੀ ਕਰਦਾ ਹਾਂ ਤੇ ਕੀ ਉਹ ਵੀ ਆਪਣੀ ਮਰਜ਼ੀ ਹੀ ਕਰੇਗੀ ।"

"ਜੀਜਾ ਜੀ, ਹਰ ਗੱਲ ਨੂੰ ਤੁਸੀਂ ਗ਼ਲਤ ਨਾ ਸਮਝੋ । ਇਸ ਵਿਚ ਮਰਜ਼ੀ ਦੀ ਕੀ ਗੱਲ ਏ ? ਆਮ ਤੌਰ ਤੇ ਤੁਹਾਡੇ ਘਰ ਵਿਚ ਮੈਲੇ ਕਪੜੇ ਸਟੈਂਡ ਉਤੇ ਹੀ ਹੁੰਦੇ ਨੇ । ਉਥੇ ਹੀ ਪੈਂਟ ਨੂੰ ਵੇਖ ਕੇ, ਉਸਨੂੰ ਵੀ ਮੈਲੇ ਕਪੜਿਆਂ ਨਾਲ ਹੀ ਦੇ ਦਿਤਾ ਹੋਏਗਾ । ਥੋੜਾ ਧਿਆਨ ਨਾਲ ਵੇਖ ਲੈਂਦੀ ਤਾਂ ਉਸ ਨੂੰ ਪਤਾ ਲਗ ਜਾਂਦਾ ਕਿ ਉਹ ਮੈਲਾ ਕਪੜਾ ਨਹੀਂ ।"

"ਬਿਲਕੁਲ ਠੀਕ ਆਖ ਰਿਹਾ ਏਂ । ਪਰ ਉਸ ਨੂੰ ਧਿਆਨ ਨਾਲ ਵੇਖਣ ਦੀ ਲੋੜ ਹੀ ਕੀ ਏ ?"

"ਲੋੜ ਕਿਉਂ ਨਹੀਂ ? ਇਹੋ ਜਿਹੀ ਗੱਲ ਨਾ ਆਖੋ, ਭੁੱਲ ਤਾਂ ਹਰ ਕਿਸੇ ਕੋਲੋਂ ਹੋ ਹੀ ਜਾਂਦੀ ਏ । ਇਕ ਹਫ਼ਤੇ ਵਿਚ ਉਹ ਧੁਲ ਕੇ ਆ ਜਾਏਗੀ । ਇਕ ਦੁਆਨੀ ਹੋਰ ਲਗੇਗੀ । ਬਸ ਇੰਨਾ ਹੀ ਹੈ ਨਾ ? ਇੰਨੀ ਹੀ ਗੱਲ ਲਈ ਧੋਬੀ ਦੇ ਸਾਹਮਣੇ ਏਸ ਤਰ੍ਹਾਂ ਗਾਲ੍ਹੀਆਂ ਕਢਣੀਆਂ ਅਤੇ ਇਹੋ ਜਿਹੀਆਂ ਗੰਦੀਆਂ ਗੱਲਾਂ ਕਰਨ ਦੀ ਕੀ ਲੋੜ ਸੀ । ਉਸ ਵਿਚ ਬੇਇੱਜ਼ਤੀ ਕਿਸ ਦੀ ਹੁੰਦੀ ਏ ? ਕੀ ਤੁਸੀਂ ਏਸ ਗੱਲ ਦਾ ਖ਼ਿਆਲ ਕੀਤਾ ਏ ?"

ਉਹ ਕੁਝ ਘਬਰਾ ਜਿਹੇ ਗਏ । ਸ਼ਾਇਦ ਉਹ ਸਮਝ ਗਏ ਸਨ ਕਿ ਮੈਂ ਉਨ੍ਹਾਂ ਦੀਆਂ ਸਭ ਗਾਲ੍ਹੀਆਂ ਸੁਣ ਲਈਆਂ ਹਨ । ਮੈਂ ਫਿਰ ਉਹ ਹੀ ਗੱਲ ਆਖੀ, "ਸਫ਼ੈਦ ਕਪੜੇ ਨੂੰ ਗ਼ਲਤੀ ਨਾਲ ਧੋਬੀ ਦੇ ਕਪੜਿਆਂ ਵਿਚ ਮਿਲਾਉਣਾ ਕੀ ਐਡਾ ਵੱਡਾ ਕਸੂਰ ਏ ਜਿਹੜਾ ਮਾਫ਼ ਨਹੀਂ ਕੀਤਾ ਜਾ ਸਕਦਾ ।"

ਉਨ੍ਹਾਂ ਜ਼ਰਾ ਮੂੰਹ ਬਣਾ ਕੇ ਆਖਿਆ, "ਗ਼ਲਤੀ ਕਰਨੀ ਤੇ ਮਾਫ਼ੀ ਮੰਗਣੀ ਇਹ ਸਭ ਕੁਝ ਮੈਨੂੰ ਪਸੰਦ ਨਹੀਂ ! ਇੰਨਾ ਛੋਟਾ ਜਿਹਾ ਕੰਮ ਵੀ ਠੀਕ ਨਹੀਂ ਕਰ ਸਕਦੀ ਤਾਂ ਏਸ ਨੂੰ ਸ਼ਰਮ ਆਉਣੀ ਚਾਹੀਦੀ ਏ ।"

"ਹੋ ਸਕਦਾ ਏ, ਪਰ ਸਮਝਾਉਣ ਵਿਚ ਵੀ ਸੁਹਿਰਦਤਾ ਹੋਣੀ ਚਾਹੀਦੀ ਏ ।"

"ਅੱਛਾ ! ਤਾਂ ਏਸ ਦਾ ਮਤਲਬ ਏ ਕਿ ਤੁਹਾਡੇ ਮੂੰਹ ਵਿਚੋਂ ਨਿਕਲਣ ਵਾਲੀਆਂ ਗਾਲ੍ਹਾਂ ਵੀ ਕੋਮਲ, ਸੁਹਣੀਆਂ ਅਤੇ ਸੁਖਦਾਇਕ ਹੁੰਦੀਆਂ ਨੇ, ਸ਼ਾਇਦ ।"

"ਗਾਲ੍ਹੀਆਂ ਸੁਣ ਕੇ ਕਿਸੇ ਨੂੰ ਖ਼ੁਸ਼ੀ ਤਾਂ ਨਹੀਂ ਹੁੰਦੀ, ਪਰ ਉਹ ਐਡੀਆਂ ਤੇਜ਼ ਨਹੀਂ ਹੋਣੀਆਂ ਚਾਹੀਦੀਆਂ ਕਿ ਦੂਜੇ ਨੂੰ ਚੋਟ ਲਗੇ । ਤੁਸੀਂ ਆਪਣੀ ਜ਼ਬਾਨ ਤੋਂ ਗਾਲ੍ਹਾਂ ਬੇਧੜਕ ਕਢਣ ਲਗਦੇ ਹੋ ਤਾਂ ਭਾਨੂੰ ਦਾ ਮਨ ਕਿੰਨਾ ਦੁੱਖੀ ਹੁੰਦਾ ਏ ਏਸ ਬਾਰੇ ਤੁਸੀਂ ਸੋਚਿਆ ਏ ਕਦੀ ?"

"ਕੋਈ ਲੋੜ ਨਹੀਂ । ਜੇ ਤੁਹਾਨੂੰ ਆਪਣੀ ਇੱਜ਼ਤ ਦਾ ਐਡਾ ਹੀ ਖ਼ਿਆਲ ਸੀ ਤਾਂ ਆਪਣੀ ਭੈਣ ਦੀ ਸ਼ਾਦੀ ਨਹੀਂ ਸੀ ਕਰਨੀ ਤੇ ਉਸ ਨੂੰ ਘਰ ਹੀ ਬਿਠਾ ਛਡਣਾ ਸੀ ।"

"ਤਾਂ ਕੀ ਤੁਹਾਡੇ ਕਹਿਣ ਦਾ ਮਤਲਬ ਇਹ ਏ ਕਿ ਕੋਈ ਵੀ ਵਿਆਹੀ ਹੋਈ ਔਰਤ

ਆਪਣੀ ਸ਼ਖ਼ਸੀਅਤ ਕਾਇਮ ਨਹੀਂ ਰਖ ਸਕਦੀ।"

ਉਹ ਠਾਹਕਾ ਮਾਰ ਕੇ ਹੱਸਣ ਲਗੇ। ਮੈਂ ਭੌਂਦਲ ਕੇ ਉਸੇ ਤਰ੍ਹਾਂ ਖਲੋਤਾ ਰਿਹਾ।

"ਹੂੰ ਹੂੰ! ਸ਼ਖ਼ਸੀਅਤ! ਆਪਣੇ ਗੁਜ਼ਾਰੇ ਲਈ ਦੂਜੇ ਆਦਮੀ ਤੇ ਨਿਰਭਰ ਔਰਤ ਦੀ ਵੀ ਕੀ ਸ਼ਖ਼ਸੀਅਤ ਹੁੰਦੀ ਏ। ਕਮਾਲ ਦੀ ਗੱਲ ਕੀਤੀ ਜੇ। ਆਪਣੀ ਭੁੱਖ ਮਿਟਾਉਣ ਲਈ ਖਾਣਾ ਕਮਾਉਣ ਵਿਚ ਅਸਮਰਥ ਔਰਤ ਦੀ ਆਪਣੀ ਸ਼ਖ਼ਸੀਅਤ, ਮਨ ਮਰਜ਼ੀ, ਆਦਰਸ਼......।"

ਮੈਂ ਡੌਰ-ਭੌਰ ਹੋ ਗਿਆ। ਉਹ ਕਹਿੰਦੇ ਜਾ ਰਹੇ ਸਨ, ਔਰਤ ਦਾ ਪਾਲਣ ਪੋਸਣ ਕਰਨ ਵਾਲਾ ਮਰਦ ਏ, ਔਰਤ ਦੀ ਰਖਿਆ ਕਰਨ ਵਾਲਾ ਮਰਦ ਏ ਅਤੇ ਔਰਤ ਉਤੇ ਹਕੂਮਤ ਕਰਨ ਵਾਲਾ ਵੀ ਮਰਦ ਹੀ ਏ। ਤੁਸੀਂ ਹੀ ਦਸੋ, ਕੀ ਇਹ ਸਾਰੇ ਕੰਮ ਮਰਦ ਲਈ ਔਰਤ ਕਰ ਸਕਦੀ ਏ? ਕੁਦਰਤ ਨੇ ਆਪ ਔਰਤ ਨੂੰ ਦਬਾ ਕੇ ਰਖਿਆ ਏ ਤਾਂ ਉਸ ਨੂੰ ਆਜ਼ਾਦੀ ਦੇਣ ਵਾਲਾ ਕੌਣ ਹੁੰਦਾ ਏ? ਇਨ੍ਹਾਂ ਔਰਤਾਂ ਦੀ ਆਜ਼ਾਦੀ, ਸ਼ਖ਼ਸੀਅਤ ਤੇ ਉੱਨਤੀ ਵਿਖਿਆਨ ਲਈ ਸੁੰਦਰ ਵਿਸ਼ੇ ਤਾਂ ਬਣ ਜਾਂਦੇ ਨੇ, ਪਰ ਇਨ੍ਹਾਂ ਨੂੰ ਅਮਲ ਵਿਚ ਲਿਆਉਣਾ ਸੰਭਵ ਨਹੀਂ। ਜੇਕਰ ਮਰਦ ਦਾ ਕੋਈ ਵਿਸ਼ੇਸ਼ ਮਹੱਤਵ ਨਹੀਂ ਤਾਂ ਔਰਤ ਮਰਦ ਵਿਚਕਾਰ ਫ਼ਰਕ ਹੀ ਕੀ ਰਿਹਾ। ਖ਼ੈਰ ਤੁਸੀਂ ਵੀ ਆਪਣੀ ਬੀਵੀ ਨੂੰ ਕੁਝ ਨਾ ਆਖ ਕੇ ਆਪਣੀ ਸ਼ਖ਼ਸੀਅਤ ਕਿਸ ਤਰ੍ਹਾਂ ਕਾਇਮ ਰਖੋਗੇ, ਇਹ ਵੀ ਤਾਂ ਮੈਂ ਵੇਖਾਂਗਾ।"

ਚਕ੍ਰਿਤ ਹੋ ਕੇ ਮੈਂ ਉਥੇ ਦਾ ਉਥੇ ਖਲੋਤਾ ਰਿਹਾ। ਉਨ੍ਹਾਂ ਨੂੰ ਮੈਂ ਪੂਰੀ ਤਰ੍ਹਾਂ ਸਮਝ ਗਿਆ ਹਾਂ। ਭਾਨੂੰ ਜਿੰਨੀ ਅਗਾਂਹਵਧੂ ਵਿਚਾਰਾਂ ਦੀ ਹੈ ਉਹ ਉੱਨਾ ਹੀ ਰੂੜੀਵਾਦੀ ਏ। ਦੋਹਾਂ ਦੀ ਜੋੜੀ ਕਿਹੋ ਜਿਹੀ ਮਿਲੀ ਹੈ। ਭਾਨੂੰ ਦਾ ਕੋਮਲ ਹਿਰਦਾ ਇੰਨੀ ਕਠੋਰਤਾ ਹੇਠਾਂ ਦਬ ਕੇ ਚੂਰ ਚੂਰ ਹੋ ਰਿਹਾ ਹੈ। ਇਸਦਾ ਕੋਈ ਇਲਾਜ ਨਹੀਂ ਹੈ।

ਉਨ੍ਹਾਂ ਨਾਲ ਬਹਿਸ ਕਰ ਕੇ, ਸਮਝਾਉਣ ਲਈ ਮੇਰਾ ਮਨ ਤਾਂਘ ਰਿਹਾ ਹੈ। ਪਰ ਇਕ ਮੂਰਖ ਦੇ ਦਿਲ ਵਿਚ ਤਬਦੀਲੀ ਲਿਆਉਣ ਦੀ ਮੇਰੇ ਵਿਚ ਸਮਰਥਾ ਨਹੀਂ। ਮੂਰਖ ਇਕੱਲਾ ਹੀ ਮੂਰਖ ਨਹੀਂ ਹੁੰਦਾ ਉਸ ਨਾਲ ਬਹਿਸ ਕਰਨ ਵਾਲੇ ਵੀ ਸਾਰੇ ਲੋਕ ਮੂਰਖ ਬਣ ਜਾਂਦੇ ਹਨ। ਉਹ ਚਲੇ ਗਏ। ਬਾਹਰ ਦਾ ਬੂਹਾ ਬੰਦ ਕਰ ਕੇ ਉਹ ਅੰਦਰ ਚਲੇ ਗਏ। ਰਸੋਈ ਦੀ ਡਿਉਢੀ ਵਿਚ ਗੋਡਿਆਂ ਉਤੇ ਸਿਰ ਰਖ ਕੇ ਭਾਨੂੰ ਬੈਠੀ ਹੋਈ ਸੀ। ਮੈਂ ਚੁਪ-ਚਾਪ ਉਸ ਕੋਲ ਜਾ ਕੇ ਉਸ ਦੇ ਸਿਰ ਉਤੇ ਹੱਥ ਰਖਿਆ। ਉਸ ਅੱਖਾਂ ਚੁਕ ਕੇ ਮੇਰੇ ਵਲ ਤੱਕਿਆ। ਉਸ ਦੀਆਂ ਅੱਖਾਂ ਲਾਲ ਤੇ ਸੁੱਜੀਆਂ ਹੋਈਆਂ ਸਨ। ਝਟ ਪਟ ਉਸ ਆਪਣੇ ਹੱਥਾਂ ਨਾਲ ਅੱਖਾਂ ਛੁਪਾ ਲਈਆਂ। ਮੇਰੀਆਂ ਅੱਖਾਂ ਸਿਲ੍ਹੀਆਂ ਹੋ ਗਈਆਂ। ਪਹਿਲੇ ਵਾਂਗ ਉਸ ਨੂੰ ਹੌਸਲਾ ਦੇਣ ਵਾਲੀਆਂ ਗੱਲਾਂ ਮੈਂ ਨਾ ਕਰ ਸਕਿਆ, ਸ਼ਾਂਤੀ ਦਾ ਪਾਠ ਪੜ੍ਹਾ ਨਾ ਸਕਿਆ। ਉਸ ਦੇ ਪਰਿਵਾਰ ਦੇ ਸ਼ਾਨਦਾਰ

ਹੋਣ ਦੀ ਆਸ਼ਾ ਦਿਵਾਣ ਲਈ ਭਵਿਖ ਬਾਣੀ ਨਾ ਕਰ ਸਕਿਆ । ਮੈਂ ਚੁੱਪ ਚਾਪ ਬੈਠ ਗਿਆ । ਥੋੜੀ ਦੇਰ ਠਹਿਰ ਕੇ ਮੈਂ ਫੁਟ ਪਿਆ, "ਤੂੰ ਕਿਉਂ ਚੁੱਪ ਕਰ ਕੇ ਮੂੰਹ ਬੰਦ ਕਰ ਕੇ ਬੈਠੀ ਰਹੀ । ਕੋਈ ਜਵਾਬ ਨਹੀਂ ਦੇ ਸਕਦੀ ਸੈਂ ?" ਫਿਰ ਗ਼ੁੱਸੇ ਵਿਚ ਆ ਕੇ ਮੈਂ ਆਖਿਆ, "ਏਸ ਤਰ੍ਹਾਂ ਦੇ ਅਸਭਿਆ ਲੋਕਾਂ ਨਾਲ ਨਰਮ ਨਰਮ ਗੱਲਾਂ ਕਰਨ ਦਾ ਕੋਈ ਲਾਭ ਨਹੀਂ ਹੋਏਗਾ ।" ਭਾਨੂੰ ਅੱਖਾਂ ਪੂੰਝ ਕੇ ਆਖਣ ਲਗੀ, "ਤਾਂ ਤੂੰ ਚਾਹੁੰਦਾ ਏਂ ਕਿ ਮੈਂ ਧੋਬੀ ਸਾਹਮਣੇ ਮਾਰ ਵੀ ਖਾਵਾਂ ।"

"ਬਿਲਕੁਲ ਠੀਕ ਏ । ਦਲੇਰੀ ਨਾਲ ਜੇ ਕੋਈ ਇਸਤ੍ਰੀ ਖਲੋ ਜਾਏ ਤਾਂ ਉਹ ਆਦਮੀ ਕੋਈ ਵੀ ਬਦਮਾਸ਼ੀ ਕਰ ਸਕਦਾ ਹੈ ।"

"ਜੇਕਰ ਮੈਂ ਹਰ ਗੱਲ ਦਾ ਮੂੰਹ ਤੋੜ ਜਵਾਬ ਦੇਣ ਵਾਲੀ ਹੁੰਦੀ ਤਾਂ ਅੱਜ ਮੇਰੀ ਇਹ ਹਾਲਤ ਕਿਉਂ ਹੁੰਦੀ ।"

"ਪਰ ਭਾਨੂੰ ! ਛੋਟੀਆਂ ਛੋਟੀਆਂ ਗੱਲਾਂ ਤੇ ਉਹ ਕਿਉਂ ਇੰਨਾ ਵਿਗੜ ਜਾਂਦੇ ਨੇ । ਮੈਂ ਥੋੜੀ ਦੇਰ ਮਗਰੋਂ ਆਖਿਆ, ਭਾਨੂੰ ਥੋੜਾ ਚਿਰ ਚੁੱਪ ਚਾਪ ਬੈਠੀ ਰਹੀ । ਫਿਰ ਆਖਣ ਲਗੀ, "ਉਹ ਛੋਟੀ ਗੱਲ ਤਾਂ ਜ਼ਰੂਰ ਏ, ਪਰ ਉਸ ਦੀ ਭੂਮਿਕਾ ਸਵੇਰ ਦੀ ਹੀ ਬਣ ਰਹੀ ਸੀ । ਕਲ੍ਹ ਸ਼ਾਮ ਨੂੰ ਉਹ ਕਿਸੇ ਪਾਰਟੀ ਵਿਚ ਗਏ ਸਨ, ਕਹਿੰਦੇ ਨੇ, ਉਥੇ ਉਨ੍ਹਾਂ ਦਾ ਪੈਨ ਕਿਤੇ ਗੁੰਮ ਹੋ ਗਿਆ ਏ । ਮੇਰਾ ਤਾਂ ਖ਼ਿਆਲ ਏ ਕਿ ਉਨ੍ਹਾਂ ਦੇ ਕਿਸੇ ਦੋਸਤ ਨੇ ਕੱਢ ਲਿਆ ਹੋਏਗਾ । ਪੰਜਾਹ ਰੁਪਏ ਦਾ ਪੈਨ ਏ ।"

"ਉਹ ਗੁੰਮ ਹੋ ਗਿਆ, ਸੱਚ ਮੁੱਚ ?"

"ਉਹ ਹੀ ਗੁੰਮ ਹੋ ਗਿਆ ਜਿਹੜਾ ਤੂੰ ਸ਼ਾਦੀ ਤੇ ਭੇਟ ਕੀਤਾ ਸੀ । ਦਫ਼ਤਰ ਜਾਣ ਲਗੇ ਤਾਂ ਪੈੱਨ ਮੰਗਿਆ । ਮੈਂ ਦਸਿਆ ਕਿ ਮੈਂ ਨਿੱਬ ਪਵਾਉਣ ਲਈ ਤੈਨੂੰ ਦਿਤਾ ਹੋਇਆ ਏ ਤਾਂ ਇਸੇ ਤੇ ਸਾਰਾ ਝਗੜਾ ਸ਼ੁਰੂ ਹੋ ਗਿਆ । ਮੈਨੂੰ ਤੇ ਤੈਨੂੰ ਦੋਹਾਂ ਨੂੰ ਕਈ ਪ੍ਰਕਾਰ ਦੀਆਂ ਗਾਲ੍ਹਾਂ ਕਢਣ ਲਗ ਪਏ । ਕਹਿਣ ਲਗੇ ਮੈਨੂੰ ਇਕ ਕਿਰਾਏ ਤੇ ਭਰਾ ਮਿਲਿਆ ਹੋਇਆ ਏ ਜਿਸ ਕਰ ਕੇ ਮੈਂ ਉਨ੍ਹਾਂ ਦੀ ਪਰਵਾਹ ਨਹੀਂ ਕਰਦੀ ਅਤੇ ਆਪਣੀ ਮਰਜ਼ੀ ਨਾਲ ਕੰਮ ਕਰਦੀ ਹਾਂ । ਕਹਿਣ ਲਗੇ, 'ਉਸ ਪੈੱਨ ਬਾਰੇ ਮੈਨੂੰ ਕਿਉਂ ਨਹੀਂ ਦਸਿਆ । ਮੈਨੂੰ ਦਿਤਾ ਹੁੰਦਾ ਤਾਂ ਕੀ ਮੈਂ ਉਸ ਵਿਚ 'ਨਿੱਬ' ਨਹੀਂ ਸੀ ਪਵਾ ਸਕਦਾ ? ਕੀ ਮੈਂ ਤੇਰੀ ਨਜ਼ਰ ਵਿਚ ਐਡਾ ਗਿਆ-ਗੁਜ਼ਰਿਆ ਹਾਂ ।' ਤੁਸੀਂ ਦੋਏ ਮਿਲ ਕੇ ਮੈਨੂੰ ਪਾਗਲ ਬਨਾਉਣਾ ਚਾਹੁੰਦੇ ਹੋ ? ਮੈਨੂੰ ਠੁਕਰਾ ਕੇ ਸਾਰੇ ਕੰਮ ਉਸੇ ਕੋਲੋਂ ਕਰਾ ਲਏਂਗੀ ? ਉਹ ਹੀ ਤੇਰਾ ਪਾਲਣ ਪੋਸਣ ਕਰੇਗਾ ?" ਬਸ ਇਸ ਤਰ੍ਹਾਂ ਗੱਲਾਂ ਵਧਦੀਆਂ ਗਈਆਂ । ਅਖ਼ੀਰ ਮੇਰਾ ਕਸੂਰ ਇਹੋ ਸੀ ਕਿ ਮੈਂ ਪੈੱਨ ਠੀਕ ਕਰਾਉਣ ਦੀ ਗੱਲ ਉਨ੍ਹਾਂ ਨਾਲ ਨਹੀਂ ਕੀਤੀ । ਇਹੋ ਹੀ ਮੇਰਾ ਕਸੂਰ ਏ ਨਾ । ਜੇਕਰ ਮੇਰੇ ਕੋਲੋਂ ਕੋਈ ਗ਼ਲਤੀ ਹੋਈ ਹੋਵੇ ਤਾਂ ਮੈਂ ਮੰਨ ਜਾਂਦੀ ਹਾਂ ਪਰ ਮੈਂ ਪੈੱਨ ਬਾਰੇ ਉਨ੍ਹਾਂ ਨਾਲ

ਕਿਉਂ ਗੱਲ ਨਾ ਕੀਤੀ ਇਹ ਸਭ ਮੈਂ ਵਿਸਥਾਰ ,ਨਾਲ ਉਨ੍ਹਾਂ ਨੂੰ ਸਮਝਾ ਦਿਤਾਂ ਸੀ, 'ਮੈਂ ਤੁਹਾਨੂੰ ਕਈ ਗੱਲਾਂ ਆਖੀਆਂ, ਪਰ ਤੁਸੀਂ ਇਕ ਗੱਲ ਨਾ ਸੁਣੀ। ਲਾਇਬਰੇਰੀ ਤੋਂ ਕਿਤਾਬਾਂ ਲਿਆਉਣ ਲਈ ਆਖਿਆ, ਤੁਸੀਂ ਨਹੀਂ ਲਿਆਏ, ਰੰਗੀਨ ਧਾਗੇ ਖ਼ਰੀਦਣ ਦੀ ਗੱਲ ਕੀਤੀ, ਤੁਸੀਂ ਲਿਆ ਕੇ ਨਹੀਂ ਦਿਤੇ। ਮੈਂ ਕਈ ਵਾਰੀ ਆਖਿਆ ਕਿ ਚਿੱਠੀ ਲਿਖਣ ਲਈ ਘਰ ਵਿਚ ਪੋਸਟ ਕਾਰਡ ਤਕ ਨਹੀਂ, ਪਰ ਤੁਸੀ ਕੋਈ ਧਿਆਨ ਨਾ ਦਿਤਾ। ਮੈਂ ਜਦੋਂ ਵੀ ਕੋਈ ਗੱਲ ਆਖੀ ਤੁਸੀਂ ਸੁਣੀ ਅਣਸੁਣੀ ਕਰ ਦਿਤੀ। ਫਿਰ ਮੈਂ ਕਿਸ ਦੇ ਭਰੋਸੇ ਪੈੱਨ ਦੀ ਗੱਲ ਤੁਹਾਡੇ ਨਾਲ ਕਰਦੀ, ਤੁਸੀਂ ਹੀ ਦਸੋ, ਜਦ ਮੈਨੂੰ ਪਤਾ ਏ ਕਿ ਤੁਹਾਡੇ ਕੋਲੋਂ ਇਹ ਕੰਮ ਨਹੀਂ ਹੋਣਾ ਤਾਂ ਆਪਣੇ ਭਰਾ ਨੂੰ ਕਹਿਣ ਵਿਚ ਕੀ ਹਰਜ਼ ਏ।''

"ਬੰਦ ਕਰ ਆਪਣੀ ਜ਼ਬਾਨ..... ਰਾਸਕਲ ! ਆਪਣੇ ਨਿਕੰਮੇ ਸਕੂਲ ਦੀ ਪੜ੍ਹਾਈ ਦਾ ਘੁਮੰਡ ਦਸਣ ਲਈ ਮੇਰੇ ਸਾਹਮਣੇ ਬਹੁਤ ਉੱਚਾ ਉੱਚਾ ਬੋਲ ਰਹੀ ਏ। ਮੈਂ ਜੋ ਚਾਹਾਂਗਾ, ਕਰਾਂਗਾ, ਨਹੀਂ ਚਹਾਂਗਾ ਤਾਂ ਨਾ ਕਰਾਂਗਾ। ਤੂੰ ਕੌਣ ਏਂ ਆਪਣਾ ਘੁਮੰਡ ਦਸਣ ਵਾਲੀ ? ਕੀ ਤੂੰ ਮਹਾਰਾਣੀ ਏਂ ਕਿਸੇ ਥਾਂ ਦੀ ਤਾਂ ਜੋ ਤੈਨੂੰ ਸਲਾਮ ਕਰਦਾ ਰਹਾਂ ? ਤੇ ਤੇਰਾ ਗ਼ੁਲਾਮ ਬਣਿਆ ਰਹਾਂ ?"

"ਮੈਂ ਮਹਾਰਾਣੀ ਕਿੰਜ ਬਣਾਂਗੀ ? ਜੇਕਰ ਮਹਾਰਾਣੀ ਹੁੰਦੀ ਤਾਂ ਤੁਹਾਡੇ ਸਾਹਮਣੇ ਏਸ ਤਰ੍ਹਾਂ ਸਿਰ ਨੀਵਾਂ ਕਿਉਂ ਪਾ ਲੈਂਦੀ ? ਪਰ ਮਹਾਰਾਣੀ ਕੀ ਤੁਹਾਡੇ ਲਈ ਤੁਹਾਡੀ ਬੀਵੀ ਤੋਂ ਵਧ ਏ ?" ਮੈਂ ਗ਼ੁੱਸੇ ਵਿਚ ਆਖਿਆ, "ਤੈਨੂੰ ਆਖਣਾ ਚਾਹੀਦਾ ਸੀ, ਜੇ ਤੁਸੀਂ ਮਹਾਰਾਜਾ ਹੁੰਦੇ ਤਾਂ ਮੈਂ ਵੀ ਮਹਾਰਾਣੀ ਹੁੰਦੀ।"

"ਮੈਂ ਇਸ ਤਰ੍ਹਾਂ ਗੱਲ ਵਧਣ ਨਹੀਂ ਦਿੰਦੀ। ਜਦ ਮੈਨੂੰ ਬੁਰਾ ਲਗਦਾ ਏ ਤਾਂ ਜਵਾਬ ਦੇ ਕੇ ਚੁਪ ਚਾਪ ਬੈਠ ਜਾਂਦੀ ਹਾਂ। ਅਤੇ ਅਗੋਂ ਕੁਝ ਆਖਣਾ ਨਹੀਂ ਸੀ ਚਾਹੁੰਦੀ ਇਸ ਲਈ ਸਿਰ ਨੀਵਾਂ ਕਰ ਕੇ ਬੈਠ ਗਈ।

"ਯਾਦ ਰਖ, ਭਾਨੂੰਮੱਤੀ ਦੇਵੀ ! ਤੂੰ ਔਰਤ ਏਂ ਮੈਂ ਮਰਦ। ਮੈਂ ਤੇਰਾ ਪਤੀ ਹਾਂ, ਸੇਵਕ ਨਹੀਂ। ਸਮਝ ਗਈ ?" ਬਸ ਇਹੋ ਵਿਅੰਗ, ਕਟਾਸ਼ ਤੇ ਤਾਹਣੇ ਮਿਹਣੇ, ਭਗਵਾਨ ! ਇਹ ਤਾਂ ਨਾਟਕ ਏ......ਜਿਸ ਨੂੰ ਮੈਂ......ਮੈਂ......ਬਰਦਾਸ਼ਤ ਨਹੀਂ ਕਰ ਸਕਾਂਗੀ ਅਤੇ ਕਹਿੰਦੇ ਹੋਏ ਮੈਂ ਰੋਣ ਲਗ ਪਈ......ਮੈਂ ਰੋਂਦੀ ਹੀ ਰਹੀ। ਇੰਨੇ ਵਿਚ ਖੇਡ ਤੋਂ ਮੁੜ ਕੇ ਸਾਡੇ ਬਿੱਟੂ ਨੇ ਮੇਰੇ ਗੱਲੇ ਵਿਚ ਬਾਹਾਂ ਪਾ ਕੇ ਮੈਨੂੰ ਘੇਰ ਲਿਆ। ਬਿੱਟੂ ਦੇ ਨਿੱਕੇ ਹੱਥਾਂ ਨਾਲ ਅੱਥਰੂ ਪੂੰਝ ਕੇ......"

"ਸਮਝ ਆ ਗਈ ਏ, ਭਾਨੂੰ ! ਮੇਰੇ ਖ਼ਿਆਲ ਵਿਚ ਹੁਣ ਮੇਰਾ ਆਉਣਾ ਜਾਣਾ ਬੰਦ ਹੋ ਜਾਣਾ ਚਾਹੀਦਾ ਏ।"

"ਵੀਰ ! ਜੇਕਰ ਤੂੰ ਨਾ ਆਇਆ ਤਾਂ ਬਿੱਟੂ ਤੇ ਮੈਂ..... "

"ਦੁਖ ਵਿਚ ਤੇਰਾ ਸਾਥ ਦੇ ਕੇ ਆਪਣੀ ਪੀੜ ਪ੍ਰਗਟ ਕਰਨ ਦੀ ਆਜ਼ਾਦੀ ਵੀ ਮੇਰੇ ਕੋਲੋਂ ਖੁਸ ਰਹੀ ਏ, ਭਾਨੂੰ !" ਇਹ ਕਹਿੰਦੇ ਹੋਏ ਮੇਰਾ ਮਨ ਅੰਦਰਲੇ ਦਰਦ ਨਾਲ ਤੜਪ ਉਠਿਆ।

ਕਾਫ਼ੀ ਦੇਰ ਤਕ ਅਸੀਂ ਦੋਵੇਂ ਚੁੱਪ ਚਾਪ ਬੈਠੇ ਰਹੇ।

"ਛੱਡ ਇਨ੍ਹਾਂ ਗੱਲਾਂ ਨੂੰ। ਹੁਣ ਉਠ ਤੇ ਮੂੰਹ ਧੋ ਕੇ ਆ ਜਾ।" ਮੇਰੀ ਗੱਲ ਸੁਣਦੇ ਹੀ ਭਾਨੂੰ ਉਠ ਕੇ ਚਲੀ ਗਈ। ਥੈਲੇ 'ਚੋਂ ਸਾਰਾ ਸਾਮਾਨ ਕਢ ਕੇ ਮੈਂ ਪਟੜੇ ਉਤੇ ਵਖਰਾ ਵਖਰਾ ਰਖ ਦਿਤਾ। ਹੁਣ ਤਕ ਆਪਣੇ ਬਿਸਕੁਟਾਂ ਦੇ ਪੈਕਟ ਦੀ ਉਡੀਕ ਵਿਚ ਬੈਠਾ ਹੋਇਆ ਬਿੱਟੂ ਦੇਖਦੇ ਹੀ ਉਸ ਨੂੰ ਚੁੱਕ ਕੇ ਬਾਹਰ ਚਲਾ ਗਿਆ।

ਪਿਛੋਂ ਮੈਂ ਆਵਾਜ਼ ਮਾਰੀ। ਪਰ 'ਹੁਣੇ ਆਇਆ ਮਾਮਾ ਜੀ।' ਕਹਿੰਦਾ ਹੋਇਆ ਉਹ ਗ਼ਾਇਬ ਹੋ ਗਿਆ।

"ਨੱਠਖਠ ਨੇ ਹੁਣ ਗੱਲਾਂ ਕਰਨੀਆਂ ਵੀ ਖ਼ੂਬ ਸਿਖ ਲਈਆਂ ਨੇ।" ਆਪਣੇ ਲਈ ਖਾਣਾ ਪਰੋਸ ਕੇ ਭਾਨੂੰ ਆਖਿਆ। ਮੈਂ ਭਾਨੂੰ ਕੋਲ ਹੀ ਬਹਿ ਗਿਆ। ਹੌਲੀ ਜਿਹੀ ਆਖਿਆ, "ਭਾਨੂੰ।"

ਭਾਨੂੰ ਨੇ ਅੱਖ ਚੁੱਕ ਕੇ ਉਪਰ ਤਕਿਆ।

"ਤੂੰ ਬੁਰਾ ਨਾ ਮੰਨੇ ਤਾਂ ਮੈਂ ਇਕ ਗੱਲ ਆਖਾਂ। ਹੁਣੇ-ਹੁਣੇ ਥੋੜ੍ਹਾ ਚਿਰ ਪਹਿਲੇ ਜੀਜਾ ਜੀ ਨੇ ਜਿਹੜੀਆਂ ਗਾਲ੍ਹੀਆਂ ਦਿਤੀਆਂ, ਉਨ੍ਹਾਂ ਨੂੰ ਸੁਣ ਕੇ ਮੈਨੂੰ ਬਹੁਤ ਹੀ ਗੁੱਸਾ ਆਇਆ। ਮੈਂ ਕਦੀ ਵੀ ਐਡੀ ਕਾਹਲੀ ਨਹੀਂ ਕੀਤੀ। ਪਰ ਉਸ ਵੇਲੇ ਤਾਂ ਦਿਲ ਕੀਤਾ ਕਿ ਝੱਟ ਉਨ੍ਹਾਂ ਉਤੇ ਝੱਪਟ ਕੇ ਦੋ-ਤਿੰਨ ਥੱਪੜ ਮਾਰ ਦਿਆਂ, ਫਿਰ ਪਤਾ ਨਹੀਂ ਕਿਉਂ ਰੁਕ ਗਿਆ।

ਭਾਨੂੰ ਨੇ ਹੈਰਾਨੀ ਨਾਲ ਮੇਰੇ ਵਲ ਤਕਦੇ ਹੋਏ ਆਖਿਆ, "ਕਿੰਨੀ ਗ਼ਲਤੀ ਹੋਣ ਲਗੀ ਸੀ ਵੀਰ। ਜੇਕਰ ਤੂੰ ਝੱਪਟ ਕੇ ਉਨ੍ਹਾਂ ਨੂੰ ਥੱਪੜ ਮਾਰ ਦਿੰਦਾ ਤਾਂ ਪਤਾ ਨਹੀਂ ਕੀ ਹੋ ਜਾਂਦਾ। ਕਿੰਨਾ ਹਾਸਾ ਉਡਣਾ ਸੀ। ਇਹ ਗੱਲਾਂ ਜੀਵਨ ਭਰ ਯਾਦ ਰਖਣ ਵਾਲੀਆਂ ਹੁੰਦੀਆਂ ਨੇ। ਅਗੋਂ ਕਦੀ ਵੀ ਇਸ ਤਰ੍ਹਾਂ ਨਾ ਸੋਚੀਂ। ਉਹ ਤਾਂ ਮੇਰੇ ਲਈ ਸ਼ਰਮਨਾਕ ਗੱਲ ਏ। ਜਾਣਦੇ......ਜੋ ਜਿਵੇਂ ਕਰੇਗਾ, ਤਿਵੇਂ ਹੀ ਭਰੇਗਾ। ਭਾਵੇਂ ਮੀਆਂ-ਬੀਵੀ ਹੋਣ ਜਾਂ ਮਾਂ-ਪੁੱਤਰ। ਪਾਪੀ ਆਪਣੇ ਪਾਪ ਦਾ ਫਲ ਸਮੇਂ ਸਿਰ ਪਾਉਂਦਾ ਏ। ਸੱਜ਼ਾ ਦੇਣ ਵਾਲਾ ਭਗਵਾਨ ਏ, ਅਸੀਂ ਨਹੀਂ। ਜੀਜਾ ਜੀ ਨਾਲ ਘਿਰਣਾ ਹੋ ਗਈ ਏ ਨਾ ?"

"ਨਹੀਂ ਭਾਨੂੰ ! ਗੁੱਸਾ ਤਾਂ ਜ਼ਰੂਰ ਆਇਆ ਸੀ। ਪਰ......ਬੁਰਾ ਨਾ ਮੰਨੀ," ਕਹਿ ਕੇ ਮੈਨੂੰ ਸ਼ਰਮ ਆ ਗਈ।

ਭਾਨੂੰ ਦਾ ਖਾਣਾ ਖਾਣ ਦਾ ਢੰਗ ਵੇਖ ਕੇ ਮੈਨੂੰ ਕਰੀਚ ਜਿਹੀ ਆ ਗਈ। ਆਪਣੀ

ਬੀਵੀ ਦਾ ਪਾਲਣ ਪੋਸਣ ਕਰਨ ਵਾਲੇ ਮਾਲਕ ਨਾਲ ਲਗਾਤਾਰ ਜ਼ਿੰਦਗੀ ਬਿਤਾਣ ਵਾਲੀ ਭਾਨੂੰ ਨੇ ਇਕ ਦਮ ਮੇਰੀਆਂ ਅੱਖਾਂ ਵਲ ਧਿਆਨ ਨਾਲ ਤਕਿਆ। ਮੈਂ ਅੱਖਾਂ ਫੇਰਨ ਦਾ ਯਤਨ ਨਾ ਕੀਤਾ।

ਭਾਨੂੰ ਆਖਿਆ, "ਮੈਂ ਕਿਸੇ ਹੋਰ ਦੀ ਮਿਹਰਬਾਨੀ ਦਾ ਅੰਨ ਖਾ ਰਹੀ ਹਾਂ, ਇਹ ਅਹਿਸਾਨ ਮੈਨੂੰ ਕਦੋਂ ਤਕ ਜੀਊਣ ਦਏਗਾ, ਦਸ ?"

ਮੈਂ ਕੁਝ ਨਾ ਆਖਿਆ।

"ਸਵੇਰ ਤੋਂ ਹੁਣ ਤਕ ਕੁਝ ਖਾਣ ਦਾ ਜੀਅ ਨਾ ਕੀਤਾ। ਹੁਣ ਵੀ ਕੁਝ ਚੰਗਾ ਨਹੀਂ ਲਗ ਰਿਹਾ," ਕਹਿੰਦੇ ਹੋਏ ਉਸ ਪਾਣੀ ਦਾ ਗਲਾਸ ਹੱਥ ਵਿਚ ਪਕੜ ਲਿਆ।

"ਕੀ ਕਰ ਰਹੀ ਏਂ ਭਾਨੂੰ ?......ਭਾਨੂੰ !" ਮੇਰੇ ਮੂੰਹ 'ਚੋਂ ਗੱਲ ਨਿਕਲ ਹੀ ਰਹੀ ਸੀ ਕਿ ਉਸ ਪਾਣੀ ਨਾਲ ਹੱਥ ਧੋ ਲਿਆ। ਕਹਿਣ ਲਗੀ, "ਬਸ, ਇਹੋ ਹੀ ਕਾਫੀ ਏ, ਵੀਰ ! ਕਲ ਸਵੇਰ ਤੋਂ ਫਿਰ ਕੰਮ ਕਰਨ ਲਈ ਇੰਨਾ ਹੀ ਖਾਣਾ ਕਾਫ਼ੀ ਏ।"

ਥੋੜ੍ਹੀ ਦੇਰ ਅਸੀਂ ਦੋਵੇਂ ਹੀ ਚੁੱਪ ਰਹੇ।

"ਵੀਰ ! ਲਕਸ਼ਮੀ ਭੂਆ ਬਾਰੇ ਤੂੰ ਜਾਣਦਾ ਏਂ ?" ਭਾਨੂੰ ਨੇ ਗੱਲ ਸ਼ੁਰੂ ਕਰਨ ਦੇ ਬਹਾਨੇ ਆਖਿਆ।

"ਮੈਨੂੰ ਤਾਂ ਕੁਝ ਖ਼ਾਸ ਪਤਾ ਨਹੀਂ। ਪਰ ਲੋਕ ਆਖਦੇ ਨੇ ਕਿ ਭਗਵਾਨ ਅਗੇ ਮੰਨਤ ਮੰਨ ਕੇ ਉਹ ਮਰ ਗਈ ਸੀ। ਉਹੋ ਭੂਆ ਨਾ ?"

"ਹਾਂ, ਹਾਂ, ਉਹੋ ਭੂਆ। ਭਗਵਾਨ ਅਗੇ ਪ੍ਰਾਰਥਨਾ ਕਰ ਕੇ ਬੀਮਾਰ ਹੋ ਗਈ ਤੇ ਮਰ ਗਈ ਸੀ। ਬੜੇ ਵਡੇ ਭਾਗਾਂ ਵਾਲੀ ਸੀ।"

"ਰਾਤ ਵੇਲੇ ਜਦ ਅਸੀਂ ਬਾਹਰ ਬੂਹੇ ਕੋਲ ਸੌਂ ਜਾਂਦੇ ਸਾਂ ਤਾਂ ਦਾਦੀ ਇਸ ਭੂਆ ਬਾਰੇ ਕਈ ਕਹਾਣੀਆਂ ਸੁਣਾਉਂਦੀ ਹੁੰਦੀ ਸੀ। ਸੁਣਦੇ-ਸੁਣਦੇ ਕੋਈ ਅਜੀਬ ਜਿਹਾ ਜੋਸ਼ ਆ ਜਾਂਦਾ ਸੀ।"

"ਭੂਆ ਬਾਰੇ ਸ਼ਾਇਦ ਤੂੰ ਬਹੁਤਾ ਜਾਣਦੀ ਏਂ। ਸੁਣਦੇ ਹਾਂ, ਸਹੁਰੇ ਉਸ ਕਈ ਕੱਸ਼ਟ ਝਲੇ ਸਨ।"

"ਭੂਆ ਦੀ ਮੁਸੀਬਤ ਕੋਈ ਸਾਧਾਰਨ ਨਹੀਂ ਸੀ। ਉਹ ਤਾਂ ਉਸ ਲਈ ਨਰਕ ਸੀ। ਦਾਦੀ ਸੁਣਾਉਂਦੇ-ਸੁਣਾਉਂਦੇ ਵਿਚ ਵਿਚ ਰੋ ਪੈਂਦੀ ਸੀ ਤੇ ਮੈਂ ਆਪਣੇ ਆਪ ਨੂੰ ਸਿਆਣੀ ਸਮਝ ਕੇ ਦਾਦੀ ਦੇ ਅੱਥਰੂ ਪੂੰਝ ਕੇ ਉਨ੍ਹਾਂ ਨੂੰ ਤਸੱਲੀ ਦਿੰਦੀ ਸੀ। ਦਾਦੀ ਮੈਨੂੰ ਬਹੁਤ ਪਿਆਰ ਕਰਦੀ ਸੀ। ਆਖਦੀ ਸੀ, ਮੇਰੀ ਸ਼ਕਲ-ਨੁਹਾਰ ਭੂਆ ਨਾਲ ਬਿਲਕੁਲ ਹੀ ਮਿਲਦੀ ਏ ਮੈਨੂੰ ਵੇਖ ਕੇ ਉਨ੍ਹਾਂ ਨੂੰ ਭੂਆ ਯਾਦ ਆ ਜਾਂਦੀ ਏ।"

ਭੂਆ ਆਪਣੇ ਮਾਂ-ਪਿਉ ਦੀ ਇਕੋ ਇਕ ਧੀ ਹੋਣ ਕਰ ਕੇ ਬੜੇ ਲਾਡ ਪਿਆਰ ਨਾਲ ਪਲੀ ਸੀ। ਨੇੜੇ ਹੀ ਕਿਸੇ ਰੱਜੇ ਪੁੱਜੇ ਘਰ ਉਸ ਦਾ ਵਿਆਹ ਹੋ ਗਿਆ। ਭੂਆ ਦੀ

ਖ਼ੂਬਸੂਰਤੀ ਬਾਰੇ ਜਦ ਦਾਦੀ ਗੱਲਾਂ ਕਰਦੀ ਹੁੰਦੀ ਸੀ ਤਾਂ ਉਹ ਸਾਰਾ ਵਰਨਣ ਬਹੁਤ ਹੀ ਵਧਾ ਚੜ੍ਹਾ ਕੇ ਕੀਤਾ ਜਾਪਦਾ ਸੀ। ਚਾਹੇ ਹੋਰ ਕੋਈ ਗੱਲ ਠੀਕ ਹੋਵੇ ਜਾਂ ਨਾ ਭੂਆ ਦੀ ਖ਼ੂਬਸੂਰਤੀ ਬਾਰੇ ਤਾਂ ਕੋਈ ਝੂਠ ਨਹੀਂ। ਸਿਰ ਤੋਂ ਪੈਰਾਂ ਤਕ ਸੁਨਹਿਰੀ ਭਾਹ ਮਾਰਦਾ ਉਸ ਦਾ ਹਰ ਅੰਗ ਇਕ ਸਾਂਚੇ ਵਿਚ ਢਲਿਆ ਹੋਇਆ ਸੀ, ਦੇਖਣ ਵਾਲੇ ਉਸ ਨੂੰ ਕਿਸੇ ਦੇਵੀ ਦੀ ਮੂਰਤੀ ਮੰਨਦੇ ਸਨ। ਕਾਲੇ ਕਾਲੇ ਚਮਕਦੇ ਵਾਲਾਂ ਦਾ ਉਹ ਜੂੜਾ ਬੰਨ੍ਹ ਲੈਂਦੀ ਸੀ ਕਿਉਂਕਿ ਉਸ ਨੂੰ ਇਹ ਗੁੰਦਣ ਦੀ ਵਿਹਲ ਨਹੀਂ ਸੀ ਹੁੰਦੀ। ਉਸ ਦਾ ਜੂੜੇ ਨਾਲ ਘਿਰਿਆ ਹੋਇਆ ਚਿਹਰਾ ਬਦਲਾਂ ਨਾਲ ਘਿਰੇ ਹੋਏ ਚੰਨ ਦੀ ਯਾਦ ਦਿਵਾਂਦਾ ਸੀ। ਆਪਣੀਆਂ ਵਿਸ਼ਾਲ ਪਲਕਾਂ ਚੁਕ ਕੇ ਉਹ ਵੇਖਦੀ ਤਾਂ ਖਿੜੇ ਹੋਏ ਕੰਵਲ ਫੁਲ ਵਾਂਗ ਹੋ ਜਾਂਦੀ ਸੀ। ਤਾਜ਼ੀਆਂ ਪੱਤੀਆਂ ਤੋਂ ਵੀ ਸੁੰਦਰ ਲਗਣ ਵਾਲੇ ਉਸ ਦੇ ਹੋਠਾਂ ਅਤੇ ਪਾਨ ਦੀ ਲਾਲੀ ਨੂੰ ਵਖਰਿਆਂ ਪਹਿਚਾਣਨਾ ਕੱਠਣ ਸੀ। ਉਸ ਦੇ ਪੈਰਾਂ ਦੇ ਨਹੁੰ ਵੀ ਕੰਵਲ ਵਰਗੇ ਮੁਲਾਇਮ ਸਨ ਅਤੇ ਉਸ ਦੇ ਚਿਹਰੇ ਤੇ ਭਰਪੂਰ ਨਿਖਾਰ ਸੀ। ਭੂਆ ਜਦ ਪਾਣੀ ਪੀਂਦੀ ਸੀ ਤਾਂ ਗਲੇ ਵਿਚੋਂ ਪਾਣੀ ਲਹਿੰਦਾ ਸਾਫ਼ ਸਾਫ਼ ਦਿਖਾਈ ਦਿੰਦਾ ਸੀ। ਸਾਹਮਣੇ ਦੇ ਵਾਲਾਂ ਦੀ ਛਾਂ ਉਸ ਦੀਆਂ ਗਲ੍ਹਾਂ ਉਤੇ ਦਿਖਾਈ ਦਿੰਦੀ ਸੀ। ਚੰਨ ਨੂੰ ਵੀ ਸ਼ਰਮ ਆ ਜਾਂਦੀ ਸੀ ਉਸ ਦੀ ਕਾਇਆਂ ਵੇਖ ਕੇ। ਭੂਆ ਸੁੰਦਰਤਾ ਦਾ ਸੰਪੂਰਨ ਰੂਪ ਸੀ। ਸੁਨਹਿਰੇ ਰੰਗ ਦੇ ਸਰੀਰ ਉਤੇ ਗਹਿਰੇ ਰੰਗ ਦੀ ਸਾੜ੍ਹੀ, ਜੂੜੇ ਵਿਚ ਫੁੱਲਾਂ ਦਾ ਗਜਰਾ, ਹੱਥ ਵਿਚ ਆਰਤੀ ਦੀ ਥਾਲੀ ਚੁੱਕੀ ਉਹ ਹਰ ਰੋਜ਼ ਸਵੇਰੇ ਠਾਕਰ ਦੀ ਪੂਜਾ ਕਰਨ ਮੰਦਰ ਜਾਂਦੀ ਹੁੰਦੀ ਸੀ। ਸੰਧਿਆ ਵੇਲੇ ਭਾਗਵਤ-ਪੁਰਾਣ ਆਦਿ ਗ੍ਰੰਥਾਂ ਦਾ ਮਧੁੱਰ ਗਲੇ ਨਾਲ ਗਾਇਨ ਕਰ ਕੇ ਸੁਣਨ ਵਾਲੇ ਨੂੰ ਮੰਤਰ-ਮੁਗਧ ਕਰ ਦਿੰਦੀ ਸੀ।

ਭੂਆ ਇਕ ਮਹਾਨ ਔਰਤ ਸੀ, ਪਰ ਸੀ ਉਹ ਸਰਾਪੀ ਹੋਈ।

ਭੂਆ ਸੁੰਦਰਤਾ ਦੀ ਰਾਸ਼ੀ ਸੀ, ਪਰ ਸੀ ਉਹ ਮੰਦੇ ਭਾਗਾਂ ਵਾਲੀ।

ਭੂਆ ਵਲ ਉਨ੍ਹਾਂ ਦੇ ਪਤੀ ਨੇ ਅੱਖ ਚੁੱਕ ਕੇ ਵੀ ਨਹੀਂ ਤੱਕਿਆ, ਉਸ ਦੇ ਜੀਵਨ ਦਾ ਸਾਰਾ ਅਨੰਦ ਉਸ ਦੇ ਵਿਆਹ ਮਗਰੋਂ ਮੁਕ ਗਿਆ। ਬੀਵੀ ਕੀ ਬਣੀ, ਉਸ ਨਰਕਾਂ ਵਿਚ ਪ੍ਰਵੇਸ਼ ਕਰ ਲਿਆ।

ਫੁਫੜਾ ਜੀ ਬਿਲਕੁਲ ਵਖਰੇ ਸੁਭਾ ਦੇ ਸਨ। ਉਨ੍ਹਾਂ ਦੀਆਂ ਆਸ਼ਾਵਾਂ ਤੇ ਕਾਮਨਾਵਾਂ ਵਖ ਪ੍ਰਕਾਰ ਦੀਆਂ ਸਨ। ਉਨ੍ਹਾਂ ਨੂੰ ਕਈ ਭੈੜੀਆਂ ਆਦਤਾਂ ਪਈਆਂ ਹੋਈਆਂ ਸਨ। ਇਹ ਗੱਲਾਂ ਬਾਬਾ ਨੂੰ ਪਹਿਲਾਂ ਤੋਂ ਪਤਾ ਨਹੀਂ ਸਨ, ਇਹ ਗੱਲ ਨਹੀਂ, ਪਤਾ ਸਨ, ਚੰਗੀ ਤਰ੍ਹਾਂ ਪਤਾ ਸਨ, ਪਰ ਉਹ ਜ਼ਮਾਨਾ ਕੁਝ ਹੋਰ ਤਰ੍ਹਾਂ ਦਾ ਸੀ। ਉਹ ਲੋਕ ਵੀ ਹੋਰ ਤਰ੍ਹਾਂ ਦੇ ਸਨ। ਮਰਦ ਲਈ ਕੋਈ ਚੀਜ਼ ਵਰਜਿਤ ਨਹੀਂ ਸੀ। ਉਹ ਕਦੀ ਵੀ ਅਪਵਿੱਤਰ ਨਹੀਂ ਸੀ ਹੋ ਸਕਦਾ, ਇਸ ਲਈ ਭੂਆ ਇਕ ਚਰਿਤਰਹੀਣ ਆਦਮੀ ਦੀ ਬੀਵੀ ਬਣ ਗਈ,

ਪਰ ਫੁਫੜ ਜੀ ਦੀਆਂ ਵਾਸ਼ਨਾਵਾਂ ਉਸੇ ਤਰ੍ਹਾਂ ਹੀ ਰਹੀਆਂ ਤੇ ਭੂਆ ਦੀ ਸੁੰਦਰਤਾ ਨਿਰਾਰਥ ਹੋ ਗਈ।

ਰਾਤ ਹੁੰਦੇ ਹੀ ਫੁਫੜ ਜੀ ਮਿੱਲ ਦੀ ਬਣੀ ਹੋਈ ਸਾਫ਼ ਧੁਲੀ ਹੋਈ ਧੋਤੀ ਤੇ ਅਲਪਾ ਦਾ ਕੋਟ ਪਾਉਂਦੇ ਤੇ ਉਪਰ ਜ਼ਰੀਦਾਰ ਕਮਰ-ਬੰਦ ਪਾ ਕੇ, ਖ਼ੁਸ਼ਬੂਦਾਰ ਤੇਲ ਨਾਲ ਬਿੰਦੇ ਕੀਤੇ ਹੋਏ ਵਾਲਾਂ ਨੂੰ ਕੰਘੀ ਨਾਲ ਠੀਕ ਤਰ੍ਹਾਂ ਸੁਆਰ ਕੇ ਮਹਿਕਣ ਵਾਲਾ ਪਾਨ ਮੂੰਹ ਵਿਚ ਪਾ ਕੇ, ਸਾਰੀਆਂ ਉਂਗਲਾਂ ਵਿਚ ਤਾਰਿਆਂ ਵਾਂਗ ਚਮਕਣ ਵਾਲੀਆਂ ਪੰਜ ਪੰਜ ਮੁੰਦਰੀਆਂ ਪਾ ਕੇ, ਜਗਮਗਾਉਣ ਵਾਲੀ ਚਾਂਦੀ ਦੀ ਸੋਟੀ ਹੱਥ ਵਿਚ ਚੁਕੇ, ਚੂੰ ਚੂੰ ਕਰਦੀ ਅੰਗ੍ਰੇਜ਼ੀ ਚੱਪਲ ਦੀ ਠਾਠ ਨਾਲ ਟੁਰ ਪੈਂਦੇ ਸਨ — ਕਿਸ ਪਾਸੇ ? ਵੇਸਵਾ ਘਰ ਵਲ। ਬੇਹੱਦ ਉਮਗਾਂ ਨਾਲ ਉਨ੍ਹਾਂ ਰੰਡੀਆਂ ਨੂੰ ਸਭ ਕੁਝ ਸਮਰਪਤ ਕਰ ਕੇ ਤੀਜੇ ਜਾਂ ਚੌਥੇ ਪਹਿਰ ਪਹੁ ਫੁਟਣ ਤੋਂ ਪਹਿਲਾਂ ਘਰ ਪਹੁੰਚਦੇ ਸਨ। ਹਾਲਤ ਵਿਗੜੀ ਹੋਈ, ਹੱਥ ਵਿਚ ਵੇਸਵਾ ਵਲੋਂ ਪਾਈ ਮੁਰਝਾਈ ਹੋਈ ਫੁੱਲ ਮਾਲਾ ਹੁੰਦੀ ਸੀ, ਤੇ ਉਹ ਕਈ ਖ਼ੁਸ਼ਬੋਦਾਰ ਚੀਜ਼ਾਂ ਦੀ ਮਹਿਕ ਚਾਰੇ ਪਾਸੇ ਬਿਖੇਰਦੇ ਘਰ ਪਹੁੰਚਦੇ ਹੀ ਬਾਹਰ ਪਲੰਘ ਤੇ ਗਦਾ ਵਿਛਾ ਕੇ ਸੌਂ ਜਾਂਦੇ ਸਨ।

ਆਪਣੇ ਮੰਦੇ ਭਾਗਾਂ ਉਤੇ, ਭੂਆ ਨੂੰ ਘਿਰਣਾ ਹੁੰਦੀ ਸੀ ਜਾਂ ਨਹੀਂ, ਉਸ ਨੂੰ ਉਹ ਬੁਰਾ ਲੱਗਦਾ ਸੀ ਜਾਂ ਨਹੀਂ, ਇਸ ਗੱਲ ਦਾ ਅੰਦਾਜ਼ਾ ਦਾਦੀ ਨੂੰ ਵੀ ਨਹੀਂ ਸੀ। ਹਰ ਪਲ ਭੂਆ ਦੇ ਚਿਹਰੇ ਉਤੇ ਦਿਸਣ ਵਾਲੀ ਮੁਸਕਰਾਹਟ ਦੁਨੀਆਂ ਭਰ ਦੀ ਪੀੜ ਨੂੰ ਛੁਪਾਈ ਰਖਦੀ ਸੀ। ਕਿਸੇ ਦਿਨ ਹਿੰਮਤ ਕਰ ਕੇ ਜੇ ਭੂਆ ਆਪਣੇ ਪਤੀ ਦੇ ਕਮਰੇ ਵਿਚ ਪਹੁੰਚ ਜਾਂਦੀ ਤਾਂ ਬਾਹਰ ਆਉਣ ਵੇਲੇ ਉਨ੍ਹਾਂ ਦੀਆਂ ਗੱਲ੍ਹਾਂ ਉਤੇ ਦਿਸਣ ਵਾਲੀਆਂ ਕਾਲੀਆਂ ਲਕੀਰਾਂ ਅੰਦਰ ਵਾਪਰਨ ਵਾਲੀ ਘਟਨਾ ਨੂੰ ਸਾਫ਼ ਸਾਫ਼ ਦਸ ਦਿੰਦੀਆਂ ਸਨ। ਉਨ੍ਹਾਂ ਦੇ ਸਰੀਰ ਦਾ ਸਾਰਾ ਲਹੂ ਉਬਲ ਕੇ ਗੱਲ੍ਹਾਂ ਤੇ ਲਕੀਰਾਂ ਬਣ ਕੇ, ਕੁਝ ਦਿਨਾਂ ਤਕ ਉਸੇ ਤਰ੍ਹਾਂ ਹੀ ਜੰਮਿਆ ਰਹਿੰਦਾ ਸੀ। ਬਸ, ਇਹੋ ਭੂਆ ਦਾ ਘਰੇਲੂ ਸੁਖ ਸੀ।

ਹੁਣ ਪਰਿਵਾਰ ਦੀ ਹਾਲਤ ਸੁਣ — ਉਨ੍ਹਾਂ ਦਿਨਾਂ ਵਿਚ ਸੱਸ ਸਾਹਮਣੇ ਨੂੰਹ ਦਾ ਰਹਿਣਾ ਸ਼ੇਰ ਸਾਹਮਣੇ ਬਕਰੀ ਵਰਗਾ ਸੀ। ਭੂਆ ਦੀ ਸੱਸ ਜ਼ੁਲਮ ਅਤੇ ਕ੍ਰੋਧ ਦੀ ਮੂਰਤੀ ਸੀ। ਦਿਨ ਵਿਚ ਇਕ ਵਾਰੀ ਵੀ ਭੂਆ ਨੂੰ ਢਿੱਡ ਭਰ ਕੇ ਖਾਣਾ ਨਹੀਂ ਸੀ ਮਿਲਦਾ। ਪੰਦਰਾਂ ਦਿਨਾਂ ਵਿਚ ਇਕ ਵਾਰੀ ਵਾਲਾਂ ਨੂੰ ਤੇਲ ਲਗਾਉਣ ਵਾਸਤੇ ਨਹੀਂ ਸੀ ਮਿਲਦਾ। ਪੂਜਾ ਪਾਠ ਤੇ ਪ੍ਰਭੂ ਭਗਤੀ ਲਈ ਭੂਆ ਦੇ ਮਨ ਵਿਚ ਵਿਸ਼ੇਸ਼ ਸਥਾਨ ਸੀ, ਪਰ ਜਦੋਂ ਦੀ ਉਹ ਏਥੇ ਆਈ ਇਸ ਕੰਮ ਲਈ ਉਸ ਕੋਲ ਵਿਹਲ ਹੀ ਨਹੀਂ ਸੀ। ਸਾਰਾ ਦਿਨ ਘਰ ਦੇ ਕੰਮ ਵਿਚ ਲੱਗੀ ਰਹਿੰਦੀ, ਉਹ ਕੰਮ ਵੀ ਉਨ੍ਹਾਂ ਦੀ ਸੱਸ ਲਈ ਫ਼ਜ਼ੂਲ ਸਨ। ਬੇਕਾਰ ਤੇ ਵਿਅਰਥ। ਆਪਣੇ ਪੁੱਤਰ ਦੇ ਘਰ ਆਉਂਦੇ ਹੀ

ਉਹ ਨੂੰਹ ਵਿਰੁੱਧ ਕੋਈ ਨਾ ਕੋਈ ਸ਼ਕਾਇਤ ਕਰਨ ਲੱਗ ਜਾਂਦੀ, ਜਿਸ ਦਾ ਨਤੀਜਾ ਭੂਆ ਦੀ ਸਜ਼ਾ ਵਿਚ ਨਿਕਲਦਾ। ਮਹਾਵਾਰੀ ਦੇ ਦਿਨਾਂ ਵਿਚ ਭੂਆ ਜੀ ਨੂੰ ਮੁੱਠੀ ਭਰ ਖਾਣਾ ਵੀ ਨਹੀਂ ਸੀ ਮਿਲਦਾ। ਸੱਸ ਜੀ ਆਖਿਆ ਕਰਦੀ ਸੀ ਸਾਰੇ ਲੋਕਾਂ ਦੀਆਂ ਨੂੰਹਾਂ ਬੱਚਿਆਂ ਨੂੰ ਜਨਮ ਦੇ ਕੇ ਮਾਤਾਵਾਂ ਬਣ ਰਹੀਆਂ ਨੇ ਤੇ ਤੂੰ ਢਿੱਡ ਭਰ ਕੇ ਖਾਣਾ ਖਾ ਕੇ ਆਰਾਮ ਨਾਲ ਬੈਠੀ ਰਹਿੰਦੀ ਏਂ। ਬਾਂਝ ਔਰਤ ਨੂੰ ਤਾਂ ਖਾਣਾ ਖਵਾਣਾ ਹੀ ਬੇਕਾਰ ਏ। ਇਸੇ ਤਰ੍ਹਾਂ ਡਾਂਟ ਡਪਟ ਕੇ ਉਹ ਸਾਰਾ ਦਿਨ ਭੂਆ ਨੂੰ ਭੁੱਖਾ ਹੀ ਰਖਦੀ ਸੀ। ਘਰ ਵਿਚ ਪਲੰਘਾਂ ਦੀ ਕੋਈ ਘਾਟ ਨਹੀਂ ਸੀ, ਪਰ ਫਿਰ ਵੀ ਭੂਆ ਥਲੇ ਜ਼ਮੀਨ ਉਤੇ ਹੀ ਸੌਂਦੀ ਸੀ। ਘਰ ਵਿਚ ਦੁੱਧ ਦਹੀਂ ਦੀ ਘਾਟ ਨਹੀਂ ਸੀ, ਪਰ ਭੂਆ ਨੂੰ ਮੱਟ ਦਾ ਪਾਣੀ ਹੀ ਨਸੀਬ ਸੀ।

ਭੂਆ ਲਈ ਕਿਸੇ ਦੇ ਦਿਲ ਵਿਚ ਆਦਰ ਜਾਂ ਆਪਣੇਪਣ ਦੀ ਕੋਈ ਭਾਵਨਾ ਨਹੀਂ ਸੀ। ਫਿਰ ਵੀ ਉਹ ਆਪਣਾ ਦੁਖ ਆਪਣੀ ਮਾਂ ਦੇ ਸਾਹਮਣੇ ਨਹੀਂ ਸੀ ਰੋਂਦੀ ਹੁੰਦੀ। ਜਦ ਕਿਸੇ ਰਾਹੀਂ ਦਾਦੀ ਨੂੰ ਭੂਆ ਦੀ ਹਾਲਤ ਦਾ ਪਤਾ ਲੱਗਦਾ ਸੀ ਤਾਂ ਉਹ ਦੁੱਖੀ ਹੋ ਜਾਂਦੀ ਸੀ। ਭੂਆ ਨੂੰ ਮਿਲਣ ਲਈ ਜਦ ਉਹ ਉਨ੍ਹਾਂ ਦੇ ਪਿੰਡ ਜਾਂਦੀ ਤਾਂ ਘਰ ਦੇ ਸਾਹਮਣੇ ਗੱਡੀ ਪਹੁੰਚਦੇ ਹੀ ਸੱਸ ਰਾਣੀ ਬੇਧੜਕ ਚਿੜ੍ਹ ਕੇ ਆਖਦੀ 'ਕਿਉਂ ਜੀ, ਤੁਹਾਡੀ ਧੀ ਨੂੰ ਸਾਡੇ ਘਰ ਕੀ ਦੁਖ ਏ ਇਹੋ ਤਾਂ ਵੇਖਣ ਆਈ ਏਂ ?' ਦਾਦੀ ਗੁੱਸੇ ਨੂੰ ਪੀ ਕੇ ਆਖਦੀ, 'ਲੋ ਜੀ ਤੁਸੀਂ ਕਿਹੋ ਜਿਹੀ ਗੱਲ ਕਰਦੇ ਹੋ, ਉਸ ਨੂੰ ਏਥੇ ਤਕਲੀਫ਼ ਕਿਉਂ ਹੋਏਗੀ ? ਉਂਜ ਹੀ ਮਿਲਣ ਦਾ ਜੀਅ ਕੀਤਾ ਤਾਂ — ਦਾਦੀ ਨੂੰ ਵਿਚੇ ਹੀ ਟੋਕ ਕੇ ਉਨ੍ਹਾਂ ਦੀ ਕੁੜਮਣੀ ਆਖਦੀ, 'ਬਸ ਬਸ ਅੱਗੋਂ ਆਖਣ ਦੀ ਕੋਈ ਲੋੜ ਨਹੀਂ, ਦੁਨੀਆਂ ਵਿਚ ਧੀ ਸਿਰਫ਼ ਤੁਹਾਡੇ ਘਰ ਹੀ ਜੰਮੀ ਏ ? ਉਹ ਕੀ ਦੁੱਧ ਪੀਣ ਵਾਲੀ ਬੱਚੀ ਏ ਕਿ ਘੜੀ ਘੜੀ ਤੁਸੀਂ ਉਸ ਨੂੰ ਵੇਖਣ ਆ ਜਾਂਦੇ ਹੋ ?''

ਦਾਦੀ ਕੋਈ ਉੱਤਰ ਨਾ ਦਿੰਦੀ। ਜੇ ਕਰ ਜਵਾਬ ਦਿੰਦੀ ਤਾਂ ਸ਼ਾਇਦ ਵਰ੍ਹੇ ਵਿਚ ਇਕ ਵਾਰੀ ਦਾ ਆਣਜਾਣ ਵੀ ਬੰਦ ਹੋ ਜਾਂਦਾ। ਜਦ ਤਕ ਦਾਦੀ ਉਥੇ ਰਹਿੰਦੀ, ਉਨ੍ਹਾਂ ਦੀ ਕੁੜਮਣੀ ਉਥੇ ਆਸ ਪਾਸ ਹੀ ਰਹਿੰਦੀ, ਇਸ ਲਈ ਦਾਦੀ ਨੂੰ ਗੱਲ ਕਰਨ ਦਾ ਮੌਕਾ ਵੀ ਨਹੀਂ ਸੀ ਮਿਲਦਾ। ਆਪਣੀ ਧੀ ਨੂੰ ਆਪਣੀਆਂ ਅੱਖਾਂ ਨਾਲ ਵੇਖ ਕੇ ਉਹ ਉਸੇ ਵੇਲੇ ਗੱਡੀ ਪਕੜ ਕੇ ਮੁੜ ਜਾਂਦੀ ਸੀ। ਕੁੜਮਣੀ ਦੇ ਘਰ ਖਾਣੇ ਦਾ ਵੀ ਕੋਈ ਪ੍ਰਬੰਧ ਨਹੀਂ ਸੀ ਹੁੰਦਾ।

ਵਰ੍ਹੇ ਵਿਚ ਇਕ ਵਾਰ ਕਿਸੇ ਤਿਉਹਾਰ ਦੇ ਬਹਾਨੇ ਭੂਆ ਜੀ ਮਾਂ ਦੇ ਘਰ ਆਉਂਦੀ ਤਾਂ ਉਸ ਦਿਨ ਨੂੰ ਦਾਦਾ ਤੇ ਦਾਦੀ ਬਹੁਤ ਖ਼ੁਸ਼ੀ ਦਾ ਦਿਨ ਸਮਝਦੇ ਸਨ।

ਇਕ ਦਿਨ ਸ਼ਾਮ ਨੂੰ ਜਦ ਦਾਦਾ ਜੀ ਖੇਤਾਂ ਵਿਚ ਸਨ ਤਾਂ ਅਚਾਨਕ ਉਨ੍ਹਾਂ ਦੇ ਦਿਲ ਵਿਚ ਖ਼ਿਆਲ ਆਇਆ ਕਿ ਜਾ ਕੇ ਆਪਣੀ ਧੀ ਨੂੰ ਵੇਖ ਆਉਣ ਤਾਂ ਝੱਟ ਉਨ੍ਹਾਂ ਆਪਣੇ

ਮੋਢੇ ਉਤੇ ਸੁੱਟਿਆ ਕਮਰਬੰਦ ਠੀਕ ਕਰ ਕੇ ਹੱਥ ਵਿਚ ਸੋਟੀ ਚੁੱਕ ਕੇ ਭੂਆ ਦੇ ਸਹੁਰੇ ਚਲ ਪਏ।

ਘਰ ਪਹੁੰਚਦੇ ਪਹੁੰਚਦੇ ਹਨੇਰਾ ਹੋ ਗਿਆ ਸੀ। ਜੁਆਈ ਸਾਹਿਬ ਬਾਹਰਲੇ ਕਮਰੇ ਵਿਚ ਬੈਠੇ ਆਪਣੇ ਦੋਸਤਾਂ ਨਾਲ ਗੱਪਾਂ ਮਾਰ ਰਹੇ ਸਨ। ਸੜਕ ਤੇ ਬਾਹਰ ਦੇ ਬੂਹੇ ਸਾਹਮਣੇ ਆਪਣੇ ਸਹੁਰੇ ਨੂੰ ਵੇਖ ਕੇ ਵੀ ਉਨ੍ਹਾਂ ਉਸ ਪਾਸੇ ਵਲ ਕੋਈ ਧਿਆਨ ਨਾ ਦਿਤਾ। ਦਾਦਾ ਜੀ ਬਹੁਤ ਹੀ ਸ਼ਰਮਸਾਰ ਹੋਏ, ਫਿਰ ਵੀ ਆਪਣੇ ਆਪ ਨੂੰ ਸੰਭਾਲ ਕੇ ਆਪਣੇ ਜੁਆਈ ਦਾ ਨਾਂ ਲੈ ਕੇ ਆਵਾਜ਼ ਮਾਰੀ, ਪਰ ਉਹ ਬਾਹਰ ਨਹੀਂ ਆਏ ਤੇ ਬੈਠੇ ਬੈਠੇ ਹੀ ਪੁੱਛਿਆ, 'ਕੌਣ ਏ ?' ਦਾਦਾ ਜੀ ਗੁੱਸੇ ਵਿਚ ਬੋਲੇ, 'ਕੀ ਤੂੰ ਮੈਨੂੰ ਨਹੀਂ ਪਹਿਚਾਣਦਾ ? ਮੈਂ ਹਾਂ ਰਾਮਮਾਯਾ, ਏਥੇ ਹੀ ਨੇੜੇ ਦੇ ਪਿੰਡ ਦਾ ਰਹਿਣ ਵਾਲਾ।'

"ਵਾਹ ਭਾਈ ਵਾਹ !" ਨੇੜੇ ਦੇ ਪਿੰਡ ਦੇ ਰਾਮਮਾਯਾ, ਨਾਂ ਦੇ ਕਈ ਆਦਮੀ ਹੋਣਗੇ। 'ਕੀ ਮੈਂ ਸਾਰੇ ਲੋਕਾਂ ਨੂੰ ਜਾਣਦਾ ਹਾਂ ?' ਇਹ ਆਖ ਕੇ ਉਹ ਦੋਸਤਾਂ ਨਾਲ ਠਾਹਕਾ ਮਾਰ ਕੇ ਹੱਸਣ ਲੱਗੇ। ਦਾਦਾ ਜੀ ਦਾ ਗ਼ੁੱਸਾ ਹੋਰ ਵਧ ਗਿਆ ਸੀ। ਗ਼ੁੱਸੇ ਨਾਲ ਹੱਥ ਵਿਚ ਪਕੜੀ ਹੋਈ ਸੋਟੀ ਨੂੰ ਸੰਭਾਲਣ ਲੱਗੇ। ਇੰਨੇ ਵਿਚ ਕੁੜਮਣੀ ਨੇ ਬਾਹਰ ਵਲ ਝਾਕ ਕੇ ਆਖਿਆ, 'ਕੌਣ ਹੋ ਤੁਸੀਂ ?' ਦਾਦਾ ਜੀ ਹੁਣ ਤਕ ਕੁਝ ਸ਼ਾਂਤ ਹੋ ਗਏ ਸਨ, 'ਮੈਂ ਹਾਂ, ਭੈਣ, ਲਕਸ਼ਮੀ ਦਾ ਪਿਤਾ।'

"ਕਿਹੜੀ ਲਕਸ਼ਮੀ ?"

ਦਾਦਾ ਜੀ ਹੈਰਾਨ ਹੋ ਕੇ ਉਲਟੇ ਪੈਰ ਵਾਪਸ ਮੁੜ ਗਏ। ਉਹ ਇਸ ਅਪਮਾਨ ਨਾਲ ਬੁਰੀ ਤਰ੍ਹਾਂ ਚੋਟ ਖਾ ਕੇ ਘਾਇਲ ਹੋ ਗਏ ਸਨ। ਉਸ ਦਿਨ ਦੇ ਮਗਰੋਂ ਉਹ ਕਦੀ ਆਪਣੀ ਧੀ ਦੇ ਸਹੁਰੇ ਨਹੀਂ ਗਏ। ਉਨ੍ਹਾਂ ਦਾਦੀ ਨੂੰ ਵੀ ਮਨ੍ਹਾ ਕਰ ਦਿਤਾ। ਆਖਿਆ, ਸਮਝ ਲੈ ਧੀ ਮਰ ਗਈ ਏ। ਅੱਗੋਂ ਕਦੀ ਵੀ ਉਸ ਘਰ ਦਾ ਨਾਂ ਨਾ ਲਈਂ। ਦਾਦੀ ਰੋ ਰੋ ਕੇ ਘੁਲਣ ਲੱਗੀ। ਸੱਚੇ ਦਿਲ ਵਾਲੇ ਦਾਦਾ ਜੀ ਸਨ। ਆਪਣੀਆਂ ਅੱਖਾਂ ਦੇ ਅੱਥਰੂ ਪੂੰਝ ਕੇ ਦਾਦੀ ਨੂੰ ਹੌਂਸਲਾ ਦਿਤਾ।

ਤਿਉਹਾਰ ਵਾਲੇ ਦਿਨ ਧੀ-ਜੁਆਈ ਨੂੰ ਲੈਣ ਲਈ ਦਾਦੀ ਨੂੰ ਫਿਰ ਉਨ੍ਹਾਂ ਦੇ ਘਰ ਘਲ ਦਿਤਾ। ਪਰ ਜੁਆਈ ਨੇ ਜ਼ਿੱਦ ਕਰ ਕੇ ਸੱਸ ਦੀ ਬੇਨਤੀ ਨੂੰ ਪ੍ਰਵਾਨ ਨਾ ਕੀਤਾ। ਦਾਦੀ ਨੇ ਇਕ ਵਾਰੀ ਫਿਰ ਬੇਨਤੀ ਕੀਤੀ, 'ਮੇਰੀ ਗੱਲ ਸੁਣ, ਪੁੱਤਰ, ਜਿਹੋ ਜਿਹੀ ਉਹ ਤੇਰੀ ਮਾਂ। ਉਹੋ ਜਿਹੀ ਮੈਂ। ਤਿਉਹਾਰ ਦੇ ਦਿਨ ਤੂੰ ਮੇਰੇ ਘਰ ਆ ਕੇ ਖਾਣਾ ਖਾਏਂਗਾ ਤਾਂ ਮੈਨੂੰ ਸ਼ਾਂਤੀ ਮਿਲੇਗੀ,' ਇਹ ਗੱਲਾਂ ਸੁਣ ਕੇ ਕੁੜਮਣੀ ਨੇ ਆਖਿਆ, 'ਤਿਉਹਾਰ ਦੇ ਦਿਨ ਤੁਹਾਡੇ ਘਰ ਜਾ ਕੇ ਖਾਣਾ ਮੰਗਣ ਦੀ ਕੀ ਲੋੜ ਏ ? ਕੀ ਸਾਡੇ ਘਰ ਦਾਲ ਚਾਵਲ ਵੀ ਨਹੀਂ ? ਜਿਹੋ ਜਿਹੀ ਮਾਂ ਮੈਂ ਉਹੋ ਜਿਹੀ ਹੀ ਤੂੰ। ਕਿਹੋ ਜਿਹੀ ਗੱਲ ਕਰਦੀ ਏਂ। ਗੱਲਾਂ ਬਹੁਤ ਬਣਾਉਂਦੀ ਏਂ। ਕੁਝ ਦੇਣ ਦਾ

ਤਾਂ ਨਾਂ ਨਹੀਂ ਲੈਂਦੀ ।'

ਉਨ੍ਹਾਂ ਦਾ ਇਸ਼ਾਰਾ ਸਮਝ ਕੇ ਦਾਦੀ ਕੁਝ ਭੇਟਾ ਕਰਨ ਦਾ ਵਚਨ ਦੇ ਕੇ ਧੀ-ਜੁਆਈ ਨੂੰ ਘਰ ਲੈ ਆਉਂਦੀ ਹੁੰਦੀ ਸੀ । ਤਿਉਹਾਰ ਵਾਲੇ ਦਿਨ ਧੀ ਜੁਆਈ ਨੂੰ ਮਿਲਣ ਲਈ ਹੀ ਇਹ ਸਾਰਾ ਯਤਨ ਕੀਤਾ ਜਾਂਦਾ ਸੀ । ਪਰ ਫੁਫੜ ਜੀ ਭੋਜਨ ਕਰ ਕੇ ਭੇਟਾ ਜੇਬ੍ਹ ਵਿਚ ਪਾ ਕੇ ਟੁਰ ਜਾਂਦੇ । ਦਾਦੀ ਨੂੰ ਦੁਖੀ ਦੇਖ ਕੇ ਭੂਆ ਜੀ ਉਨ੍ਹਾਂ ਨੂੰ ਤਸੱਲੀ ਦਿੰਦੇ ਹੁੰਦੇ ਸਨ । 'ਮਾਂ ਤੂੰ ਕਿਉਂ ਐਡਾ ਫ਼ਿਕਰ ਕਰਦੀ ਏਂ ? ਪੁਰਾਣਾਂ ਵਿਚ ਅਸੀਂ ਇਹੋ ਜਿਹੀਆਂ ਕਈ ਕਥਾਵਾਂ ਪੜ੍ਹਦੇ ਹਾਂ । ਸ੍ਰੀ ਰਾਮ ਚੰਦਰ ਨੇ ਸੀਤਾ ਨੂੰ ਤਿਆਗ ਕੇ ਅੰਤ ਉਸ ਨੂੰ ਸਵੀਕਾਰ ਕੀਤਾ ਕਿ ਨਹੀਂ । ਮਹਾਰਾਜ ਨੱਲ ਆਪਣੀ ਪਿਆਰੀ ਦਮਯੰਤੀ ਨੂੰ ਜੰਗਲ ਵਿਚ ਛੱਡ ਗਏ ਸਨ, ਪਰ ਅੰਤ ਦੋਹਾਂ ਦਾ ਮਿਲਾਪ ਹੋਇਆ ਕਿ ਨਹੀਂ ? ਸਵਿੱਤ੍ਰੀ ਛੱਡ ਕੇ ਸਤਿਯਾਵਾਨ ਚਲੇ ਗਏ ਸਨ, ਪਰ ਅੰਤ ਉਨ੍ਹਾਂ ਦੇ ਵਿਛੜੇ ਹੋਏ ਪ੍ਰਾਣ ਜੁੜੇ ਕਿ ਨਹੀਂ ? ਧਰਮ ਦੀ ਹਾਰ ਦੀ ਗੱਲ ਤੂੰ ਕਦੀ ਸੁਣੀ ਏ ?

ਭੂਆ ਨੇ ਉਸੇ ਆਸ਼ਾ ਨਾਲ ਬੜੇ ਧੀਰਜ ਨਾਲ ਚਾਰ ਵਰ੍ਹੇ ਪਰਿਵਾਰਕ ਜੀਵਨ ਬਿਤਾਇਆ ਸੀ । ਉਨ੍ਹਾਂ ਦਿਨਾਂ ਵਿਚ ਭੂਆ ਆਪਣੀ ਸਹਿਨਸ਼ੀਲਤਾ, ਸ਼ਰਾਫਤ ਅਤੇ ਸੁੰਦਰਤਾ ਦੀ ਸਾਰੇ ਪਿੰਡ ਵਿਚ ਉਦਾਹਰਣ ਸੀ ।

ਫੁਫੜ ਜੀ ਦੀ ਪ੍ਰੇਮਕਾ, ਮੋਹਨਾਂਗੀ ਨੂੰ ਭੂਆ ਦੀ ਸੁੰਦਰਤਾ ਵੇਖ ਕੇ ਉਸ ਦੀ ਸ਼ਰਾਫ਼ਤ ਦਾ ਇਮਤਿਹਾਨ ਲੈਣ ਦੀ ਇੱਛਾ ਹੋਈ । ਉਸ ਫੁਫੜ ਜੀ ਨੂੰ ਉਕਸਾਇਆ ਤੇ ਆਖਿਆ, 'ਤੁਹਾਡੀ ਸ਼ਾਨ — ਸ਼ੌਕਤ ਸਿਰਫ਼ ਮੇਰੇ ਸਾਹਮਣੇ ਤੇ ਇਥੇ ਤਕ ਹੀ ਸੀਮਤ ਏ । ਜੇਕਰ ਤੁਸੀਂ ਆਪਣੀ ਬੀਵੀ ਦੇ ਸਾਹਮਣੇ ਮੇਰੀ ਕੁਛੜ ਵਿਚ ਖਲੋ ਸਕੋ ਤਾਂ ਪਤਾ ਲਗੇ ਕਿ ਤੁਸੀਂ ਕਿੰਨੇ ਦਿਲ ਵਾਲੇ ਹੋ । ਇਹੋ ਜਿਹੀਆਂ ਗੱਲਾਂ ਕਰ ਕੇ ਉਸ ਫੁਫੜ ਜੀ ਨੂੰ ਉਕਸਾਇਆ । ਉਸ ਵੇਲੇ ਫੁਫੜ ਜੀ ਸ਼ਾਇਦ ਮੋਹਨਾਂਗੀ ਵਲ ਕੰਨਖੀਆਂ ਤੋਂ ਵੇਖ ਕੇ ਗੌਰਵ ਪ੍ਰਗਟ ਕਰਨ ਲਈ ਹਲਕਾ ਜਿਹਾ ਮੁਸਕਰਾਏ ।

ਦੂਜੇ ਹੀ ਦਿਨ ਫੁਫੜ ਜੀ ਮੋਹਨਾਂਗੀ ਨੂੰ ਨਾਲ ਲੈ ਕੇ ਆਪਣੇ ਘਰ ਆਏ । ਪਾਲਕੀ ਤੋਂ ਉਤਰਦੇ ਹੀ ਉਨ੍ਹਾਂ ਭੂਆ ਨੂੰ ਆਪਣੀ ਪ੍ਰੇਮਕਾ ਦੇ ਪੈਰ ਧੋਣ ਲਈ ਆਖਿਆ । ਉਹ ਬਹੁਤੀ ਹੀ ਅਨੋਖੀ ਘਟਨਾ ਸੀ ਜਿਸ ਨੂੰ ਸਾਧਾਰਨ ਔਰਤ ਸੁਣ ਕੇ ਵੀ ਸਹਾਰ ਨਹੀਂ ਸੀ ਸਕਦੀ । ਪਰ ਭੂਆ ਨੇ ਉਹ ਕੰਮ ਮੁਸਕਰਾਂਦੇ ਮੁਸਕਰਾਂਦੇ ਕੀਤਾ । ਉਨ੍ਹਾ ਮੋਹਨਾਂਗੀ ਦੇ ਪੈਰ ਧੋ ਕੇ ਆਪਣੇ ਦੁਪਟੇ ਨਾਲ ਪੂੰਝ ਦਿਤੇ ਅਤੇ ਹੱਥ ਪਕੜ ਕੇ ਉਸ ਨੂੰ ਘਰ ਲਿਆ ਕੇ ਗਦੀ ਉਤੇ ਬਿਠਾ ਦਿਤਾ । ਕਈ ਤਰ੍ਹਾਂ ਦੇ ਪਕਵਾਨਾਂ ਨਾਲ ਭਰੀਆਂ ਹੋਈਆਂ ਪਲੇਟਾਂ ਸਾਹਮਣੇ ਰਖ ਕੇ ਦੁੱਧ ਦਾ ਪਿਆਲਾ ਹੱਥ ਵਿਚ ਦਿੰਦਿਆਂ ਉਹ ਨੌਕਰਾਣੀ ਵਾਂਗ ਕੋਲ ਖਲੋਤੀ ਰਹੀ । ਮੋਹਨਾਂਗੀ ਦੀਆਂ ਜੂਠੀਆਂ ਚੀਜ਼ਾਂ ਫੁਫੜ ਜੀ ਖਾ ਰਹੇ ਸਨ ਅਤੇ ਫੁਫੜ ਜੀ

ਦਾ ਅੱਧਾ ਪੀਤਾ ਹੋਇਆ ਪਾਣੀ ਮੋਹਨਾਂਗੀ ਪੀ ਰਹੀ ਸੀ। ਦੋਵੇਂ ਹੱਸੀ ਖ਼ੁਸ਼ੀ ਵਿਚ ਇਕ ਦੂਜੇ ਦੀਆਂ ਜੂਠੀਆਂ ਚੀਜ਼ਾਂ ਖਾਂਦੇ ਹੋਏ, ਰਸੀਲੀਆਂ ਅਤੇ ਚਟਪਟੀਆਂ ਗੱਲਾਂ ਕਰਦੇ ਹੋਏ ਆਪਣੇ ਆਪ ਨੂੰ ਭੁਲਦੇ ਜਾ ਰਹੇ ਸਨ। ਇਹ ਸਾਰਾ ਨਜ਼ਾਰਾ ਵੇਖਣ ਵਾਲੀ ਭੂਆ ਦੇ ਚਿਹਰੇ ਉਤੇ ਦੁੱਖ ਦੀ ਹਲਕੀ ਜਿਹੀ ਰੇਖਾ ਵੀ ਦਿਖਾਈ ਨਾ ਦਿਤੀ। ਉਸ ਵਿਚ ਕ੍ਰੋਧ ਜਾਂ ਝਗੜਾ ਕਰਨ ਦੀ ਆਦਤ ਨਾਂ ਮਾਤਰ ਵੀ ਨਹੀਂ ਸੀ। ਅੱਖ ਦੇ ਕੋਨੇ ਤੋਂ ਹਰ ਪਲ ਭੂਆ ਦੇ ਚਿਹਰੇ ਅਤੇ ਰੂਪ ਰੇਖਾ ਦਾ ਜਾਇਜ਼ਾ ਲੈਣ ਵਾਲੀ ਮੋਹਨਾਂਗੀ ਨੂੰ ਹੈਰਾਨੀ ਹੋਈ। ਪਿਛੇ ਲਾਂਗੜ ਬਨ੍ਹ ਕੇ ਸਾੜ੍ਹੀ ਪਾਈ ਹੋਈ ਸੁੰਦਰ ਚਿਹਰੇ ਨੂੰ ਸ਼ੋਭਾ ਦੇਣ ਵਾਲੀ ਮੁਸਕਰਾਹਟ ਦੀ ਵਰਖਾ ਨਾਲ ਇਨ੍ਹਾਂ ਵਾਸ਼ਨਾਵਾਂ ਤੋਂ ਕਿਤੇ ਪਰੇ ਆਨੰਦ ਲੋਕ ਵਿਚ ਵਿਚਰਨ ਵਾਲੀ ਭੂਆ ਨੂੰ ਦੇਖ ਕੇ ਮੋਹਨਾਂਗੀ ਨੇ ਸ਼ਰਮ ਨਾਲ ਸਿਰ ਨੀਵਾਂ ਪਾ ਲਿਆ। ਆਪਣੇ ਆਪ ਨੂੰ ਜਗਨਮੋਹਨੀ ਸਮਝ ਕੇ ਗੌਰਵ ਕਰਨ ਵਾਲੀ ਮੋਹਨਾਂਗੀ ਭੂਆ ਸਾਹਮਣੇ ਅੱਜ ਹਾਰ ਗਈ। ਉਸ ਦਾ ਹੰਕਾਰ ਚੂਰ ਚੂਰ ਹੋ ਗਿਆ। ਵਿਦਾ ਕਰਨ ਲਗੇ ਭੂਆ ਨੇ ਜਦ ਮੋਹਨਾਂਗੀ ਨੂੰ ਅਸ਼ੀਰਵਾਦ ਦਿਤੀ ਤਾਂ ਮੋਹਨਾਂਗੀ ਵਿਚ ਪੂਰੀ ਤਰ੍ਹਾਂ ਪ੍ਰੀਵਰਤਣ ਆ ਚੁਕਿਆ ਸੀ। ਤ੍ਰਿਪਤ ਹਿਰਦੇ ਨਾਲ ਮੋਹਨਾਂਗੀ ਹੱਥ ਜੋੜ ਕੇ ਭੂਆ ਨੂੰ ਨਮਸਕਾਰ ਕਰ ਕੇ ਵਿਦਾ ਹੋਈ ਤੇ ਆਪਣੀ ਹਵੇਲੀ ਵਿਚ ਪਹੁੰਚ ਗਈ।

ਉਸੇ ਦਿਨ ਤੋਂ ਮੋਹਨਾਂਗੀ ਨੇ ਆਪਣੇ ਪ੍ਰੇਮੀ ਨੂੰ ਦੁਰਕਾਰ ਦਿਤਾ। ਇਥੇ ਹੀ ਬਸ ਨਹੀਂ, ਬਦਲੇ ਹੋਏ ਮਨ ਨਾਲ ਅੰਨ੍ਹੇ ਨੂੰ ਗਿਆਨ ਦੀ ਰੋਸ਼ਨੀ ਦਿਖਾਉਣ ਦਾ ਯਤਨ ਕੀਤਾ, 'ਸਵਾਮੀ, ਸਾਖਸ਼ਿਆਤ ਲਸ਼ਮੀ ਦੇ ਘਰ ਹੁੰਦੇ ਹੋਇਆਂ ਤੁਹਾਡਾ ਮੇਰੇ ਘਰ ਆਉਣਾ ਘੋਰ ਅਪਰਾਧ ਹੈ। ਹੁਣ ਮੈਂ ਇਸ ਨੂੰ ਬਰਦਾਸ਼ਤ ਨਹੀਂ ਕਰ ਸਕਾਂਗੀ। ਰੱਤੀ ਦੇਵੀ ਵਰਗੀ ਬੀਵੀ ਨੂੰ ਘਰ ਵਿਚ ਛੱਡ ਕੇ ਤੁਹਾਡਾ ਬਨਾਵਟੀ ਸੁੰਦਰਤਾ ਤੇ, ਬਾਹਰੀ ਚਮਕ ਦਮਕ ਨਾਲ ਲੇਸ ਜੀਵਨ ਬਿਤਾਉਣ ਵਾਲੀ ਸਾਡੇ ਜਿਹੀਆਂ ਕਾਮਕ ਇਸਤ੍ਰੀਆਂ ਦੇ ਪਿਛੇ ਪੈਣਾ ਵਿਅਰਥ ਹੈ। ਇਹ ਮੋਹ ਨਿਰਾਰਥ ਹੈ। ਉਸ ਦੇਵੀ ਦੀ ਸੁੰਦਰਤਾ, ਉਸ ਦੀ ਸ਼ਰਾਫ਼ਤ ਲੋਕੋਤਰ ਹੈ। ਤੁਸੀਂ ਜਿਸ ਛਾਂ ਦੇ ਪਿਛੇ ਪਾਗ਼ਲ ਹੋ ਕੇ ਏਥੇ ਆਉਂਦੇ ਹੋ ਉਹ ਪਤਾ ਨਹੀਂ ਕਿਸ ਦਿਨ ਢਲ ਜਾਏਗੀ। ਇਹ ਜਵਾਨੀ ਕਿਸੇ ਵੀ ਦਿਨ ਢਲ ਜਾਏਗੀ। ਕੀ ਤੁਸੀਂ ਏਸ ਬਾਰੇ ਕਦੀ ਸੋਚਿਆ ਏ ? ਜੋ ਹੋਣਾ ਸੀ ਉਹ ਹੋ ਗਿਆ। ਉਸ ਬਾਰੇ ਹੁਣ ਸੋਚਣ ਦਾ ਕੋਈ ਲਾਭ ਨਹੀਂ। ਅਗੋਂ ਉਸ ਦੇਵੀ ਨਾਲ ਕੋਈ ਅਨਿਆਏ ਨਹੀਂ ਹੋਣਾ ਚਾਹੀਦਾ। ਮੈਂ ਵੇਸਵਾ ਭਾਵੇਂ ਹਾਂ, ਪਰ ਮੇਰੀ ਵੀ ਆਤਮਾ ਹੈ ਜਿਸ ਦਾ ਸੰਤੋਸ਼ ਮੇਰੇ ਲਈ ਬਹੁਤ ਜ਼ਰੂਰੀ ਹੈ। ਅੱਜ ਤੋਂ ਮੇਰੀ ਜ਼ਿੰਦਗੀ ਵਿਚ ਤੁਹਾਨੂੰ ਕੋਈ ਥਾਂ ਨਹੀਂ ਮਿਲੇਗੀ। ਤੁਹਾਡੀ ਹੋਸ਼ ਠਿਕਾਣੇ ਆ ਜਾਵੇ, ਆਪਣੇ ਅਪਰਾਧ ਦਾ ਗਿਆਨ ਹੋ ਜਾਏ ਅਤੇ ਉਹ ਦੇਵੀ ਇਸ ਪਾਪਣ ਨੂੰ ਮਾਫ਼ ਕਰ ਦੇਵੇ ਤਾਂ ਚੰਗਾ ਹੈ।—" ਕਹਿੰਦੇ ਕਹਿੰਦੇ ਮੋਹਨਾਂਗੀ ਰੋ ਪਈ।

ਫੁਫੜ ਜੀ ਹੈਰਾਨ ਹੋਏ, 'ਮੋਹਨਾਂਗੀ ਆਖਦੇ ਹੋਏ ਆਪਣੀ ਪ੍ਰੇਮਕਾ ਵਲ ਵਧਣ ਲਗੇ ਤਾਂ ਉਸ ਜਲਦੀ ਜਲਦੀ ਸੌਣ ਵਾਲੇ ਕਮਰੇ ਵਿਚ ਜਾ ਕੇ ਬੂਹਾ ਬੰਦ ਕਰ ਲਿਆ। ਉਹ ਦਰਵਾਜ਼ੇ ਮੁੜ ਫੁਫੜ ਜੀ ਲਈ ਕਦੀ ਵੀ ਨਾ ਖੁਲ੍ਹੇ। ਇਸੇ ਮਾਨਸਕ ਕੱਸ਼ਟ ਵਿਚ ਫੁਫੜ ਜੀ ਬੀਮਾਰ ਪੈ ਗਏ। ਘੜੀ ਘੜੀ ਸੁਪਨਿਆਂ ਵਿਚ ਅਨੋਖੀਆਂ ਗੱਲਾਂ ਕਰਨੀਆਂ, ਦੁਖ ਵਿਚ ਤੜਪਣਾ, ਪਾਗਲਾਂ ਵਾਂਗ ਘੁੰਮਣਾ ਆਦਿ ਲੱਛਣ ਦਿਨੋ ਦਿਨ ਵਧਦੇ ਜਾ ਰਹੇ ਸਨ। ਦੁਆਈਆਂ ਨਾਲ ਕੋਈ ਲਾਭ ਨਾ ਹੋਇਆ।

ਫੁਫੜਾ ਜੀ ਦੀ ਪੀੜ ਦਾ ਕਾਰਨ ਭੂਆ ਨੂੰ ਪਤਾ ਸੀ। ਉਹ ਸਿੱਧੀ ਆਪ ਮੋਹਨਾਂਗੀ ਦੇ ਘਰ ਗਈ, ਪਰ ਪਤਾ ਲਗਾ ਕਿ ਪਿਛਲੀ ਰਾਤ ਉਹ ਉਸ ਪਿੰਡ ਨੂੰ ਛੱਡ ਕੇ ਚਲੀ ਗਈ ਏ। ਭੂਆ ਨਿਰਾਸ਼ ਹੋ ਕੇ ਘਰ ਪਰਤੀ ਅਤੇ ਹੁਣ ਫੁਫੜ ਜੀ ਦੇ ਮਾਨਸਕ ਕੱਸ਼ਟ ਲਈ ਕੋਈ ਦੁਆਈ ਨਹੀਂ ਸੀ। ਦਿਨ ਲੰਘਦੇ ਜਾ ਰਹੇ ਸਨ ਤੇ ਹਾਲਤ ਵਿਗੜਦੀ ਜਾ ਰਹੀ ਸੀ। ਦਿਨ ਰਾਤ ਭੁੱਖ ਪਿਆਸ ਨੀਂਦਰ ਸਭ ਕੁਝ ਛੱਡ ਕੇ ਭੂਆ ਫੁਫੜ ਜੀ ਦੀ ਸੇਵਾ ਅਤੇ ਦੇਖ ਭਾਲ ਕਰਦੀ ਰਹੀ। ਪਰ ਕੋਈ ਲਾਭ ਨਾ ਹੋਇਆ। ਫੁਫੜ ਜੀ ਮੌਤ ਦੇ ਮੂੰਹ ਵਿਚ ਅੰਤਮ ਘੜੀਆਂ ਗਿਣਦੇ ਹੋਏ ਬੇਹੋਸ਼ ਪਏ ਸਨ। ਦੁੱਖੀ ਬੈਠੀ ਭੂਆ ਦੇ ਮਨ ਵਿਚ ਵਿਚਾਰ ਆਇਆ ਤੇ ਉਹ ਉਠ ਕੇ ਖਲੋ ਗਈ ਅਤੇ ਭਗਵਾਨ ਦਾ ਨਾਂ ਜਪਦੇ ਜਪਦੇ ਉਸ ਫੁਫੜ ਜੀ ਦੀ ਮੰਜੀ ਦੀ ਚਾਰੇ ਪਾਸੇ ਪ੍ਰਕਰਮਾ ਕੀਤੀ ਤੇ ਸ਼ਾਇਦ ਬੇਨਤੀ ਕੀਤੀ, 'ਪ੍ਰਭੂ ਮੇਰੇ ਰਾਮ। ਮੇਰੀ ਉਮਰ ਮੇਰੇ ਪਤੀ ਨੂੰ ਦੇ ਕੇ ਮੈਨੂੰ ਆਪਣੇ ਕੋਲ ਬਲਾ ਲੈ। ਪ੍ਰੇਮ ਪਿਤਾ, ਮੇਰੇ ਪਤੀ ਦੇ ਸਾਹਮਣੇ ਮੇਰੀ ਜ਼ਿੰਦਗੀ ਖ਼ਤਮ ਹੋ ਜਾਏ, ਇਹੋ ਸੁਭਾਗ ਮੈਂ ਤੇਰੇ ਕੋਲੋਂ ਮੰਗਦੀ ਹਾਂ। ਮੇਰੀ ਹੋਰ ਕੋਈ ਇੱਛਾ ਨਹੀਂ ਏ, ਰਾਮ।''

ਆਪਣੇ ਭਗਤਾਂ ਦਾ ਉਦਾਰ ਕਰਨ ਲਈ ਸ਼ਾਇਦ ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਕੋਲ ਬੁਲਾ ਲੈਂਦੇ ਨੇ। ਸ਼ੁੱਧ ਮਨ, ਭੂਆ ਦੀ ਪ੍ਰਾਥਨਾ ਭਗਵਾਨ ਨੇ ਪ੍ਰਵਾਨ ਕਰ ਲਈ। ਫੁਫੜ ਜੀ ਠੀਕ ਹੋ ਗਏ ਅਤੇ ਭੂਆ ਬੀਮਾਰ ਪੈ ਗਈ। ਉਸ ਸਮੇਂ ਦਾਦੀ ਗਰਭਵੱਤੀ ਸੀ। ਆਪਣੀ ਧੀ ਦੀ ਬੀਮਾਰੀ ਦੀ ਖ਼ਬਰ ਸੁਣ ਕੇ ਢੇਰ ਸਾਰੇ ਦੁੱਖ ਨਾਲ ਬੇਚੈਨ ਹੋ ਕੇ ਆ ਗਈ। ਇਲਾਜ ਕਰਾਉਣ ਦਾ ਯਤਨ ਕੀਤਾ ਤਾਂ ਭੂਆ ਨੇ ਮਨ੍ਹਾ ਕਰ ਦਿਤਾ। ''ਮਾਂ ਆਪਣੇ ਪਤੀ ਨੂੰ ਬਚਾਉਣ ਲਈ ਮੈਂ ਆਪਣੇ ਪ੍ਰਾਣਾਂ ਨੂੰ ਅਰਪਤ ਕਰ ਦਿਤਾ ਏ। ਇਸ ਮੰਨਤ ਵਿਰੁਧ ਮੈਨੂੰ ਬਚਾਉਣ ਦਾ ਯਤਨ ਕਰਨਾ ਇਕ ਘੋਰ ਅਪਰਾਧ ਹੋਏਗਾ। ਮੈਨੂੰ ਭੁੱਲ ਜਾਉ, ਮਾਂ। ਮੈਂ ਭਗਵਾਨ ਕੋਲ ਜਾ ਰਹੀ ਹਾਂ।''

ਭੂਆ ਦੀ ਹਾਲਤ ਜਦ ਬਹੁਤ ਖ਼ਰਾਬ ਸੀ, ਤਾਂ ਦਾਦਾ ਜੀ ਆਪਣਾ ਪੁਰਾਣਾ ਗੁੱਸਾ ਤੇ ਪੱਕਾ ਨਿਸ਼ਚਾ ਤੋੜ ਕੇ ਆਪਣੇ ਜੁਆਈ ਦੇ ਘਰ ਆ ਗਏ। ਭੂਆ ਦੀ ਮੰਨਤ ਵਿਰੁਧ

ਉਨ੍ਹਾਂ ਦਾ ਇਲਾਜ ਵੀ ਕੀਤਾ ਗਿਆ ।

ਇਕ ਦੂਜੀ ਬਦਨਸੀਬੀ ਸਾਹਮਣੇ ਆ ਗਈ । ਭੂਆ ਦੇ ਮਾਹਵਾਰੀ ਦੇ ਦਿਨ ਸਨ । ਬੁਖ਼ਾਰ ਐਡਾ ਤੇਜ਼ ਸੀ ਕਿ ਉਸ ਦੇ ਸਰੀਰ ਉਤੇ ਜੇ ਧਾਨ ਦਾ ਤੀਲਾ ਵੀ ਰਖ ਦਿਤਾ ਜਾਂਦਾ ਤਾਂ ਉਹ ਭੁੱਜ ਜਾਂਦਾ । ਉਸ ਹਾਲਾਤ ਵਿਚ ਭੂਆ ਜੀ ਦੀ ਸੱਸ ਨੇ ਜ਼ਿੱਦ ਕੀਤੀ ਕਿ ਸ਼ੁੱਧੀ ਇਸ਼ਨਾਨ ਕਰਾਉਣਾ ਜ਼ਰੂਰੀ ਏ । ਉਹ ਔਰਤ ਨਹੀਂ, ਡਾਇਨ ਸੀ । ਭਲਾਈ ਨੂੰ ਵਿਸਾਰਨ ਵਾਲੀ ਨਿਮਕ ਹਰਾਮ ਔਰਤ । ਦਾਦੀ ਬਹੁਤ ਰੋਈ, ਪਰ ਉਸ ਇਕ ਨਾ ਸੁਣੀ । ਆਖਿਆ ਕਿ ਉਸ ਦੇ ਘਰ ਵਿਚ ਏਸ ਤਰ੍ਹਾਂ ਦਾ ਅਪਵਿੱਤਰ ਕਾਰਜ ਨਹੀਂ ਹੋ ਸਕਦਾ । ਦਾਦਾ ਗੱਡੀ ਦਾ ਪ੍ਰਬੰਧ ਕਰਨ ਬਾਹਰ ਚਲੇ ਗਏ । ਇਤਨੇ ਵਿਚ ਉਸ ਡਾਇਨ ਨੇ ਘੜੇ 'ਚੋਂ ਪਾਣੀ ਲਿਆ ਕੇ ਆਪਣੀ ਨੂੰਹ ਉਤੇ ਪਾ ਦਿਤਾ ।

ਉਸੇ ਦਿਨ, ਰਾਤ ਨੂੰ ਭੂਆ ਬੇਹੋਸ਼ ਹੋ ਗਈ । ਉਧਰ ਸੂਰਜ ਨਿਕਲ ਰਿਹਾ ਸੀ ਤੇ ਇਧਰ ਸੁੰਦਰਤਾ ਦਾ ਖ਼ਜ਼ਾਨਾ ਲੁੱਟ ਰਿਹਾ ਸੀ ਅਤੇ ਪਵਿੱਤ੍ਰਤਾ ਦੀ ਮੂਰਤੀ ਭੂਆ ਨੇ ਆਪਣਾ ਸੁਭਾਗ ਜੀਵਨ ਸਮਾਪਤ ਕਰ ਦਿਤਾ । ਪੂਰਨ ਗਰਭਵਤੀ ਦਾਦੀ ਉਸ ਵੇਦਨਾ ਨੂੰ ਕਿੰਜ ਸਹਿ ਸਕੀ ਤੇ ਕਿਉਂ ਜੀਉਂਦੀ ਰਹੀ, ਕਿਸੇ ਨੂੰ ਸਮਝ ਨਾ ਆਇਆ ।

ਇਕ ਹੋਰ ਅਜੀਬ ਘਟਨਾ ਵਾਪਰੀ । ਜਿਸ ਵਕਤ ਭੂਆ ਦਾ ਭੌਤਿਕ ਸਰੀਰ ਅੱਗ ਦੀਆਂ ਲਪਟਾਂ ਵਿਚ ਬਲ ਕੇ ਓਝਲ ਹੋ ਗਿਆ, ਉਸੇ ਵੇਲੇ ਦਾਦੀ ਨੇ ਬੱਚੇ ਨੂੰ ਜਨਮ ਦਿਤਾ । ਬਹੁਤ ਦੇਰ ਮਗਰੋਂ ਮੁੰਡਾ ਜੰਮਿਆ । ਕਿੰਨੀ ਅਜੀਬ ਏ ਇਹ ਕੁਦਰਤ । ਕਿਤਨੀ ਵਚਿਤ੍ਰ ਏ ਇਹ ਸ੍ਰਿਸ਼ਟੀ ।

ਸ਼ਾਇਦ ਭਗਵਾਨ ਕਦੀ ਕਦੀ ਮਿੱਟੀ ਦੇ ਇਨ੍ਹਾਂ ਖਿਡਾਉਣਿਆਂ ਨਾਲ ਖੇਡਣਾ ਚਾਹੁੰਦਾ ਏ ।

ਇਕ ਸੰਤਾਨ ਦਾ ਖੁੱਸਣਾ ਅਤੇ ਦੂਜੀ ਸੰਤਾਨ ਦਾ ਜਨਮ । ਮਾਂ ਦਾ ਦਿਲ ਕੁਰਾਹੇਗਾ, ਜਾਂ ਪ੍ਰਸੰਨ ਹੋਏਗਾ ? ਉਸ ਮਾਂ ਨੂੰ ਕਿੰਜ ਲਗਦਾ ਹੋਏਗਾ ? ਇਸ ਦਾ ਉੱਤਰ ਦਾਦੀ ਆਪ ਨਹੀਂ ਦੇ ਸਕੀ । ਉਹੋ ਹੀ ਸੰਤਾਨ ਨੇ ਮੇਰੇ ਪਿਤਾ ਜੀ ।

ਪਾਪਾ ਨੇ ਵੱਡੇ ਹੋ ਕੇ ਮੈਨੂੰ ਆਪਣੀ ਧੀ ਦੇ ਰੂਪ ਵਿਚ ਪ੍ਰਾਪਤ ਕਰ ਲਿਆ । ਮੈਂ ਜਦ ਵੱਡੀ ਹੋ ਗਈ ਤਾਂ ਮਾਂ ਕਿੰਜ ਸੁਣਾਉਂਦੀ ਹੁੰਦੀ ਸੀ । ਉਸ ਸਮੇਂ ਮੇਰੇ ਜਜ਼ਬੇ ਕੀ ਸਨ ਇਸ ਦਾ ਮੈਂ ਕਿੰਜ ਵਰਨਣ ਕਰਾਂ ?"

ਭਾਨੂੰ ਚੁੱਪ ਹੋ ਗਈ । ਮੈਂ ਲੰਬੀ ਸਾਹ ਭਰ ਕੇ ਆਖਿਆ, "ਭਾਨੂੰ ! ਕਿਤਨੀ ਅਜੀਬ ਕਹਾਣੀ ਸੁਣਾਈ ਏ ਤੂੰ ?" ਦਾਦੀ ਨੇ ਕੀ ਆਖਿਆ ? ਭੂਆ ਦੇ ਲੱਛਣ ਤੇਰੇ ਵਿਚ ਹੈਣ ?"

"ਗੱਲ ਠੀਕ ਹੀ ਏ । ਹੁਣ ਮੈਨੂੰ ਜਾਪਦਾ ਏ ਕਿ ਸਾਡੇ ਦੋਹਾਂ ਦੀ ਸਾਂਝ ਸਿਰਫ਼ ਸ਼ਕਲ ਸੂਰਤ ਵਿਚ ਹੀ ਨਹੀਂ ਸਗੋਂ ਸਾਡੇ ਭਾਗਾਂ ਦੀਆਂ ਰੇਖਾਵਾਂ ਵਿਚ ਵੀ ਸਾਂਝ ਏ ।

ਭੂਆ ਦੀ ਕਹਾਣੀ ਸੁਣ ਕੇ ਮੈਂ ਉਸ ਦਿਨ ਸੋਚਿਆ ਸੀ — ਭੂਆ ਕਿੰਨੀ ਹੀ ਖ਼ੂਬਸੂਰਤ ਹੋਵੇ, ਗੁਣਵਤੀ ਹੋਵੇ, ਪਰ ਆਪਣੇ ਪਤੀ ਨੂੰ ਅਧੀਨ ਬਣਾ ਲੈਣ ਦਾ ਗੁਣ, ਉਹ ਸਮਰਥਾ ਉਨ੍ਹਾਂ ਵਿਚ ਨਹੀਂ ਸੀ। ਆਪਣੇ ਭੋਲੇਪਣ ਦੇ ਕਾਰਨ ਹੀ ਉਨ੍ਹਾਂ ਨੂੰ ਆਪਣੀ ਕੁਰਬਾਨੀ ਦੇਣੀ ਪਈ। ਜੇਕਰ ਮੈਂ ਭੂਆ ਦੀ ਥਾਂ ਤੇ ਹੁੰਦੀ ਤਾਂ ਉਸੇ ਤਰ੍ਹਾਂ ਦੇ ਕਸ਼ਟ ਉਠਾਉਣੇ ਨਾ ਪੈਂਦੇ......। ਪਰ ਵੀਰ, ਅੱਜ ਮੈਨੂੰ ਆਪ ਆਪਣੇ ਉਤੇ ਹਾਸਾ ਆ ਰਿਹਾ ਏ। ਮੇਰੇ ਫ਼ੈਸਲਿਆਂ ਪਿਛੇ ਕਿਤਨੀ ਕਠੋਰ ਸਚਿਆਈ ਛੁਪੀ ਏ, ਇਹ ਗੱਲ ਜੇਕਰ ਮੈਨੂੰ ਉਨ੍ਹਾਂ ਦਿਨਾਂ ਵਿਚ ਕੋਈ ਦਸ ਦਿੰਦਾ ਤਾਂ ਵੀ ਮੈਨੂੰ ਸ਼ਾਇਦ ਵਿਸ਼ਵਾਸ਼ ਨਾ ਆਉਂਦਾ।

"ਉਨ੍ਹਾਂ ਦਿਨਾਂ ਵਿਚ ਵਿਆਹ ਤੋਂ ਪਹਿਲਾਂ ਮੇਰੇ ਵਿਚਾਰ ਕੀ ਸਨ, ਤੂੰ ਜਾਣਨਾ ਚਾਹੇਂਗਾ ? ਉਨ੍ਹਾਂ ਦਿਨਾਂ ਦੀ ਗੱਲ ਹੀ ਹੋਰ ਸੀ, ਉਹ ਲੋਕ ਹੀ ਹੋਰ ਤਰ੍ਹਾਂ ਦੇ ਸਨ। ਉਨ੍ਹਾਂ ਦਿਨਾਂ ਵਿਚ ਔਰਤ ਲਈ ਪਤਨੀ ਜਾਂ ਨੂੰਹ ਦੇ ਰੂਪ ਵਿਚ ਕੋਈ ਖ਼ਾਸ ਥਾਂ ਨਹੀਂ ਸੀ। ਆਪਣੀ ਲਾਡਲੀ ਧੀ ਨੂੰ ਸਹੁਰੇ ਘਰ ਕਈ ਪ੍ਰਕਾਰ ਦੇ ਕਸ਼ਟ ਭੋਗਦੇ ਹੋਏ ਵੇਖ ਕੇ ਵੀ ਲਾਚਾਰ ਸਾਰੇ ਸਹਿ ਲੈਂਦੇ ਸਨ। ਸਮਾਜਕ ਨਿਯਮਾਂ ਦੀ ਉਲੰਘਣਾ ਕਰਨ ਦਾ ਸਾਹਿਸ ਉਨ੍ਹਾਂ ਲੋਕਾਂ ਵਿਚ ਨਹੀਂ ਸੀ।

ਪਰ ਜੇਕਰ ਅੱਜ ਭੂਆ ਮੁੜ ਕੇ ਜਨਮ ਲੈ ਲਵੇ ਤਾਂ ਉਨ੍ਹਾਂ ਨੂੰ ਇੰਨੀ ਕੋਮਲਤਾ ਨਾਲ ਆਪਣੇ ਪ੍ਰਾਣ ਅਰਪਤ ਕਰਨ ਦੀ ਲੋੜ ਨਹੀਂ ਪਏਗੀ। ਅੱਜ ਦਾ ਮਰਦ ਸੱਚਾ ਏ, ਦਿਆਲੂ ਏ, ਨਿਆਏ ਚਾਹੁੰਦਾ ਏ। ਔਰਤ ਦਾ ਮਹੱਤਵ ਉਸ ਪਹਿਚਾਣ ਲਿਆ ਹੈ। ਔਰਤ ਨੂੰ ਉਹ ਸਮਝ ਲੈਂਦਾ ਏ। ਉਹ ਇਸਤ੍ਰੀ ਦਾ ਸਤਿਕਾਰ ਕਰਦਾ ਏ, ਉਸ ਨੂੰ ਪਿਆਰ ਕਰਦਾ ਏ, ਉਸ ਨੂੰ ਆਦਰ-ਮਾਣ ਦਿੰਦਾ ਏ ਅਤੇ ਉਸ ਦੀ ਪੂਜਾ ਕਰਦਾ ਏ। ਹੌਲੀ ਹੌਲੀ ਔਰਤ ਹਰ ਤਰ੍ਹਾਂ ਮਰਦ ਦੇ ਬਰਾਬਰ ਹੋ ਰਹੀ ਏ। ਉਸ ਨੂੰ ਇਹ ਮੌਕਾ ਆਦਮੀ ਹੀ ਦੇ ਰਿਹਾ ਏ। ਇਸ ਪ੍ਰਕਾਰ ਦੇ ਸੁਭਾ ਵਾਲੇ ਮਰਦਾਂ ਔਰਤਾਂ ਵਿਚਕਾਰ ਸੰਘਰਸ਼ ਜਾਂ ਵੈਰ-ਵਿਰੋਧ ਦੀ ਗੁੰਜਾਇਸ਼ ਤਕ ਨਹੀਂ ਰਹੇਗੀ। ਅੱਜ ਕਲ੍ਹ ਦੇ ਮਰਦ ਖ਼ੂਬ ਪੜ੍ਹੇ ਲਿਖੇ ਨੇ, ਜਾਣਕਾਰੀ ਰਖਦੇ ਨੇ। ਪੁਰਾਣੇ ਜ਼ਮਾਨੇ ਦੇ ਰੂੜੀਵਾਦੀ ਲੋਕਾਂ ਵਾਂਗ ਇਹ ਆਪਣੀ ਜ਼ਿੰਦਗੀ ਨੂੰ ਉੱਨਤੀ ਤੇ ਸਭਿਅਤਾ ਤੋਂ ਵਾਂਜਿਆਂ ਰਖਣ ਵਾਲੇ ਨਹੀਂ। ਇਸ ਗੱਲ ਦੀ ਕਲਪਨਾ ਵੀ ਉਨ੍ਹਾਂ ਲਈ ਸ਼ਰਮਨਾਕ ਹੈ।

"ਭੂਆ ਤੇ ਮੇਰੇ ਵਿਚ ਆਕਾਸ਼-ਪਾਤਾਲ ਦਾ ਫ਼ਰਕ ਏ। ਭੂਆ ਜਿਸ ਉਦੇਸ਼ ਨੂੰ ਪ੍ਰਾਪਤ ਨਹੀਂ ਕਰ ਸਕੀ ਉਸ ਨੂੰ ਮੈਂ ਪ੍ਰਾਪਤ ਕਰ ਸਕਾਂਗੀ। ਕਾਸ਼ ਇਹ ਉੱਨਤੀ, ਇਹ ਵਿਕਾਸ, ਇਹ ਪ੍ਰੀਵਰਤਨ, ਇਹ ਸਭ ਭੂਆ ਦੇਖ ਲੈਂਦੀ......? ਇਸੇ ਤਰ੍ਹਾਂ ਦੇ ਹੋਰ ਵੀ ਕਈ ਵਿਚਾਰ ਮੇਰੇ ਮਨ ਵਿਚ ਉਠਦੇ ਸਨ।

"ਵੀਰ ! ਅੱਜ ਏਸ ਹਾਲਤ ਵਿਚ ਮੇਰਾ ਸਿਰ ਸ਼ਰਮ ਨਾਲ ਕਿਉਂ ਨਹੀਂ ਝੁਕ ਜਾਂਦਾ ?

ਮੇਰਾ ਮਨ ਟੁਕੜੇ ਟੁਕੜੇ ਹੋ ਕੇ ਟੁੱਟ ਕਿਉਂ ਨਹੀਂ ਜਾਂਦਾ ?

"ਮੇਰੀ ਸਾਰੀ ਕਲਪਨਾ ਨਿਰੀ ਕਲਪਨਾ ਸੀ — ਝੂਠੀ ਸੀ । ਉਦੋਂ ਤੋਂ ਹੁਣ ਤਕ ਕੋਈ ਵਿਸ਼ੇਸ਼ ਪ੍ਰੀਵਰਤਨ ਨਹੀਂ ਹੋਇਆ । ਇਸਤ੍ਰੀ ਦੇ ਜੀਵਨ ਵਿਚ ਕੋਈ ਉੱਨਤੀ ਨਹੀਂ ਹੋਈ। ਮਰਦਾਂ ਦੀ ਦੁਨੀਆਂ ਵਿਚ ਮਾਨਸਕ ਵਿਕਾਸ ਦੀ ਘਾਟ ਵੀ ਦਿਖਾਈ ਨਹੀਂ ਦਿੰਦੀ। ਇਸਤ੍ਰੀ ਦੀ ਸਮਾਨਤਾ, ਉਸ ਦੇ ਅਧਿਕਾਰ, ਉਸ ਲਈ ਬਣਨ ਵਾਲੇ ਢੰਗ ਨਿਯਮ, ਇਹ ਸਭ ਢਕੌਂਸਲੇ ਨੇ, ਇਹ ਗੱਲਾਂ ਸਿਰਫ਼ ਵਖਿਆਨਾਂ ਤਕ ਹੀ ਸੀਮਤ ਨੇ, ਕਾਗਜ਼ ਪੱਤਰਾਂ ਵਿਚ ਦਰਜ ਨੇ । ਅਸਲੀ ਜੀਵਨ ਵਿਚ, ਜ਼ਿੰਦਗੀ ਦੇ ਅਨੁਭਵ ਵਿਚ, ਮੈਂ ਭੂਆ ਤੋਂ ਇਕ ਇੰਚ ਵੀ ਅਗੇ ਨਹੀਂ ਵਧੀ।"

ਭਾਨੂੰ ਥੋੜਾ ਚਿਰ ਚੁੱਪ ਰਹਿ ਕੇ ਫਿਰ ਆਖਣ ਲਗੀ, "ਫੁੱਫੜ ਜੀ ਨੇ ਵੇਸਵਾ ਘਰ ਨੂੰ ਆਪਣਾ ਘਰ ਬਣਾ ਲਿਆ ਜਾਂ ਭੂਆ ਝੱਲੀ ਬਣ ਕੇ ਘਰ ਬੈਠੀ ਰਹੀ। ਆਪਣੇ ਪਤੀ ਨੂੰ ਠੀਕ ਰਾਹ ਤੇ ਨਾ ਲਿਆ ਸਕੀ । ਚਾਚਾ ਤਾਸ਼ ਦੀ ਖੇਡ ਵਿਚ ਮਸਤ ਹੋ ਕੇ ਘਰ ਬਾਹਰ ਭੁਲ ਗਏ ਤਾਂ ਚਾਚੀ ਲਾਚਾਰ ਹੋ ਕੇ ਸਭ ਕੁਝ ਸਹਾਰਦੀ ਰਹੀ। ਕਿਸੇ ਦਾ ਪਤੀ ਹੋਟਲ ਵਿਚ ਦਿਨ ਰਾਤ ਬਿਤਾਣ ਦਾ ਆਦੀ ਹੋ ਗਿਆ ਤਾਂ ਉਸ ਦੀ ਬੀਵੀ ਉਸ ਨੂੰ ਪਿਆਰ ਨਾਲ ਘਰ ਬੁਲਾ ਨਾ ਸਕੀ। ਇਸ ਤਰ੍ਹਾਂ ਉਸ ਜ਼ਮਾਨੇ ਦੀਆਂ ਔਰਤਾਂ ਆਪਣੀ ਬੇਵਕੂਫ਼ੀ ਦੇ ਕਾਰਨ ਹੀ ਪਤੀ ਦੇ ਪਿਆਰ ਤੋਂ ਵਾਂਜਿਆਂ ਰਹਿ ਗਈਆਂ ਅਤੇ ਮਰਦਾਂ ਦੇ ਵਾਸ਼ਨਾਵਾਂ ਭਰੇ ਜੀਵਨ ਨੂੰ ਇਸਤ੍ਰੀਆਂ ਨੇ ਹੀ ਵਧਾਇਆ ਸੀ । ਮਾਫ਼ੀ, ਸਹਿਣਸ਼ੀਲਤਾ, ਪਤੀਵਰਤਾ ਆਦਿ ਆਦਰਸ਼ਾਂ ਦੇ ਨਾਂ ਉਤੇ ਉਹਨਾਂ ਨੂੰ ਕਈ ਕਸ਼ਟ ਬਿਨਾਂ ਲੋੜ ਦੇ ਝਲਣੇ ਪੈਂਦੇ ਸਨ । ਉਨ੍ਹਾਂ ਦਿਨਾਂ ਵਿਚ ਮੈਂ ਏਸ ਤਰ੍ਹਾਂ ਸੋਚਦੀ ਹੁੰਦੀ ਸਾਂ।

"ਪਰ ਉਸ ਜ਼ਮਾਨੇ ਦੀਆਂ ਔਰਤਾਂ ਨੇ ਇੰਜ ਕਿਉਂ ਕੀਤਾ, ਉਨ੍ਹਾਂ ਦੇ ਸਾਹਮਣੇ ਹੋਰ ਕੋਈ ਉਪਾ ਸੀ ਜਾਂ ਨਹੀਂ, ਇਸ ਬਾਰੇ ਮੈਂ ਕਦੀ ਨਹੀਂ ਸੋਚਿਆ। ਇਸਤ੍ਰੀ ਦੇ ਭਾਵੇਂ ਕਿੰਨੇ ਹੀ ਉਦੇਸ਼ ਹੋਣ, ਆਦਰਸ਼ ਹੋਣ, ਕਿੰਨਾ ਹੀ ਸਵੈ-ਗੌਰਵ ਹੋਵੇ, ਕਿੰਨੀ ਹੀ ਮਹਾਨ ਸ਼ਖ਼ਸੀਅਤ ਹੋਵੇ, ਉਸ ਨੂੰ ਕਿਸੇ ਨਾ ਕਿਸੇ ਦਿਨ ਬਿਨਾਂ ਦੋਸ਼ ਦੇ ਅਨੁਭੂਤੀ ਦਾ ਸ਼ਿਕਾਰ ਬਣਨਾ ਹੀ ਪਏਗਾ। ਜਿਸ ਔਰਤ ਦੀ ਸਾਰੀ ਦੁਨੀਆਂ ਆਦਰ ਕਰਦੀ ਏ, ਉਹ ਪਤੀ ਦੇ ਸਾਹਮਣੇ ਤੀਲੇ ਵਾਂਗ ਤੁੱਛ ਬਣ ਜਾਂਦੀ ਏ।"

ਭਾਨੂੰ ਨੇ ਪੱਕਾ ਨਿਸ਼ਚਾ ਬਣਾ ਲਿਆ। ਪਰ ਭਾਨੂੰ ਦੇ ਵਿਚਾਰ ਮੈਨੂੰ ਯੋਗ ਨਾ ਲਗੇ। "ਭਾਨੂੰ ! ਮੈਂ ਇਕ ਮਰਦ ਦੇ ਰੂਪ ਵਿਚ ਤੈਨੂੰ ਆਖ ਰਿਹਾ ਹਾਂ । ਤੇਰਾ ਵਿਆਹੁਤਾ ਜੀਵਨ ਦੂਜੇ ਲੋਕਾਂ ਦੇ ਵਿਆਹੁਤਾ ਜੀਵਨ ਤੋਂ ਵੱਖਰਾ ਹੈ । ਹੋ ਸਕਦਾ ਏ ਤੇਰੇ ਪਤੀ ਵਿਚ ਕਈ ਦੋਸ਼ ਹੋਣ। ਉਨ੍ਹਾਂ ਦੇ ਕਾਰਨ ਤੇਰਾ ਮਨ ਜ਼ਰੂਰ ਦੁਖੀ ਏ, ਪਰ ਆਪਣੇ ਨਿੱਜੀ ਅਨੁਭਵ ਨੂੰ ਲੈ ਕੇ ਸਾਰੀ ਮਰਦ-ਜਾਤੀ ਲਈ ਤੇਰੇ ਮਨ ਵਿਚ ਘਿਰਣਾ ਦਾ

ਉਤਪੰਨ ਹੋਣਾ ਠੀਕ ਨਹੀਂ ਏ। ਸਾਰੀ ਜਾਤੀ ਨੂੰ ਕਸੂਰਵਾਰ ਨਾ ਠਹਿਰਾ। ਜਿਸ ਉੱਨਤੀ ਦੀ ਤੂੰ ਕਾਮਨਾ ਕੀਤੀ ਸੀ, ਉਹ ਪੂਰਨ ਰੂਪ ਵਿਚ ਭਾਵੇਂ ਸਾਕਾਰ ਨਹੀਂ ਹੋਈ, ਫਿਰ ਵੀ ਉਹ ਬਹੁਤ ਹੱਦ ਤਕ ਸੱਚ ਨਿਕਲੀ ਹੈ। ਇਸ ਦਾ ਸਬੂਤ ਇਹ ਹੈ ਕਿ ਤੂੰ ਇੰਨੀਆਂ ਗੱਲਾਂ ਸਮਝ ਰਹੀ ਏਂ। ਆਪਣੇ ਭਰਾ ਨਾਲ ਹੀ ਸਹੀ, ਇਨ੍ਹਾਂ ਗੱਲਾਂ ਤੇ ਬਹਿਸ ਕਰਨ ਦੀ ਸ਼ਕਤੀ ਤੈਨੂੰ ਮਿਲੀ ਹੈ। ਸੋਚ ਤਾਂ ਸਹੀ, ਪਹਿਲਾਂ ਦੀ ਔਰਤ ਇਸ ਢੰਗ ਨਾਲ ਗੱਲ ਕਰ ਸਕਦੀ ਸੀ ?

"ਜਿਸ ਤਰ੍ਹਾਂ ਤੂੰ ਆਖਿਆ ਏ, ਸਾਡੇ ਵਿਚਾਰਾਂ ਵਿਚ ਪੂਰਾ ਵਿਕਾਸ ਹਾਲੇ ਨਹੀਂ ਹੋਇਆ। ਭਾਨੂੰ, ਸਾਡੀ ਜਾਤੀ ਦੀ ਰਗ ਰਗ ਵਿਚ ਜਿਹੜਾ ਰੂੜੀਵਾਦੀ ਖ਼ੂਨ ਸੈਂਕੜੇ ਵਰ੍ਹਿਆਂ ਤੋਂ ਚਲਦਾ ਆ ਰਿਹਾ ਏ, ਉਸ ਦੀ ਥਾਂ ਤੇ ਨਵੇਂ ਖ਼ੂਨ ਦੇ ਚਲਣ ਵਿਚ ਕਿੰਨਾ ਸਮਾਂ ਲਗੇਗਾ ? ਕਈ ਪੀੜ੍ਹੀਆਂ ਮਗਰੋਂ ਕਦੀ ਜਾ ਕੇ ਇਹ ਸੰਭਵ ਹੋ ਸਕੇਗਾ। ਉੱਨਤੀ ਚਾਹੁਣ ਵਾਲੀ ਹਰ ਇਕ ਔਰਤ ਬੜੀ ਤੇਜ਼ੀ ਨਾਲ ਬਦਲ ਰਹੀ ਏ। ਪਰ ਅਧਿਕਾਰ ਦੇ ਨਸ਼ੇ ਵਿਚ ਮਸਤ ਮਰਦ ਉਸੇ ਰਫ਼ਤਾਰ ਨਾਲ ਨਵੀਂ ਸਥਿਤੀ ਅਨੁਸਾਰ ਆਪਣੇ ਆਪ ਨੂੰ ਢਾਲ ਨਹੀਂ ਰਿਹਾ। ਇਸ ਲਈ ਮਨ ਵਿਚ ਇਸ ਤਰ੍ਹਾਂ ਦਾ ਕ੍ਰੋਧ ਪੈਦਾ ਹੋ ਜਾਂਦਾ ਹੈ।"

"ਵੀਰ ! ਬਦਲਾ ਲੈਣ ਦੀ ਭਾਵਨਾ ਨੇ ਮੈਨੂੰ ਕੁਝ ਵਧ ਹੀ ਗੱਲਾਂ ਕਰਨ ਲਈ ਮਜਬੂਰ ਕੀਤਾ ਏ; ਪਰ ਇਹ ਤਾਂ ਦਸ ਕਿ ਨਿਆਏ ਨੂੰ ਮੰਨਣ ਲਈ ਮਰਦ ਐਡੀ ਜ਼ਿੱਦ ਕਿਉਂ ਕਰਦਾ ਏ ? ਵਿਆਹ ਨਾਂ ਦੇ ਸੰਸਕਾਰ ਦਾ ਅਸਲ ਵਿਚ ਉਦੇਸ਼ ਕੀ ਏ ? ਸ੍ਰਿਸ਼ਟੀ ਦੇ ਕਾਰਜ ਨੂੰ ਅਗੇ ਵਧਾਂਦੇ ਹੋਏ ਇਸ ਧਰਤੀ ਤੇ ਆਪਣੇ ਸਥਾਨ ਉਤੇ ਕੁਝ ਦੂਜੇ ਜੀਵਾਂ ਨੂੰ ਬਿਰਾਜਮਾਨ ਕਰ ਕੇ ਆਪਣੇ ਆਪ ਨੂੰ ਨਸ਼ਟ ਕਰਨ ਦੀ ਪਵਿੱਤਰ ਜ਼ਿਮੇਵਾਰੀ ਨੂੰ ਨਿਭਾਉਣਾ ਹੀ ਵਿਆਹ ਦਾ ਉਦੇਸ਼ ਏ।

ਇਸ ਕੁਦਰਤੀ ਧਰਮ ਦਾ ਪਾਲਣ ਔਰਤ ਅਤੇ ਮਰਦ ਵਿਚ ਭੇਦ-ਭਾਵ ਪੈਦਾ ਕੀਤੇ ਬਿਨਾਂ ਕੀ ਸੰਭਵ ਨਹੀਂ ? ਵਿਆਹ ਹੁੰਦੇ ਹੀ ਔਰਤ ਮਰਦ ਦੇ ਹੱਥਾਂ ਵਿਚ ਵਿਕ ਜਾਂਦੀ ਏ ? ਇਕ ਵਿਅਕਤੀ ਦੂਜੇ ਵਿਅਕਤੀ ਤੇ ਪੂਰਾ ਅਧਿਕਾਰ ਜਮਾਣ ਵਿਚ ਆਪਣੇ ਆਪ ਨੂੰ ਸਫਲ ਸਮਝਦਾ ਏ।

"ਔਰਤ ਨੂੰ ਆਪਣੀ ਜਾਇਦਾਦ ਬਣਾ ਕੇ ਗੌਰਵ ਕਰਨ ਵਾਲੇ ਮਰਦ ਦੀ ਆਪਣੀ ਭਾਵਨਾ ਦਾ ਕੋਈ ਮਤਲਬ ਹੁੰਦਾ ਏ ? ਇਨ੍ਹਾਂ ਹੀ ਵਿਚਾਰਾਂ ਤੋਂ ਮੈਂ ਬੇਚੈਨ ਅਤੇ ਅਸ਼ਾਂਤ ਹੋ ਜਾਂਦੀ ਹਾਂ।

"ਮੈਨੂੰ ਕਦੀ ਸੋਚਣਾ ਨਹੀਂ ਚਾਹੀਦਾ, ਕਿਸੇ ਗੱਲ ਦੀ ਚਿੰਤਾ ਨਹੀਂ ਕਰਨੀ ਚਾਹੀਦੀ। ਮੈਨੂੰ ਹਮੇਸ਼ਾਂ ਹੀ ਸੰਤੁਸ਼ਟ ਰਹਿਣਾ ਚਾਹੀਦਾ ਏ......ਵਧ ਤੋਂ ਵਧ ਤੇ ਬੇਅੰਤ ਸੰਤੋਸ਼ ਮੈਨੂੰ ਮਿਲਣਾ ਹੀ ਚਾਹੀਦਾ ਏ। ਪਰ ਕਿੰਜ ?

"ਮੈਨੂੰ ਪਤਾ ਏ ! ਜਿਸ ਦਿਨ ਮੈਂ ਬਦਲ ਜਾਵਾਂਗੀ, ਜਿਸ ਦਿਨ ਮੈਂ ਆਪਣੇ ਆਪ ਤੋਂ ਵੱਖਰੀ ਹੋ ਜਾਵਾਂਗੀ, ਉਸ ਦਿਨ ਮੈਨੂੰ ਸੁਖ-ਸ਼ਾਂਤੀ ਦੀ ਕੋਈ ਘਾਟ ਨਹੀਂ ਰਹੇਗੀ ।

"ਜਿਸ ਦਿਨ ਮੈਂ ਆਪਣੀ ਸ਼ਖ਼ਸੀਅਤ ਨੂੰ ਇਕ ਦਮ ਭੁਲ ਜਾਵਾਂਗੀ, ਜਿਸ ਦਿਨ ਔਰਤ ਨੂੰ ਨੀਵੀਂ ਨਜ਼ਰ ਨਾਲ ਤੱਕਣ ਵਾਲੇ ਮਰਦ ਨਾਲ ਮੈਂ ਆਰਾਮ ਨਾਲ ਜ਼ਿੰਦਗੀ ਕੱਟ ਸਕਾਂਗੀ, ਜਿਸ ਦਿਨ ਮੈਨੂੰ ਵਿਸ਼ਵਾਸ਼ ਹੋਏਗਾ ਕਿ ਮਰਦ ਦੀ ਬਿਨਾਂ ਔਰਤ ਦੇ ਹੋਂਦ ਨਹੀਂ ਅਤੇ ਜਿਸ ਦਿਨ ਮੈਂ ਆਪਣੇ ਮਨ ਨੂੰ ਜ਼ੋਰੀ ਸਮਝਾ ਸਕਾਂਗੀ ਕਿ ਆਤਮ ਗੌਰਵ, ਪੇਟ ਪਾਲਣ ਤੋਂ ਵਧ ਕੇ ਨਹੀਂ......ਉਸ ਦਿਨ ਮੈਨੂੰ ਕੋਈ ਚਿੰਤਾ ਨਹੀਂ ਰਹੇਗੀ। ਸੁਖ ਹੀ ਸੁਖ ਅਤੇ ਸੰਤੋਸ਼ ਹੀ ਸੰਤੋਸ਼ ਮਿਲੇਗਾ । ਪਰ ਮੇਰੇ ਵਿਚ ਕੀ ਐਡੀ ਤਬਦੀਲੀ ਆ ਸਕੇਗੀ ? ਕੀ ਤੇਰੇ ਖ਼ਿਆਲ ਵਿਚ ਇਹੋ ਜਿਹਾ ਪ੍ਰੀਵਰਤਨ ਆਉਣਾ ਚਾਹੀਦਾ ਏ ?" ਭਾਨੂੰ ਦੀਆਂ ਅੱਖਾਂ ਵਿਚੋਂ ਅਚਾਨਕ ਅਥਰੂਆਂ ਦੀਆਂ ਬੂੰਦਾਂ ਟਪਕ ਪਈਆਂ। ਮੈਂ ਹੈਰਾਨ ਹੋ ਕੇ ਭਾਨੂੰ ਦੀ ਪੀੜ ਨੂੰ ਤੱਕ ਰਿਹਾ ਹਾਂ । ਭਾਨੂੰ ਦੀਆਂ ਗੱਲਾਂ ਵਿਚੋਂ ਦੁਖ ਉਮੱਡ ਉਮੱਡ ਕੇ ਸੀਮਾ ਨੂੰ ਪਾਰ ਕਰ ਰਿਹਾ ਹੈ । ਭਾਨੂੰ ਦੀ ਮਾਨਸਕ ਪੀੜ ਬਰਦਾਸ਼ਤ ਨਹੀਂ ਕੀਤੀ ਜਾ ਰਹੀ।

"ਭਾਨੂੰ ! ਤੇਰੇ ਇਨ੍ਹਾਂ ਸਵਾਲਾਂ ਦਾ ਉੱਤਰ ਮੇਰੀ ਸਮਝ ਵਿਚ ਨਹੀਂ ਆ ਰਿਹਾ । ਜੇਕਰ ਮੈਂ ਸਮਝ ਵੀ ਜਾਵਾਂ ਤਾਂ ਵੀ ਇਕ ਮਰਦ ਹੋਣ ਦੇ ਨਾਤੇ ਮੈਂ ਤੈਨੂੰ ਹੁਣ ਸਮਝਾ ਨਹੀਂ ਸਕਾਂਗਾ । ਉਹ ਯੋਗਤਾ ਮੇਰੇ ਵਿਚ ਨਹੀਂ ।"

"ਹੁਣ ਮੈਂ ਕੁਝ ਨਹੀਂ ਆਖਾਂਗੀ । ਪਰ ਮੇਰੀ ਇਕ ਇੱਛਾ ਏ, ਮੇਰਾ ਬੇਟਾ ਵੱਡਾ ਹੋ ਕੇ ਤਰੱਕੀ ਕਰੇ, ਆਦਰਸ਼ਕ ਪੁਰਸ਼ ਬਣੇ । ਅਨਿਆਇ ਨਾਲ ਘਿਰਣਾ ਕਰਨ ਵਾਲਾ, ਅਤਿਆਚਾਰਾਂ ਨੂੰ ਹੌਸਲੇ ਨਾਲ ਮਿਟਾਣ ਵਾਲਾ ਅਤੇ ਮੰਦੇ ਭਾਗਾਂ ਨੂੰ ਵੇਖ ਕੇ ਅੱਥਰੂ ਵਗਾਣ ਵਾਲਾ ਪਵਿੱਤਰ ਇਨਸਾਨ ਬਣ ਜਾਏ । ਉਹ ਦਿਨ......ਕਦ ਆਏਗਾ ? ਬੋਲ, ਵੀਰ !"

"ਆਏਗਾ, ਭਾਨੂੰ ! ਜ਼ਰੂਰ ਆਏਗਾ । ਤੇਰੇ ਵਰਗੀ ਮਾਂ ਦੇ ਪਾਲਣ ਪੋਸਣ ਵਿਚ ਤੇਰਾ ਬੇਟਾ, ਨਵਜੀਵਨ ਵਿਚ ਜ਼ਰੂਰ ਹੀ ਪੂਰਨਤਾ ਪ੍ਰਾਪਤ ਕਰ ਸਕੇਗਾ ।"

ਪੀੜ ਲਿਬੜੀ ਮੁਸਕਰਾਹਟ ਨਾਲ ਭਾਨੂੰ ਨੇ ਆਖਿਆ, "ਪਰ......ਵੀਰ ! ਕਿਸ ਦਿਨ ਇਹ ਪਾਲਣ ਪੋਸਣ ਅਲੋਪ ਹੋ ਜਾਏਗਾ......।"

"ਭਾਨੂੰ ! ਕੀ ਗੱਲ ਕਰ ਰਹੀ ਏਂ ?"

"ਕਿਉਂ ਵੀਰ ! ਇਸ ਵਿਚ ਡਰਨ ਦੀ ਕਿਹੜੀ ਗੱਲ ਏ । ਤੂੰ ਤਾਂ ਹੈਂ । ਮੈਨੂੰ ਤੂੰ ਸਮਝਦਾ ਏਂ, ਮੇਰੀ ਇੱਛਾ ਵੀ ਤੂੰ ਜਾਣਦਾ ਏਂ ।"

"ਭਾਨੂੰ ! ਇਹੋ ਜਿਹੀ ਗੱਲ ਨਾ ਕਰ, ਭਾਨੂੰ ! ਤੇਰਾ ਇਹ ਭਰਾ ਤੇਰੇ ਦੁਖ ਸੁਖ ਵਿਚ ਹਮੇਸ਼ਾ ਤੇਰਾ ਸਾਥ ਦਏਗਾ । ਪਰ ਐਡਾ ਭਾਰ ਮੇਰੇ ਉਤੇ ਸੁਟਣਾ ਠੀਕ ਨਹੀਂ । ਉਹ

ਦਿਨ ਕਦੀ ਨਹੀਂ ਆਏਗਾ। ਮਾਂ ਹੋਣ ਦੇ ਨਾਤੇ ਉਹ ਬੋਝ ਤੇਰੇ ਉਤੇ ਹੀ ਰਹੇਗਾ। ਭਾਨੂੰ ! ਜੇਕਰ ਤੈਨੂੰ ਕੁਝ ਹੋ ਗਿਆ ਤਾਂ ਤੇਰੇ ਇਸ ਭਰਾ ਦਾ ਕੀ ਹਾਲ ਹੋਏਗਾ, ਇਸ ਬਾਰੇ ਕਦੀ ਤੂੰ ਸੋਚਿਆ ਏ ? ਘਟੋ ਘਟ ਅੱਥਰੂਆਂ ਦਾ ਵੀ ਕੋਈ ਮੁੱਲ ਹੁੰਦਾ ਏ, ਇਹ ਗੱਲ ਸਮਝ ਕੇ ਤੈਨੂੰ ਜੀਊਣਾ ਚਾਹੀਦਾ ਏ। ਕਿਸੇ ਹੋਰ ਲਈ ਨਹੀਂ, ਆਪਣੇ ਲਈ ਵੀ ਨਹੀਂ, ਪਰ ਆਪਣੇ ਪਿਆਰੇ ਪੁੱਤਰ ਲਈ। ਜਿਸ ਉੱਨਤੀ ਨੂੰ ਤੂੰ ਚਾਹੁੰਦੀ ਏਂ, ਉਸ ਲਈ। ਤੇਰੇ ਜਿਹੀਆਂ ਮਾਵਾਂ ਸਭ ਕੁਝ ਸਹਿ ਕੇ ਆਪਣੇ ਬੱਚਿਆਂ ਨੂੰ ਆਉਣ ਵਾਲੀ ਪੀੜ੍ਹੀ ਲਈ ਤਿਆਰ ਕਰਨ, ਤਾਂ ਹੀ ਇਹ ਅਨਿਆਏ ਦੂਰ ਹੋ ਸਕੇਗਾ। ਇਸੇ ਨੂੰ ਤੂੰ ਆਪਣਾ ਨਿਸ਼ਾਨਾ ਬਣਾ, ਭਾਨੂੰ ! ਪਾਗਲ ਵਿਚਾਰਾਂ ਨੂੰ ਕਦੀ ਆਪਣੇ ਮਨ ਵਿਚ ਸਥਾਨ ਨਾ ਦੇ।

"ਨਹੀਂ ਵੀਰ ! ਮੈਂ ਸਭ ਕੁਝ ਸਹਿ ਲਵਾਂਗੀ। ਆਪਣੇ ਬੱਚੇ ਨੂੰ ਮੈਂ ਆਪ ਆਪਣੇ ਹੱਥਾਂ ਨਾਲ ਪਾਲ ਪੋਸ ਕੇ ਵੱਡਾ ਕਰਾਂਗੀ।" ਭਾਨੂੰ ਨੇ ਆਪਣੇ ਪੁੱਤਰ ਦੇ ਮੂੰਹ ਨੂੰ ਆਪਣੀਆਂ ਗੱਲ੍ਹਾਂ ਨਾਲ ਲਗਾ ਲਿਆ।

ਮੁਸ਼ਕਲ ਤੋਂ ਮੁਸ਼ਕਲ ਸਥਿਤੀ ਵਿਚ ਵੀ ਭਾਨੂੰ ਜੀਊਂਦੀ ਰਹੇਗੀ। ਭਾਨੂੰ ਆਪਣੇ ਪੁੱਤਰ ਨੂੰ ਬਹੁਤ ਪਿਆਰ ਕਰਦੀ ਹੈ। ਹਰੇਕ ਮਾਂ ਆਪਣੀ ਹਰੇਕ ਸੰਤਾਨ ਨੂੰ ਏਨਾ ਪਿਆਰ ਕਰਦੀ ਹੈ। ਇਹ ਗੱਲ ਭਾਵੇਂ ਸੱਚ ਹੋਵੇ ਭਾਵੇਂ ਨਾ, ਪਰ ਭਾਨੂੰ ਦੇ ਮਨ ਵਿਚ ਆਪਣੇ ਪੁੱਤਰ ਲਈ ਕੇਵਲ ਮਾਂ ਦੀ ਮਮਤਾ ਹੀ ਨਹੀਂ ਸਗੋਂ ਅਗੋਂ ਦੀਆਂ ਪੀੜ੍ਹੀਆਂ ਦੇ ਰਾਹ ਨੂੰ ਰੋਸ਼ਨ ਕਰਨ ਵਾਲੀ ਆਦਰਸ਼ ਮੂਰਤੀ ਦੇ ਰੂਪ ਵਿਚ ਉਸ ਨੂੰ ਰੂਪ ਦੇਣ ਵਾਲੀ ਲਾਲਸਾ ਦਾ ਪੂਰਨ ਇਸਤ੍ਰੀ ਹਿਰਦਾ ਵੀ ਹੈ। ਇੰਨੇ ਮਹਾਨ ਸੰਕਲਪ ਤੋਂ ਪ੍ਰੇਰਤ ਭਾਨੂੰ ਕਦੀ ਗ਼ਲਤ ਕੰਮ ਨਹੀਂ ਕਰੇਗੀ, ਇਹੋ ਮੇਰਾ ਵਿਸ਼ਵਾਸ ਸੀ।

ਇਕ ਤਰ੍ਹਾਂ ਨਾਲ ਵੇਖਿਆ ਜਾਏ ਤਾਂ ਭਾਨੂੰ ਮਾਨਸਕ ਰੋਗ ਦਾ ਸ਼ਿਕਾਰ ਹੋ ਚੁੱਕੀ ਹੈ। ਉਸ ਦੇ ਵਿਚਾਰ ਸਿਧੇ ਸਾਦੇ ਹਨ। ਉਹ ਸਮਝਦੀ ਹੈ ਕਿ ਜਾਂ ਤਾਂ ਸੌ ਪ੍ਰਤੀਸ਼ਤ ਨਿਆਏ ਹੋ ਸਕਦਾ ਹੈ ਤੇ ਜਾਂ ਫੇਰ ਸੌ ਪ੍ਰਤੀਸ਼ਤ ਅਨਿਆਇ। ਜਦ ਉਸ ਦੇ ਵਿਚਾਰਾਂ ਵਿਚ ਵਿਦਰੋਹ ਹੁੰਦਾ ਹੈ, ਉਸ ਦੇ ਫੈਸਲੇ ਅਸਫਲ ਹੋ ਜਾਂਦੇ ਹਨ ਤਾਂ ਉਹ ਨਿਰਾਸ਼ ਹੋ ਜਾਂਦੀ ਹੈ, ਸਾਰਾ ਹੌਸਲਾ ਖੋਹ ਬੈਠਦੀ ਹੈ, ਗੰਭੀਰ ਫ਼ੈਸਲਾ ਕਰ ਲੈਂਦੀ ਹੈ। ਜਦ ਮਾਹੌਲ ਢੁਕਵਾਂ ਨਹੀਂ ਤਾਂ ਹੌਂਸਲਾ ਗੁਆ ਬੈਠਣਾ ਕੀ ਕਮਜ਼ੋਰੀ ਨਹੀਂ ? ਉਹ ਕਹਿੰਦੀ ਹੈ, 'ਨਹੀਂ ਹੈ' ਸ਼ਖਸੀਅਤ ਤਾਂ ਦ੍ਰਿੜ੍ਹ ਹੋਣੀ ਚਾਹੀਦੀ ਏ ਚਾਹੇ ਸਥਿਤੀ ਕਿੰਨੀ ਹੀ ਵਿਰੋਧੀ ਕਿਉਂ ਨਾ ਹੋਵੇ, ਵਿਅਕਤੀ ਨੂੰ ਤੁਛ ਵਾਤਾਵਰਣ ਵਿਚ ਜੀਵਤ ਨਹੀਂ ਰਹਿਣਾ ਚਾਹੀਦਾ।

ਜੀਵਨ ਨੂੰ ਸਮਾਪਤ ਕਰ ਕੇ ਵੀ ਸ਼ਖਸੀਅਤ ਕਾਇਮ ਰਖਣੀ ਚਾਹੀਦੀ ਏ। ਭਾਨੂੰ ਸਥਿਤੀ ਸਾਹਮਣੇ ਝੁਕਣ ਵਾਲੀ ਭਾਗਵਾਨ ਨਹੀਂ ਹੈ। ਭਾਨੂੰ ਮੇਰੇ ਲਈ ਇਕ ਸਮੱਸਿਆ ਬਣ ਗਈ। ਇਸ ਸਮੱਸਿਆ ਦਾ ਕੋਈ ਵੀ ਹੱਲ ਮੈਨੂੰ ਨਹੀਂ ਦਿਸ ਰਿਹਾ।

ਸੋਚਦੇ ਸੋਚਦੇ ਮੇਰੇ ਮਨ ਵਿਚ ਇਕ ਵਿਚਾਰ ਆਇਆ। ਸੋਚਿਆ ਇਸ ਦੁਖੀ ਪਰਿਵਾਰ ਤੋਂ ਭਾਨੂੰ ਨੂੰ ਵਖਰਾ ਕਰ ਕੇ ਕਿਤੇ ਕਿਸੇ ਟਰੇਨਿੰਗ ਵਿਚ ਦਾਖ਼ਲ ਕਰਾ ਦਿਆਂ, ਤਾਂ ? ਕੋਈ ਨੌਕਰੀ ਲਗਵਾ ਦਿਆਂ ? ਜੋ ਮਰਦ ਬਦਲਣ ਵਾਲੇ ਨਹੀਂ। ਉਨ੍ਹਾਂ ਕਾਰਨ ਅਸੀਂ ਕਦ ਤਕ ਆਪਣੇ ਜੀਵਨ ਨੂੰ ਨਰਕ ਬਣਾਉਂਦੇ ਰਹਾਂਗੇ ?

ਹੋਰ ਚਾਰ ਮਹੀਨਿਆਂ ਵਿਚ ਮੇਰੀ ਪੜ੍ਹਾਈ ਮੁਕ ਜਾਏਗੀ। ਮੈਨੂੰ ਨੌਕਰੀ ਮਿਲ ਜਾਏਗੀ ਤਾਂ ਭਾਨੂੰ ਦੀ ਜਿਵੇਂ ਇੱਛਾ ਹੋਏਗੀ ਅਸੀਂ ਉਸੇ ਤਰ੍ਹਾਂ ਹੀ ਕਰ ਸਕਦੇ ਹਾਂ। ਇਸ ਵਿਚਾਰ ਨੇ ਮੈਨੂੰ ਮਾਨਸਕ ਸ਼ਾਂਤੀ ਬਖ਼ਸ਼ੀ।

ਭਾਨੂੰ ਨੂੰ ਮਿਲਿਆਂ ਇਕ ਮਹੀਨੇ ਤੋਂ ਵੀ ਵਧ ਹੋ ਗਿਆ। ਕਈ ਵਾਰੀ ਜਾਣ ਲਈ ਨਿਕਲਿਆ, ਪਰ ਰੁਕ ਗਿਆ, ਜਾਣ ਦੀ ਇੱਛਾ ਨਾ ਹੋਈ। ਉਥੇ ਜਾਣ ਦਾ ਮਤਲਬ ਹੈ, ਕੋਈ ਨਵੀਂ ਗੱਲ ਸੁਣਨ ਨੂੰ ਮਿਲੇਗੀ। ਇਕ ਮਹੀਨੇ ਤਕ ਜੇਕਰ ਭਾਨੂੰ ਦੇ ਪਰਿਵਾਰ ਵਿਚ ਕੋਈ ਗੱਲ ਨਾ ਹੋਈ ਹੋਵੇ ਜਾਂ ਵਾਤਾਵਰਣ ਸ਼ਾਂਤ ਰਿਹਾ ਹੋਵੇ ਤਾਂ ਸਮਝੋ ਕਿ ਸੂਰਜ ਪੱਛਮ ਤੋਂ ਨਿਕਲ ਰਿਹਾ ਏ। ਪਰ ਭਾਨੂੰ ਤੋਂ ਦੂਰ ਰਹਿਣਾ ਵੀ ਮੇਰੇ ਲਈ ਸੰਭਵ ਨਹੀਂ। ਭਾਨੂੰ ਨੂੰ ਵੀ ਦੁਖ ਹੋਏਗਾ। ਭਾਨੂੰ ਕੋਲ ਲਾਇਬਰੇਰੀ ਦੀਆਂ ਜਿਹੜੀਆਂ ਕਿਤਾਬਾਂ ਹਨ ਉਨ੍ਹਾਂ ਦੀ ਵਾਪਸ ਕਰਨ ਦੀ ਤਾਰੀਖ਼ ਵੀ ਖ਼ਤਮ ਹੋ ਗਈ। ਨਹਾਉਣ ਲਈ ਤਿਆਰ ਹੋ ਕੇ ਵੀ, ਫਿਰ ਕਪੜੇ ਬਦਲ ਕੇ ਬਾਹਰ ਨਿਕਲ ਆਇਆ।

'ਅੱਛਾ, ਤਾਂ ਇਕ ਮਹੀਨੇ ਮਗਰੋਂ ਮੇਰੀ ਯਾਦ ਆ ਗਈ ?" ਭਾਨੂੰ ਨੇ ਹੱਸਦੇ ਹੱਸਦੇ ਆਖਿਆ।

"ਸੱਚ ਮੁੱਚ ਵਿਹਲ ਨਹੀਂ ਸੀ, ਭਾਨੂੰ ! ਇਮਤਿਹਾਨ ਦੇ ਦਿਨ ਨੇੜੇ ਆ ਰਹੇ ਨੇ ? ਅੱਛਾ, ਸਾਡੇ ਜੁਆਈ ਬਿੱਟੂ ਦਾ ਕੀ ਹਾਲ ਏ ? ਕਿਥੇ ਚਲਾ ਗਿਆ ਏ ?" ਕਹਿੰਦੇ ਹੋਏ ਮੈਂ ਬਹਿ ਗਿਆ।

"ਗਵਾਂਢੀਆਂ ਦੇ ਘਰ ਖੇਡਣ ਗਿਆ ਹੋਏਗਾ।"

"ਅੱਛਾ, ਹੋਰ ਘਰ ਵਿਚ ਕੀ ਹਾਲ ਏ ? ਜੀਜਾ ਜੀ ਦਾ ਕੀ ਹਾਲ ਚਾਲ ਏ ?"

"ਅਸੀਂ ਦੋਵੇਂ ਬਿਲਕੁਲ ਠੀਕ ਹਾਂ, ਪਰ ਆਪਸ ਵਿਚ ਬੋਲ ਚਾਲ ਨਹੀਂ।"

"ਕਦ ਤੋਂ ?"

"ਕੁਝ ਦਿਨ ਹੋਏ, ਪਾਪਾ ਜੀ ਦੀ ਚਿੱਠੀ ਆਈ ਸੀ।"

'ਕੀ ਲਿਖਿਆ ਸੀ ਉਨ੍ਹਾਂ ?"

"ਇਕ ਖ਼ਾਸ ਖ਼ਬਰ ਸੀ। ਦਾਦੀ ਨੇ, ਕਿਸੇ ਨੂੰ ਇਕ ਹਜ਼ਾਰ ਰੁਪਏ ਵਿਆਜ ਉਤੇ ਦਿਤੇ ਸਨ। ਮਰਨ ਲਗੇ ਆਖ ਗਈ ਸੀ ਕਿ ਉਹ ਰੁਪਏ ਮੈਨੂੰ ਦੇ ਦਿਤੇ ਜਾਣ। ਇਹ ਗੱਲ ਮੈਨੂੰ ਉਦੋਂ ਪਤਾ ਸੀ, ਜਦ ਮੈਂ ਦਸਵੀਂ ਵਿਚ ਸਾਂ, ਜਦ ਦਾਦੀ ਦੀ ਮ੍ਰਿਤੂ ਹੋਈ ਸੀ, ਤਦ ਮੈਂ ਪੰਦਰਾਂ ਵਰ੍ਹਿਆਂ ਦੀ ਸਾਂ। ਸੋਚਿਆ, ਇਕ ਹਜ਼ਾਰ ਰੁਪਏ ਮੈਂ ਲੈ ਕੇ ਕੀ

ਕਰਾਂਗੀ। ਘਰ ਵਿਚ ਸਾਰਿਆਂ ਮੇਰੇ ਨਾਲ ਮਖ਼ੌਲ ਵੀ ਕੀਤਾ ਸੀ। ਮਗਰੋਂ ਇਹ ਗੱਲ ਮੈਂ ਉੱਕਾ ਹੀ ਭੁੱਲ ਗਈ ਸਾਂ। ਅੱਠ ਵਰ੍ਹਿਆਂ ਦੇ ਇਸ ਵਕਫ਼ੇ ਵਿਚ ਉਸ ਤੇ ਮਿਲਣ ਵਾਲੇ ਵਿਆਜ ਦਾ ਹਿਸਾਬ ਲਗਾ ਕੇ ਉਸ ਆਦਮੀ ਨੇ ਇਕ ਹਫ਼ਤਾ ਪਹਿਲਾਂ ਪੂਰੀ ਰਕਮ ਚੁਕਾ ਦਿਤੀ। ਵਿਆਜ ਮਿਲਾ ਕੇ ਕੁਲ ਦੋ ਹਜ਼ਾਰ ਰੁਪਏ ਬਣੇ। ਪਾਪਾ ਨੇ ਪੁਛਿਆ ਇਨ੍ਹਾਂ ਰੁਪਿਆਂ ਦਾ ਕੀ ਕੀਤਾ ਜਾਏ। ਹੁਣ ਮੇਰੇ ਕੋਲ ਦੋ ਹਜ਼ਾਰ ਰੁਪਏ ਨੇ। ਤੇਰੇ ਜੀਜਾ ਜੀ ਕਾਫ਼ੀ ਬਦਲ ਗਏ ਨੇ।''

''ਸੱਚ ?''

''ਸੱਚ ਏ ਜਾਂ ਨਹੀਂ, ਮੈਨੂੰ ਨਹੀਂ ਪਤਾ। ਪਰ ਉਸ ਚਿੱਠੀ ਨੂੰ ਵੇਖਦੇ ਹੀ ਅਚਾਨਕ ਉਨ੍ਹਾਂ ਵਿਚ ਤਬਦੀਲੀ ਆ ਗਈ। ਆਪਣੀ ਗ਼ਲਤੀ ਮੰਨ ਗਏ। ਆਪਣੇ ਕੀਤੇ ਤੇ ਪਛਤਾ ਕੇ ਤਾਸ਼ ਦੀ ਕੰਮਬਖ਼ਤ ਖੇਡ ਵੀ ਛੱਡ ਦਿਤੀ। ਇਕ ਹਫ਼ਤੇ ਤਕ ਦਿਨ ਰਾਤ ਲਗਾਤਾਰ ਘਰ ਹੀ ਰਹਿਣ ਲਗੇ। ਇਹੋ ਜਹੀ ਸ਼ਰਾਫ਼ਤ ਜਿਹੋ ਜਿਹੀ ਪਹਿਲਾਂ ਕਦੀ ਨਹੀਂ ਸੀ ਵੇਖੀ ਅਤੇ ਮੇਲ ਮਿਲਾਪ ਦਿਖਾਣ ਲਗੇ। ਬਿੱਟੂ ਨਾਲ ਖੇਡਣਾ ਸ਼ੁਰੂ ਕਰ ਦਿਤਾ। ਆਪਣੇ ਵਿਚ ਆਈ ਇਸ ਤਬਦੀਲੀ ਨੂੰ ਕਾਫ਼ੀ ਸਮਝ ਕੇ ਇਕ ਦਿਨ ਸ਼ਾਮ ਨੂੰ ਆਰਾਮ ਨਾਲ ਮੈਨੂੰ ਕੋਲ ਬਿਠਾ ਕੇ ਬੜੇ ਪਿਆਰ ਨਾਲ ਗੱਲਾਂ ਕਰਨ ਲਗੇ। ਇਹ ਸਾਡੇ ਵਿਆਹ ਦੇ ਇਤਿਹਾਸ ਵਿਚ ਇਕ ਨਿਰਾਲੀ ਘਟਨਾ ਸੀ।

ਕਹਿਣ ਲਗੇ, ਭਾਨੂੰ, ''ਮੈਂ ਬਿਲਕੁਲ ਹੀ ਬਦਲ ਗਿਆ ਹਾਂ। ਤੂੰ ਵਿਸ਼ਵਾਸ ਕਰਦੀ ਏਂ ?''

''ਮੈਨੂੰ ਵਿਸ਼ਵਾਸ ਦਿਵਾਣ ਲਈ ਇਹ ਸਮਾਂ ਕਾਫ਼ੀ ਨਹੀਂ।''

''ਭਾਨੂੰ ! ਕੀ ਤੈਨੂੰ ਪਤਾ ਨਹੀਂ ਕਿ ਮੈਂ ਕਾਹਲੀ ਕਰਨ ਵਾਲਾ ਬੰਦਾ ਹਾਂ ? ਜੇਕਰ ਤੂੰ ਮੈਨੂੰ ਮਾਫ਼ ਨਹੀਂ ਕਰੇਂਗੀ ਤਾਂ ਮੇਰਾ ਗੁਜ਼ਾਰਾ ਕਿੰਜ ਹੋਏਗਾ ? ਇਸ ਭੂਮਿਕਾ ਨਾਲ ਉਨ੍ਹਾਂ ਅਸਲੀ ਗੱਲ ਟੋਰੀ, ''ਮੈਂ ਤੈਨੂੰ ਇਕ ਗੱਲ ਆਖਣਾ ਚਾਹੁੰਦਾ ਹਾਂ। ਬੁਰਾ ਨਾ ਮੰਨੀ ਭਾਨੂੰ ! ਜੇਕਰ ਤੂੰ ਮੇਰੇ ਦੁਖ-ਸੁਖ ਵਿਚ ਸਾਥ ਨਹੀਂ ਦਏਂਗੀ ਤਾਂ ਹੋਰ ਕੌਣ ਦਏਗਾ ? ਇਸ ਪਰਿਵਾਰ ਦੀ ਜ਼ਿਮੇਂਵਾਰੀ ਜਿੰਨੀ ਮੇਰੇ ਉਤੇ ਏ ਉਨੀ ਤੇਰੇ ਉਤੇ ਵੀ ਏ। ਅਸਲ ਵਿਚ ਗੱਲ ਇੰਜ ਹੋਈ ਏ ਕਿ ਮੈਂ ਕੁਝ ਪੈਸੇ ਫ਼ਜ਼ੂਲ ਖ਼ਰਚ ਕਰ ਦਿਤੇ ਨੇ। ਜੋ ਹੋਣਾ ਸੀ ਹੋ ਗਿਆ। ਹੁਣ ਬਾਰਾਂ ਸੌ ਦਾ ਕਰਜ਼ਾ ਬਾਕੀ ਏ। ਮੇਰੀ ਸਮਝ ਵਿਚ ਨਹੀਂ ਆ ਰਿਹਾ ਕਿ ਇਹ ਮੈਂ ਕਿੰਜ ਚੁਕਾਵਾਂ।''

''ਬਾਰਾਂ ਸੌ ਰੁਪਏ ?''

''ਮੈਨੂੰ ਇਸ ਗੱਲ ਤੇ ਕੋਈ ਹੈਰਾਨੀ ਨਹੀਂ ਹੋਈ। ਮੈਨੂੰ ਇਸ ਗੱਲ ਤੇ ਹੈਰਾਨੀ ਹੋਈ ਕਿ ਸਿਰਫ਼ ਇੰਨਾ ਹੀ ਕਰਜ਼ਾ ਏ। ਇਕ ਮਾਮੂਲੀ ਕਲਰਕ ਨੇ ਕਲੱਬ ਨੂੰ ਆਪਣਾ ਘਰ ਬਣਾ ਲਿਆ ਤਾਂ ਉਸ ਦੀ ਸਮਰਥਾ ਕਿਥੇ ਸੀ। ਇਸ ਤੋਂ ਬਿਨਾਂ ਉਹ ਕਈ ਵਾਰੀ

ਬਾਹਰ ਜਾਂਦੇ ਹੁੰਦੇ ਸਨ । ਹਰ ਨੌਕਰੀ ਲਈ ਅਰਜ਼ੀ ਭੇਜਣਾ ਤੇ ਇੰਟਰਵੀਊ ਦੇ ਬਹਾਨੇ ਕਿਤੇ ਬਾਹਰ ਜਾਣਾ ਟੀ. ਏ. ਦੀ ਉਮੀਦ ਵਿਚ ਕਿਤੋਂ ਸੌ ਪੰਜਾਹ ਰੁਪਏ ਉਧਾਰੇ ਲੈਣੇ, ਇਹੋ ਕੁਝ ਹੁੰਦਾ ਹੁੰਦਾ ਸੀ ।

"ਜੇਕਰ ਮੈਂ ਆਖਦੀ ਕਿ ਇੰਜ ਉਧਾਰ ਲੈ ਕੇ ਤੁਸੀਂ ਥਾਂ ਥਾਂ ਤੇ ਕਿਉਂ ਆਉਂਦੇ ਜਾਂਦੇ ਹੋ ਤਾਂ ਉਹ ਆਖਦੇ, 'ਜੇਕਰ ਇੰਜ ਨਾ ਕਰਾਂ ਤਾਂ ਮੁਲਕ ਵੇਖਣ ਦਾ ਹੋਰ ਕੋਈ ਢੰਗ ਨਹੀਂ । ਉਧਾਰ ਤਾਂ ਆਪਣੇ ਆਪ ਮੁਕ ਜਾਂਦਾ ਏ ।'

"ਮੁਲਕ ਵੇਖਣ ਦੀ ਇੱਛਾ ਮੈਨੂੰ ਵੀ ਏ । ਜੇਕਰ ਉਹ ਆਪਣਾ ਹੀ ਸੁਵਾਰਥ ਵੇਖਣ ਤਾਂ ਮੇਰਾ ਖ਼ਿਆਲ ਰਖਣ ਵਾਲਾ ਕੌਣ ਏ ? ਦਸ ਥਾਵਾਂ ਤੇ ਆਪ ਇਕੱਲੇ ਜਾਣ ਦੀ ਥਾਂ ਤੇ ਦੋ ਤਿੰਨ ਖ਼ਾਸ ਥਾਵਾਂ ਤੇ ਮੈਨੂੰ ਵੀ ਨਾਲ ਲੈ ਜਾਂਦੇ ।

"ਜਦ ਸ਼ਿਮਲੇ ਤੋਂ ਇੰਟਰਵੀਊ ਲਈ ਬੁਲਾਇਆ ਗਿਆ ਤਾਂ ਦੋ ਸੌ ਰੁਪਏ ਉਧਾਰ ਲੈ ਕੇ ਗਏ । ਅਸਲ ਵਿਚ ਕਸ਼ਮੀਰ ਵੇਖਣ ਦਾ ਮੈਨੂੰ ਵੀ ਸ਼ੌਕ ਏ । ਲੋਕ ਕਹਿੰਦੇ ਨੇ, ਹਰ ਇਕ ਆਦਮੀ ਨੂੰ ਜ਼ਿੰਦਗੀ ਵਿਚ ਇਕ ਵਾਰੀ ਤਾਜ ਮਹਿਲ ਤਾਂ ਵੇਖਣਾ ਹੀ ਚਾਹੀਦਾ ਏ । ਘੱਟੋ ਘੱਟ ਇਹੋ ਜਿਹੀ ਥਾਂ ਤੇ ਮੈਨੂੰ ਵੀ ਨਾਲ ਲੈ ਜਾਂਦੇ — ਮੈਨੂੰ ਜੇਕਰ ਮੇਰ ਪਤੀ ਨਹੀਂ ਲੈ ਜਾਂਦੇ ਤਾਂ ਹੋਰ ਕੌਣ ਲੈ ਕੇ ਜਾਏਗਾ ? ਮੇਰੇ ਲਈ ਵਖਰੇ ਪ੍ਰਬੰਧ ਦੀ ਲੋੜ ਵੀ ਨਹੀਂ ਸੀ । ਉਹ ਤਾਂ ਜਾ ਹੀ ਰਹੇ ਸਨ ਤੇ ਮੈਂ ਵੀ ਨਾਲ ਜਾਣਾ ਚਾਹੁੰਦੀ ਸਾਂ । ਉਸ ਤੇ ਉਨ੍ਹਾਂ ਜਿਹੜਾ ਉੱਤਰ ਦਿਤਾ — ਛੱਡ ਉਨ੍ਹਾਂ ਗੱਲਾਂ ਨੂੰ ? ਤੂੰ ਬਾਰਾਂ ਸੌ ਦੇ ਕਰਜ਼ੇ ਤੇ ਹੈਰਾਨੀ ਪ੍ਰਗਟ ਕੀਤੀ ਤਾਂ ਇਹ ਸਭ ਕੁਝ ਮੈਂ ਆਖ ਰਹੀ ਹਾਂ ।"

"ਅੱਛਾ, ਫੇਰ ਕੀ ਹੋਇਆ ? ਤੇਰੇ ਕੋਲੋਂ ਪੈਸੇ ਮੰਗੇ ਨੇ ?"

"ਪੂਰੀ ਗੱਲ ਤਾਂ ਸੁਣ । 'ਮੈਨੂੰ ਕੋਈ ਰਾਹ ਨਹੀਂ ਪਿਆ ਦਿਸਦਾ । ਜਦ ਵੀ ਮੈਂ ਏਸ ਬਾਰੇ ਸੋਚਦਾ ਹਾਂ ਤਾਂ ਦਿਲ ਧੜਕਣ ਲੱਗ ਪੈਂਦਾ ਏ । ਏਸੇ ਚਿੰਤਾ ਨਾਲ ਮੇਰੀ ਤਬੀਅਤ ਵੀ ਖ਼ਰਾਬ ਹੁੰਦੀ ਜਾ ਰਹੀ ਏ । ਕੀ ਕਰਾਂ ਮੈਂ ? ਬੋਲ ।' ਇਹ ਸੀ ਉਨ੍ਹਾਂ ਦੇ ਕਹਿਣ ਦਾ ਢੰਗ ।

ਕਿਤਨੀ ਅਜੀਬ ਤਬਦੀਲੀ ਏ । ਪੈਸੇ ਲਈ ਆਦਮੀ ਕਿਨਾ ਡਿੱਗ ਜਾਂਦਾ ਏ । ਕਿੰਨਾ ਕਮੀਨਾ ਬਣ ਜਾਂਦਾ ਏ । ਸਭ ਤੋਂ ਵਧ ਕਿਸੇ ਦੀ ਚਾਪਲੂਸੀ ਕਰ ਕੇ ਕੰਮ ਕਢਾਉਣ ਬਾਰੇ ਸੋਚਣਾ ਅਤੇ ਆਪਣੇ ਨਾਲ ਦੇ ਨੂੰ ਤੀਲੇ ਵਾਂਗ ਹਲਕਾ ਸਮਝਣਾ ਕਿੰਨਾ ਅਜੀਬ ਖ਼ਿਆਲ ਏ ।

"ਕੀ ਸੋਚ ਰਹੀ ਏਂ, ਭਾਨੂੰ । ਬੋਲ, ਮੈਂ ਕੀ ਕਰਾਂ ।"

"ਇਹ ਗੱਲ ਮੇਰੇ ਕੋਲੋਂ ਪੁੱਛਣ ਦੀ ਲੋੜ ਨਹੀਂ । ਤੁਸੀ ਜਦ ਕਰਜ਼ਾ ਲਿਆ ਸੀ ਤਾਂ ਮੇਰੀ ਸਲਾਹ ਦੀ ਲੋੜ ਨਹੀਂ ਸੀ ਪਈ । ਹੁਣ ਉਸ ਨੂੰ ਮੁਕਾਣ ਲਗੇ ਉਸ ਦੀ ਲੋੜ ਤਾਂ ਨਹੀਂ ਹੋਣੀ ਚਾਹੀਦੀ ।"

"ਇੰਜ ਨਾ ਆਖ, ਭਾਨੂੰ। ਹੁਣ ਗੱਲ ਕਰਨ ਦਾ ਕੋਈ ਲਾਭ ਨਹੀਂ, ਕਰਜ਼ਾ ਤਾਂ ਲਾਹੁਣਾ ਹੀ ਪਏਗਾ ਤੇ ਮੇਰੇ ਕੋਲ ਪੈਸੇ ਕਿਥੇ ?"

"ਕੀ ਤੁਹਾਡੇ ਕੋਲ ਪੈਸੇ ਸਨ ? ਕਿਸ ਦੇ ਭਰੋਸੇ ਤੁਸੀਂ ਕਰਜ਼ਾ ਚੁੱਕਿਆ ?"

"ਉਸ ਵੇਲੇ ਮੈਂ ਇਹ ਨਾ ਸੋਚ ਸਕਿਆ, ਮੇਰੇ ਕੋਲੋਂ ਭੁੱਲ ਹੋ ਗਈ।"

"ਘਰ ਵਿਚ ਐਡਾ ਖ਼ਰਚਾ ਹੀ ਕਿਹੜਾ ਸੀ ਕਿ ਤੁਹਾਨੂੰ ਉਧਾਰ ਲੈਣਾ ਪਵੇ। ਅੱਜ ਤਕ ਕਪੜੇ ਮੈਨੂੰ ਮਾਂ ਕੋਲੋਂ ਹੀ ਮਿਲ ਰਹੇ ਨੇ। ਘਰ ਵਿਚ ਕੋਈ ਨੌਕਰ ਨਹੀਂ। ਸਾਰਾ ਕੰਮ ਮੈਂ ਆਪ ਕਰ ਲੈਂਦੀ ਹਾਂ। ਸੈਰ-ਸਿਨੇਮਾ ਮੈਂ ਚਿਰਾਂ ਤੋਂ ਛਡ ਦਿਤਾ ਏ। ਫੇਰ ਹਰ ਮਹੀਨੇ ਜਿਹੜੇ ਡੇਢ ਸੌ ਮਿਲਦੇ ਨੇ — ।"

"ਇਹ ਸਾਰਾ ਵੇਰਵਾ ਨਾ ਪੁੱਛ, ਭਾਨੂੰ। ਹੁਣ ਤੂੰ ਲੱਖ ਗੱਲਾਂ ਕਰ ਇਨ੍ਹਾਂ ਦਾ ਕੋਈ ਲਾਭ ਨਹੀਂ। ਮੇਰੇ ਸੁਖ-ਦੁਖ ਤੇਰੇ ਹੀ ਸੁਖ-ਦੁਖ ਨੇ। ਇਹ ਘਰ ਜਿਹੋ ਜਿਹਾ ਮੇਰਾ ਤਿਹੋ ਜਿਹਾ ਤੇਰਾ।"

ਮੈਨੂੰ ਕਈ ਗੱਲਾਂ ਇਕੱਠੀਆਂ ਹੀ ਯਾਦ ਆ ਗਈਆਂ। ਮੇਰੇ ਕੋਲੋਂ ਰਿਹਾ ਨਾ ਗਿਆ ਦਿਲ ਕਰੜਾ ਕਰ ਕੇ ਕਿਹਾ, "ਸੁਖ-ਦੁਖ, ਮਹੀਨੇ ਪੂਰੇ ਹੋਣ ਦੇ ਦਿਨਾਂ ਵਿਚ ਸੋਡਾ ਪੀਣ ਦਾ ਜੀਅ ਕੀਤਾ ਤਾਂ ਘਰ ਵਿਚ ਦੋ ਪੈਸੇ ਵੀ ਨਹੀਂ ਸਨ। ਤੁਸੀਂ ਜਾਣਦੇ ਹੋ ਉਦੋਂ ਮੈਂ ਕਿੰਨਾ ਤੜਪੀ ਸਾਂ। ਪੈਰ ਵਿਚ ਚੋਟ ਲਗੀ ਤਾਂ ਤੁਹਾਡੇ ਲਈ ਬਾਥਰੂਮ ਵਿਚ ਨਹਾਉਣ ਲਈ ਪਾਣੀ ਨਾ ਰਖ ਸਕੀ। ਕੀ ਤੁਹਾਨੂੰ ਯਾਦ ਏ ਕਿ ਉਸ ਵੇਲੇ ਤੁਸੀਂ ਵਿਗੜ ਕੇ ਮੇਰੇ ਮੂੰਹ ਤੇ ਦੋ ਥੱਪੜ ਮਾਰੇ ਸਨ ? ਜਦ ਮੈਂ ਸ਼ੌਕ ਨਾਲ ਅਗਰਬੱਤੀ ਦਾ ਸਟੈਂਡ ਖ਼ਰੀਦਿਆ ਸੀ ਤਾਂ ਤੁਸੀਂ ਪੁੱਛਿਆ ਸੀ ਕਿ ਤੂੰ ਇਹ ਕਿਸ ਕੋਲੋਂ ਪੁੱਛ ਕੇ ਖ਼ਰੀਦਿਆ ? ਕੀ ਤੁਸੀਂ ਭੁੱਲ ਗਏ ਹੋ ? ਮਾਂ ਜੀ ਨੂੰ ਕੇਲੇ ਦਾ ਪਤਾ ਦਿਤਾ ਸੀ ਤਾਂ ਤੁਸੀਂ ਮੈਨੂੰ ਏਨੀਆਂ ਗੱਲਾਂ ਸੁਣਾਈਆਂ ਕਿ ਮੈਂ ਰੋਣ ਲਗ ਪਈ ਸਾਂ। ਕੀ ਤੁਹਾਨੂੰ ਯਾਦ ਨਹੀਂ ਰਿਹਾ ? ਹੋਰ ਕਿੰਨੀਆਂ ਗੱਲਾਂ ਤੁਹਾਨੂੰ ਯਾਦ ਕਰਾਵਾਂ ? ਕੀ ਮੈਨੂੰ ਪਤਾ ਨਹੀਂ ਕਿ ਮੈਨੂੰ ਏਸ ਘਰ ਵਿਚ ਕਿੰਨਾ ਸੁਖ ਮਿਲ ਰਿਹਾ ਏ ? ਪਰਵਾਰ ਦੇ ਦੁਖ-ਸੁਖ ਅਤੇ ਜ਼ਿੰਮੇਂਵਾਰੀ ਜਦ ਕਦੀ ਵੀ ਮੇਰੀ ਨਹੀਂ ਸੀ ਤਾਂ ਅਜ ਇਹ ਨਵੀਂ ਜ਼ਿੰਮੇਂਵਾਰੀ ਮੈਨੂੰ ਕਿਥੋਂ ਮਿਲ ਗਈ ? ਕਿਉਂ ਮਿਲੀ ? ਕਦ ਤਕ ਰਹੇਗੀ ? ਮੇਰੀ ਕੋਈ ਵੀ ਗੱਲ ਤੁਸੀਂ ਨਾ ਮੰਨੀ, ਮੈਨੂੰ ਕਿਸੇ ਵੀ ਗੱਲ ਵਿਚ ਦਖ਼ਲ ਨਾ ਦੇਣ ਦਿਤਾ, ਮੈਨੂੰ ਕੀੜੀ ਵਾਂਗ ਨੀਵੀਂ ਨਜ਼ਰ ਨਾਲ ਵੇਖ ਕੇ ਹਰ ਗੱਲ ਤੋਂ ਵਖਰਿਆਂ ਹੀ ਰਖਿਆ। ਕੀ ਇਹ ਸਭ ਕੁਝ ਮੈਂ ਭੁੱਲ ਗਈ ਹਾਂ ? ਤੁਸੀਂ ਜੋ ਵੀ ਆਖੋ ਜਾਂ ਨਾ ਆਖੋ ਇਹ ਸਭ ਬੇਮਤਲਬ ਏ, ਮੁਫ਼ਤ ਵਿਚ ਪਰੇਸ਼ਾਨੀ ਏ। ਮੇਰੇ ਪੈਸੇ ਵਿਚੋਂ ਤੁਹਾਨੂੰ ਇਕ ਫੁੱਟੀ ਕੌਡੀ ਵੀ ਨਹੀਂ ਮਿਲ ਸਕਦੀ। ਜਦ ਤਕ ਮੈਂ ਜ਼ਿੰਦਾ ਹਾਂ ਤਦ ਤਕ ਇਹ ਪੈਸਾ ਮੈਂ ਤੁਹਾਨੂੰ ਨਹੀਂ ਦੇਵਾਂਗੀ। ਉਸ ਮਗਰੋਂ ਵੀ ਤੁਹਾਨੂੰ ਮਿਲਣ ਨਹੀਂ ਦਿਆਂਗੀ। ਬਸ ਇਹੋ ਮੈਨੂੰ ਆਖਣਾ ਏ।"

ਉਹ ਕਾਫ਼ੀ ਦੇਰ ਤਕ ਚੁੱਪ-ਚਾਪ ਬੈਠੇ ਰਹੇ ।

"ਭਾਨੂੰ । ਸੱਚਮੁੱਚ ਮੈਂ ਕਈ ਗ਼ਲਤ ਕੰਮ ਕੀਤੇ ਨੇ । ਹੁਣ ਸੋਚਦਿਆਂ ਪਤਾ ਲਗਦਾ ਏ । ਪਰ ਕੀ ਤੂੰ ਮੈਨੂੰ ਮਾਫ਼ ਨਹੀਂ ਕਰੇਂਗੀ ।"

"ਗ਼ਲਤੀ ਕਰ ਕੇ ਮਾਫ਼ੀ ਮੰਗਣਾ ਮੈਨੂੰ ਬਿਲਕੁਲ ਪਸੰਦ ਨਹੀਂ ।"

"ਭਾਨੂੰ । ਤੂੰ ਜਿਵੇਂ ਮਰਜ਼ੀ ਏ ਕਰ, ਪਰ ਮੈਨੂੰ ਮਾਫ਼ ਕਰ ਦੇ । ਗ਼ੁੱਸੇ ਵਿਚ ਆ ਕੇ ਮੈਂ ਜਿਹੜੀਆਂ ਗੱਲਾਂ ਆਖੀਆਂ ਨੇ ਉਨ੍ਹਾਂ ਸਾਰੀਆਂ ਨੂੰ ਭੁੱਲ ਜਾ, ਮੇਰੇ ਲਈ......।"

"ਅਚਾਨਕ ਜਿਹੜੀ ਤਬਦੀਲੀ ਆ ਗਈ ਏ, ਉਸ ਨੂੰ ਬਦਲਣ ਵਿਚ ਵੀ ਦੇਰੀ ਨਹੀਂ ਲਗੇਗੀ । ਕਿਸੇ ਵੀ ਚੀਜ਼ ਲਈ ਨੀਂਹ ਜ਼ਰੂਰੀ ਏ ।"

"ਮੈਂ ਕਹਿੰਦਾ ਹਾਂ, ਮੈਂ ਬਦਲ ਗਿਆ ਹਾਂ । ਤੂੰ ਮੇਰੀ ਗੱਲ ਤੇ ਵਿਸ਼ਵਾਸ਼ ਨਹੀਂ ਕਰਦੀ । ਤੂੰ ਸਮਝਦੀ ਏਂ ਕਿ ਮੈਂ ਤੇਰੇ ਨਾਲ ਪਿਆਰ ਨਹੀਂ ਕਰਦਾ । ਇਹ ਸਿਰਫ਼ ਤੇਰਾ ਵਹਿਮ ਏ ਭਾਨੂੰ ।"

"ਵਹਿਮ ਮੈਨੂੰ ਨਹੀਂ ਤੁਹਾਨੂੰ ਏ । ਤੁਸੀਂ ਸਮਝਦੇ ਹੋ ਕਿ ਤੁਸੀਂ ਮੈਨੂੰ ਵਿਸ਼ਵਾਸ ਦਿਵਾ ਸਕਦੇ ਹੋ । ਇਹੋ ਤੁਹਾਡਾ ਭਰਮ ਏ ।"

"ਭਾਨੂੰ । ਮੈਨੂੰ ਇਕ ਗੱਲ ਦਸ । ਮੈਂ ਤੈਨੂੰ ਵੇਖ ਕੇ ਆਪਣੀ ਮਰਜ਼ੀ ਨਾਲ ਤੇਰੇ ਨਾਲ ਵਿਆਹ ਕੀਤਾ ਏ ਜਾਂ ਕਿਸੇ ਦੇ ਆਖਣ ਤੇ ਮਜਬੂਰ ਹੋ ਕੇ ਕੀਤਾ ਏ ?"

"ਬੀਵੀ ਦੇ ਰੂਪ ਵਿਚ ਇਕ ਔਰਤ ਤੁਹਾਨੂੰ ਚਾਹੀਦੀ ਸੀ ਇਸ ਲਈ ਮੇਰੀ ਖ਼ੂਬਸੂਰਤੀ ਵੇਖ ਕੇ ਵਿਆਹ ਲਈ ਮੰਨ ਗਏ ਹੋਵੋਗੇ । ਪਰ ਵਿਆਹ ਕਰਨ ਵਾਲੇ ਸਾਰੇ ਲੋਕ ਆਪਣੇ ਜੀਵਨ ਸਾਥੀ ਨਾਲ ਪਿਆਰ ਕਰਦੇ ਨੇ, ਏਸ ਗੱਲ ਦਾ ਕੋਈ ਵਿਸ਼ਵਾਸ ਨਹੀਂ ।"

"ਪਤਾ ਨਹੀਂ, ਤੈਨੂੰ ਕੀ ਹੋ ਗਿਆ ਏ, ਭਾਨੂੰ । ਪਹਿਲੇ ਤਾਂ ਤੂੰ ਬਹੁਤ ਚੰਗੀ ਸੈਂ । ਹੁਣ ਕਾਫ਼ੀ ਬਦਲ ਗਈ ਏਂ ।"

"ਬਦਲਣਾ ਜ਼ਰੂਰੀ ਏ । ਜਦ ਤਕ ਮੈਂ ਤੁਹਾਡੀ ਹਰ ਗੱਲ ਨੂੰ ਠੀਕ ਮੰਨ ਲੈਂਦੀ ਸਾਂ, ਤੁਹਾਡੇ ਵਰਤਾ ਨੂੰ ਠੀਕ ਸਮਝਦੀ ਸਾਂ, ਅੱਖਾਂ ਖੋਲ੍ਹ ਕੇ ਅਸਲੀਅਤ ਨੂੰ ਤਕ ਨਹੀਂ ਸਾਂ ਸਕੀ ਅਤੇ ਕਿਸੇ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਣਾ ਨਹੀਂ ਸਾਂ ਜਾਣਦੀ, ਉਦੋਂ ਤਕ ਮੈਂ ਚੰਗੀ ਸਾਂ, ਬਹੁਤ ਚੰਗੀ ਸਾਂ । ਪਰ ਹੁਣ ਤੁਸੀਂ ਮੇਰੇ ਲਈ ਕੁਝ ਨਹੀਂ ਕਰ ਸਕਦੇ । ਤੁਸੀਂ ਮੈਨੂੰ ਨਾ ਤਾਂ ਸੁਖੀ ਬਣਾ ਸਕਦੇ ਹੋ ਨਾ ਦੁਖੀ । ਮੈਂ ਹਰ ਚੀਜ਼ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ ਏ । ਟੁਟਿਆ ਹੋਇਆ ਸ਼ੀਸ਼ਾ ਮੁੜ ਕੇ ਨਹੀਂ ਜੁੜਦਾ । ਦਿਲ ਤਾਂ ਸ਼ੀਸ਼ੇ ਤੋਂ ਵੀ ਨਾਜ਼ਕ ਏ । ਇਕ ਵਾਰੀ ਟੁੱਟ ਗਿਆ ਤਾਂ ਫੇਰ ਜੁੜ ਨਹੀਂ ਸਕਦਾ ।"

ਫਿਰ ਥੋੜ੍ਹੀ ਦੇਰ ਲਈ ਅਸੀਂ ਦੋਵੇਂ ਚੁੱਪ ਰਹੇ ।

"ਠੀਕ ਏ ਭਾਨੂੰ । ਜੋ ਤੇਰੀ ਮਰਜ਼ੀ ਮੈਂ ਕੁਝ ਨਹੀਂ ਕਰ ਸਕਦਾ । ਕਿਸੇ ਵੀ ਦਿਨ ਜੇ ਮੈਂ ਤੇਰੇ ਦਿਲ ਨੂੰ ਆਪਣੇ ਵਲ ਮੋੜ ਸਕਾਂ ਤਾਂ ਮੈਂ ਆਪਣੇ ਆਪ ਨੂੰ ਬਹੁਤ ਸੁਭਾਗਾ

ਸਮਝਾਂਗਾ ।" ਇਹ ਉਨ੍ਹਾਂ ਦਾ ਆਖ਼ਰੀ ਹਥਿਆਰ ਸੀ ।"

ਮੈਂ ਪਰੇਸ਼ਾਨ ਸਾਂ । ਕਿਸੇ ਵੀ ਹਾਲਤ ਵਿਚ ਕੋਈ ਵਿਅਕਤੀ ਆਪਣੇ ਆਪ ਨੂੰ ਕਿੰਜ ਮਾਰ ਸਕਦਾ ਏ ?

'ਕ੍ਰਿਪਾ ਕਰ ਕੇ ਤੁਸੀਂ ਐਡਾ ਨੀਵਾਂ ਨਾ ਡਿਗੋ । ਔਰਤ ਦਾ ਪਾਲਣ ਪੋਸਣ ਕਰਨ ਵਾਲਾ ਮਰਦ, ਔਰਤ ਦੀ ਰੱਖਿਆ ਕਰਨ ਵਾਲਾ ਮਰਦ ਅਤੇ ਔਰਤ ਤੇ ਹਕੂਮਤ ਕਰਨ ਵਾਲਾ ਮਰਦ ਉਸੇ ਔਰਤ ਸਾਹਮਣੇ ਕੁਝ ਮੰਗਣ ਲਈ ਖਲੋ ਜਾਏ, ਇਹ ਕਿੰਨੀ ਅਨੋਖੀ ਗੱਲ ਏ । ਮੈਂ ਬੀਵੀ ਭਾਵੇਂ ਹਾਂ, ਪਰ ਆਖ਼ਰ ਔਰਤ ਹਾਂ । ਤੁਸੀਂ ਆਪਣੀ ਸ਼ਖ਼ਸੀਅਤ ਕਾਇਮ ਰਖੋ, ਇਹੋ ਮੇਰੀ ਇੱਛਾ ਏ ।"

ਉਨ੍ਹਾਂ ਦੇ ਚਿਹਰੇ ਦੀ ਰੰਗਤ ਹੌਲੀ ਹੌਲੀ ਬਦਲਣ ਲਗੀ । ਦਬਾਇਆ ਹੋਇਆ ਗੁੱਸਾ, ਬਨਾਵਟੀ ਮਾਫ਼ੀ, ਚੂਰ ਚੂਰ ਹੋਇਆ ਘਮੰਡ ਅਤੇ ਛਲਕਦੇ ਡੂੰਘੇ ਜਜ਼ਬਾਤ ਸਭ ਮਿਲ ਕੇ ਇਕੋ ਸਾਥ ਸਾਹਮਣੇ ਆ ਗਏ ।

ਬੜੀ ਗੰਭੀਰਤਾ ਨਾਲ ਕਹਿਣ ਲਗੇ, "ਤਾਂ ਫੇਰ ਉਸ ਪੈਸੇ ਨੂੰ ਕੀ ਕਰੇਂਗੀ ?"

"ਕੁਝ ਨਾ ਕੁਝ ਤਾਂ ਕਰਾਂਗੀ ਹੀ । ਜੇਕਰ ਕਝ ਨਾ ਕਰ ਸਕੀ ਤਾਂ ਸਾੜ ਦਿਆਂਗੀ ਪਰ ਤੁਹਾਨੂੰ ਤਾਂ..... ।"

ਗਲ੍ਹਾਂ ਤੇ ਥੱਪੜ ਜਿਹਾ ਵੱਜਿਆ । ਅੱਖਾਂ ਅਗੇ ਹਨੇਰਾ ਛਾ ਗਿਆ । ਮੈਂ ਡਿਗ ਪਈ ।

"ਡਰਟੀ ਕਰੀਚਰ । ਇਤਨਾ ਹੰਕਾਰ । ਆਪਣਾ ਪਤੀ ਪੈਰ ਪਕੜ ਕੇ ਮੰਗਣ ਲਗਾ ਏ ਤਾਂ ਲਗੀ ਏ ਸਿਖਿਆ ਦੇਣ ? ਪੈਸਾ ਸਾੜ ਸੁਟੇਂਗੀ ? ਉਸ ਨਾਲ ਤੂੰ ਵੀ ਸੜ ਜਾਏਂਗੀ। ਮੈਂ ਵੀ ਵੇਖਾਂਗਾ । ਇਹ ਪੈਸਾ ਮੇਰੇ ਕੋਲ ਕਿੰਜ ਨਹੀਂ ਆਉਂਦਾ ।"

"ਇਹੋ ਹੈ ਤੁਹਾਡਾ ਬਦਲਣਾ ?"

"ਚੁੱਪ ਰਹਿ । ਤੂੰ ਮੇਰੇ ਉਪਰ ਹਕੂਮਤ ਕਰਨਾ ਚਾਹੁੰਦੀ ਏਂ ?"

"ਨਹੀਂ । ਤੁਸੀਂ ਅਪ ਹੀ ਆਖਿਆ ਏ ਨਾ, ਤੁਸੀਂ ਬਹੁਤ ਬਦਲ ਚੁੱਕੇ ਹੋ ਅਤੇ ਮੇਰੇ ਨਾਲ ਤੁਹਾਨੂੰ ਦਿਲੋਂ ਪਿਆਰ ਏ, ਬਸ, ਇਹੋ ਗੱਲ ਮੈਂ ਜਾਣਨਾ ਚਾਹੁੰਦੀ ਸਾਂ ।"

"ਕੋਈ ਲੋੜ ਨਹੀਂ ਏ । ਉਹ ਮੌਕਾ ਤੂੰ ਗੁਆ ਦਿਤਾ । ਮੈਂ ਹਰ ਤਰ੍ਹਾਂ ਨਾਲ ਆਪਣੇ ਆਪ ਨੂੰ ਬਦਲ ਦੇਣਾ ਚਾਹੁੰਦਾ ਸਾਂ, ਪਰ ਤੂੰ ਮੈਨੂੰ ਰੱਤੀ ਭਰ ਵੀ ਮਾਣ ਨਹੀਂ ਦਿਤਾ । ਤੈਨੂੰ ਹੁਣ ਅਕਲ ਨਹੀਂ ਆਏਗੀ । ਮੈਂ ਹੋਰ ਵੀ ਭ੍ਰਿਸ਼ਟ ਹੋ ਕੇ ਸ਼ਰਾਬ ਪੀ ਕੇ, ਕਿਸੇ ਰੰਡੀ ਨਾਲ ਤੇਰੇ ਸਾਹਮਣੇ ਆ ਜਾਵਾਂ ਤਾਂ ਫੇਰ......।"

"ਤੁਸੀਂ ਕਿਹੋ ਜਿਹੀਆਂ ਫ਼ਜ਼ੂਲ ਗੱਲਾਂ ਕਰ ਰਹੇ ਹੋ ? ਗੁੱਸੇ ਹੋਣ ਨਾਲ ਤੁਸੀਂ ਆਪਣੇ ਆਪ ਨੂੰ ਤਬਾਹ ਕਰ ਲਵੋਗੇ । ਆਪਣੇ ਅਧਿਕਾਰਾਂ ਦੇ ਜ਼ੋਰ ਨਾਲ ਮੇਰੇ ਕੋਲੋਂ ਮਾਫ਼ੀ ਮਨਾਉਣਾ ਚਾਹੁੰਦੇ ਹੋ । ਕੀ ਕੋਈ ਕਿਸੇ ਹੋਰ ਲਈ ਸਿਆਣਾ ਹੁੰਦਾ ਏ ?"

"ਛੀ । ਤੇਰੇ ਨਾਲ ਮੈਨੂੰ ਗੱਲ ਨਹੀਂ ਸੀ ਕਰਨੀ ਚਾਹੀਦੀ । ਤੂੰ ਕਿਸ ਕਿਸਮ ਦੀ

ਘਰ ਵਾਲੀ ਏਂ ? ਤੇਰਾ ਮਾਲਕ ਜਦ ਕਰਜ਼ੇ ਵਿਚ ਡੁੱਬਿਆ ਹੋਇਆ ਏ ਤਾਂ ਤੂੰ ਗਹਿਣਿਆਂ ਨਾਲ ਸ਼ਿੰਗਾਰ ਕਰਕੇ ਐਸ਼ ਕਰਨਾ ਚਾਹੁੰਦੀ ਏਂ, ਸਾਰੇ ਕਰਜ਼ਦਾਰ ਮਿਲ ਕੇ ਤੇਰੇ ਪਤੀ ਨੂੰ ਜੇਲ ਭੇਜ ਦੇਣ ਤਾਂ ਫੇਰ ਰੁਪਏ ਦੀ ਛਾਂ ਹੇਠਾਂ ਲੇਟ ਕੇ ਆਰਾਮ ਨਾਲ ਸੌਂ ਜਾਈਂ ? ਤੈਨੂੰ ਹੁਣ ਵੀ ਅਕਲ ਨਹੀਂ ਆਏਗੀ — ਉਸ ਦਿਨ — ਜਿਸ ਦਿਨ.........।"

ਉਸ ਵੇਲੇ ਉਨ੍ਹਾਂ ਦੀ ਹਾਲਤ ਬਾਰੇ ਮੈਂ ਕੀ ਆਖਾਂ ? ਪਹਿਲੇ ਹੀ ਬਾਂਦਰ। ਤੇ ਫੇਰ ਸ਼ਰਾਬ ਪੀਤੀ ਹੋਈ। ਅੱਗ ਤੇ ਪੈਰ। ਉਸ ਤੇ ਠੂਹੇਂ ਨੇ ਡੰਗ ਮਾਰਿਆ। ਨਤੀਜਾ ਸੋਚ ਸਕਦਾ ਏਂ।

ਪਾਪਾ ਜੀ ਨੂੰ ਮੈਂ ਚਿੱਠੀ ਲਿਖ ਦਿਤੀ, 'ਪੈਸਾ ਬੈਂਕ ਵਿਚ ਜਮ੍ਹਾ ਕਰਾ ਦਿਉ, ਬਿੱਟੂ ਦੀ ਪੜ੍ਹਾਈ ਦੇ ਕੰਮ ਆਏਗਾ।" ਪਰ ਇਹ ਚਿੱਠੀ ਲਿਖਣ ਮਗਰੋਂ ਮੈਂ ਬਹੁਤ ਰੋਈ, ਐਡਾ ਰੋਈ ਕਿ ਤੂੰ ਅੰਦਾਜ਼ਾ ਵੀ ਨਹੀਂ ਲਗਾ ਸਕਦਾ।

ਉਸ ਪੈਸੇ ਅਗੇ ਮੇਰੇ ਪਤੀ ਦਾ ਮਹੱਤਵ ਬਹੁਤ ਘਟ ਸੀ। ਉਹ ਆਦਮੀ ਕਰਜ਼ੇ ਵਿਚ ਫਸ ਕੇ ਬੂਹੇ ਬੂਹੇ ਭਟਕਦਾ ਫਿਰੇ ਅਤੇ ਬੇਸ਼ਰਮ ਹੋ ਕੇ ਮੇਰੇ ਅਗੇ ਹੱਥ ਅੱਡੇ ਤੇ ਮੈਂ ਉਨ੍ਹਾਂ ਦੀ ਮਰਜ਼ੀ ਨੂੰ ਇਕ ਦਮ ਠੁਕਰਾ ਦਿਆਂ ਤਾਂ ਇਸ ਦਾ ਕੋਈ ਜ਼ੋਰਦਾਰ ਕਾਰਨ ਹੋਣਾ ਚਾਹੀਦਾ ਏ। ਜੇਕਰ ਮੇਰਾ ਘਰ ਠੀਕ ਤਰ੍ਹਾਂ ਚਲ ਰਿਹਾ ਹੁੰਦਾ ਤਾਂ ਕੀ ਮੈਂ ਉਸ ਪੈਸੇ ਵਲ ਅੱਖ ਚੁੱਕ ਕੇ ਵੇਖ ਸਕਦੀ ਹਾਂ ? ਜੇਕਰ ਏਸ ਘਰ ਵਿਚ ਪਿਆਰ ਦਾ ਬੰਧਨ ਕਿਸੇ ਵੀ ਮਾਤਰਾ ਵਿਚ ਹੁੰਦਾ ਤਾਂ ਕੀ ਸਾਡੇ ਦੋਹਾਂ ਦੇ ਦੁਖ-ਸੁਖ ਵਖਰੇ ਹੋ ਸਕਦੇ ਸਨ ? ਜੇਕਰ ਪਿਤਾ ਵਿਚ ਯੋਗਤਾ ਹੁੰਦੀ ਤਾਂ ਪੁੱਤਰ ਦੀ ਪੜ੍ਹਾਈ ਲਈ ਮਾਂ ਨੂੰ ਇੰਨੀ ਚਿੰਤਾ ਕਿਉਂ ਕਰਨੀ ਪੈਂਦੀ ? ਭਗਵਾਨ। ਕੀ ਇਸ ਪੀੜ ਦਾ ਕੋਈ ਅੰਤ ਨਹੀਂ ? ਕੀ ਅੱਥਰੂਆਂ ਦੀ ਕੋਈ ਕਦਰ ਨਹੀਂ ? ਇਨ੍ਹਾਂ ਹੀ ਵਿਚਾਰਾਂ ਨੇ ਮੇਰੀਆਂ ਅੱਖਾਂ ਨੂੰ ਸਿਲ੍ਹਾ ਕਰ ਦਿਤਾ। ਤਾਜ਼ੀ ਘਟਨਾ ਇਹੋ ਏ। ਤੇਰੇ ਜੀਜਾ ਜੀ ਮੇਰੇ ਨਾਲ ਤਿੰਨਾਂ ਦਿਨਾਂ ਤੋਂ ਗੱਲ ਵੀ ਨਹੀਂ ਕਰ ਰਹੇ।

"ਅੱਛਾ ? ਮੈਂ ਜਾਣਦਾ ਸਾਂ ਕਿ ਏਥੇ ਆਉਂਦਿਆਂ ਹੀ ਕੋਈ ਨਵੀਂ ਗੱਲ ਜ਼ਰੂਰ ਸੁਣਨੀ ਪਏਗੀ। ਏਸ ਲਈ ਏਥੇ ਆਉਣ ਵਿਚ ਡਰ ਲਗਦਾ ਸੀ। ਪਰ ਮੈਂ ਇਕ ਗੱਲ ਪੁੱਛਦਾ ਹਾਂ। ਜਦ ਜੀਜਾ ਜੀ ਨੇ ਆਖਿਆ ਕਿ ਮੈਂ ਇਕ ਦਮ ਬਦਲ ਚੁਕਿਆ ਹਾਂ ਤਾਂ ਤੂੰ ਕਰਜ਼ ਚੁਕਾ ਦੇਣ ਲਈ ਉਹ ਪੈਸੇ ਦੇ ਦਿੰਦੀ ਤਾਂ ਗੱਲ ਮੁਕ ਜਾਂਦੀ।"

"ਕੀ ਤੂੰ ਪਾਗਲ ਏਂ ? ਪੈਸੇ ਲਈ ਬਦਲਣ ਵਾਲੇ ਆਦਮੀ ਉਤੇ ਮੈਂ ਵਿਸ਼ਵਾਸ ਕਿੰਜ ਕਰਾਂ ? ਇਸ ਵੇਲੇ ਉਨ੍ਹਾਂ ਨੂੰ ਪੈਸੇ ਦੇਣ ਦਾ ਮਤਲਬ ਸੀ ਉਨ੍ਹਾਂ ਨੂੰ ਹੋਰ ਢੀਲ ਦੇਣੀ। ਉਨ੍ਹਾਂ ਵਿਚ ਕੀ ਕੀ ਦੋਸ਼ ਨੇ, ਉਨ੍ਹਾਂ ਨੂੰ ਪਤਾ ਹੋਣੇ ਚਾਹੀਦੇ ਨੇ। ਉਨ੍ਹਾਂ ਦੇ ਦਿਲ ਵਿਚ ਸੱਚ ਮੁੱਚ ਪਛਤਾਵੇ ਦੀ ਭਾਵਨਾ ਪੈਦਾ ਹੋਣੀ ਚਾਹੀਦੀ ਏ। ਉਸ

ਹਾਲਤ ਵਿਚ ਮੈਂ ਉਨ੍ਹਾਂ ਲਈ ਸਭ ਕੁਝ ਕਰਨ ਨੂੰ ਤਿਆਰ ਹਾਂ।"

ਗੱਲ ਮੇਰੀ ਸਮਝ ਵਿਚ ਆ ਗਈ।

ਭਾਨੂੰ ਆਖਿਆ, "ਕੁਝ ਦਿਨਾਂ ਮਗਰੋਂ ਇਕ ਰੇਡੀਓ ਖ਼ਰੀਦਣਾ ਚਾਹੀਦਾ ਸੀ। ਮੇਰੀ ਇਹ ਇੱਛਾ ਪੂਰੀ ਨਾ ਹੋਈ।"

"ਹੁਣ ਤਕ ਤੂੰ ਮੈਨੂੰ ਇਹ ਗੱਲ ਕਿਉਂ ਨਹੀਂ ਦਸੀ ?"

"ਨਹੀਂ ਦਸੀ। ਮੈਨੂੰ ਪਤਾ ਸੀ ਕਿ ਮੈਨੂੰ ਪਿਆਰ ਕਰਨ ਵਾਲਾ ਅਤੇ ਮੇਰੇ ਲਈ ਮੂੰਹ ਮੰਗੀ ਚੀਜ਼ ਲਿਆ ਕੇ ਦੇਣ ਵਾਲਾ ਤੂੰ ਹੀ ਏਂ। ਪਰ ਤੇਰੇ ਇਸ ਪਿਆਰ ਨੂੰ ਮੈਂ ਐਡੇ ਨਿੱਕੇ ਜਿਹੇ ਕੰਮ ਲਈ ਵਰਤਣਾ ਨਹੀਂ ਚਾਹੁੰਦੀ। ਉਹ ਬਹੁਤ ਵੱਡਾ ਏ, ਬਹੁਤ ਕੀਮਤੀ ਏ, ਇਕ ਦਮ ਮਿਲਣ ਵਾਲਾ ਨਹੀਂ। ਉਸ ਦਾ ਆਪਣਾ ਵਖਰਾ ਮਹੱਤਵ ਏ।"

"ਭਾਨੂੰ! ਤੇਰੇ ਨਾਲ ਗੱਲ ਕਰਦੇ ਵੀ ਡਰ ਲਗਦਾ ਏ। ਤੂੰ ਮੇਰੀ ਸਮਝ ਦੇ ਘੇਰੇ ਤੋਂ ਬਾਹਰ ਹੁੰਦੀ ਜਾ ਰਹੀ ਏਂ।"

"ਭਾਨੂੰ ਨੇ ਮੁਸਕਰਾਂਦਿਆਂ ਆਖਿਆ, "ਇਕ ਗੱਲ ਹੋਰ ਸੁਣੇਗਾ ? ਹੁਣ ਹੁਣੇ ਇਕ ਲੇਖਿਕਾ ਕਹਾਣੀਆਂ ਬਹੁਤ ਲਿਖ ਰਹੀ ਏ। ਸ਼ਾਇਦ ਤੈਨੂੰ ਵੀ ਪਤਾ ਹੋਏਗਾ। ਉਸ ਦੀ ਸਾਰੀ ਦੀ ਸਾਰੀ ਰਚਨਾ ਕਲਪਨਿਕ ਏ। ਉਸ ਦੀਆਂ ਕਹਾਣੀਆਂ ਦੇ ਸਾਰੇ ਪਾਤਰ ਮਹਾਂਪੁਰਸ਼ ਨੇ। ਵਿਸ਼ਾ ਅਕਸਰ ਘਰੇਲੂ ਜੀਵਨ ਨਾਲ ਸਬੰਧਤ ਅਤੇ ਸੁਖਾਂਤ ਹੁੰਦਾ ਹੈ। ਉਸ ਦੀ ਕੋਈ ਵੀ ਰਚਨਾ ਲੈ ਲਉ — ਉਸ ਵਿਚ ਔਰਤ ਅਤੇ ਮਰਦ ਵਿਚ ਪਿਆਰ, ਮਮਤਾ, ਤ੍ਰਿਸ਼ਣਾ ਪ੍ਰੇਮ, ਗੌਰਵ ਆਦਿ ਦੀ ਪ੍ਰਬਲ ਧਾਰਾ ਟੁਰਦੀ ਏ। ਬੀਵੀ ਦੇ ਪੈਰਾਂ ਵਿਚ ਕੰਡਾ ਚੁਭ ਗਿਆ ਤਾਂ ਪਤੀ ਬੇਹੋਸ਼ ਹੋ ਜਾਂਦਾ ਏ। ਪਤੀ ਨੂੰ ਸਿਰ ਦਰਦ ਹੁੰਦਾ ਏ ਤਾਂ ਬੀਵੀ ਨੂੰ ਗਸ਼ ਪੈ ਜਾਂਦੀ ਹੈ। ਰਾਤ ਦਿਨ ਉਹ ਦੋਵੇਂ ਸੁਖ ਦੇ ਜੰਗਲਾਂ ਵਿਚ ਵਿਚਰਦੇ ਰਹਿੰਦੇ ਨੇ। ਹਮੇਸ਼ਾਂ ਉਹ ਫੁੱਲਾਂ ਦੀ ਸੇਜ ਉਤੇ ਸੌਂਦੇ ਨੇ। ਉਹ ਫੁੱਲ ਵੀ ਮਹਿਕਣ ਵਾਲੇ, ਮਲਕਾ ਕੁੱਸਮ ਨੇ, ਬਿਨਾਂ ਖ਼ੁਸ਼ਬੋ ਵਾਲੇ ਗੇਂਦੇ ਨਹੀਂ। ਅਸਲੀਅਤ ਨੂੰ ਭੁਲਾ ਦੇਣ ਵਾਲੀਆਂ ਇਹੋ ਜਿਹੀਆਂ ਰਚਨਾਵਾਂ ਲਿਖਣੀਆਂ ਜਾਂ ਪੜ੍ਹਨੀਆਂ ਸਿਹਤਮੰਦ ਨਹੀਂ। ਮੈਨੂੰ ਉਸ ਦੀਆਂ ਰਚਨਾਵਾਂ ਦੀ ਤੋਲਾ ਭਰ ਵੀ ਕਦਰ ਨਹੀਂ। ਫੇਰ ਵੀ ਮੈਂ ਸੋਚਣ ਲਗੀ, ਹੋ ਸਕਦਾ ਏ ਮੇਰੇ ਵਿਚਾਰ ਹੀ ਗ਼ਲਤ ਹੋਣ। ਮੀਆਂ-ਬੀਵੀ ਦੇ ਪਿਆਰ ਦੀ ਇਸ ਸੰਸਾਰ ਵਿਚ ਕਮੀ ਤਾਂ ਨਹੀਂ। ਹੋ ਸਕਦਾ ਏ, ਉਹ ਆਪ ਆਪਣੇ ਹੀ ਅਨੁਭਵ ਦਸ ਰਹੀ ਹੋਵੇ। ਇਹ ਗੱਲ ਜਾਣਨ ਲਈ ਮੈਂ ਉਸ ਨੂੰ ਚਿੱਠੀ ਲਿਖੀ, "ਮੈਂ ਤੁਹਾਡੀਆਂ ਕਈ ਰਚਨਾਵਾਂ ਪੜ੍ਹੀਆਂ ਹਨ। ਹਰ ਇਕ ਵਿਚ ਡੂੰਘੇ ਪਿਆਰ ਅਤੇ ਅਤਿਅੰਤ ਆਨੰਦ ਦੀ ਭਾਵਨਾ ਭਰੀ ਹੋਈ ਹੈ। ਮੈਂ ਜਾਣਨਾ ਚਾਹੁੰਦੀ ਹਾਂ ਕਿ ਤੁਹਾਡੀਆਂ ਇਨ੍ਹਾਂ ਰਚਨਾਵਾਂ ਦਾ ਆਧਾਰ ਜੀਵਨ ਦੀ ਅਸਲੀਅਤ ਹੈ ਜਾਂ ਕਲਪਨਿਕ ਵਿਆਹੁਤਾ ਜੀਵਨ ਦਾ ਵਰਨਣ। ਤੁਸੀਂ ਆਪਣੀਆਂ ਰਚਨਾਵਾਂ ਦੀ

ਸੁੰਦਰਤਾ ਦਾ ਸੌ ਪ੍ਰਤੀਸ਼ਤ ਸਪੱਸ਼ਟ ਅਨੁਭਵ ਕਰ ਲੈਂਦੇ ਹੋ ਜਾਂ ਉਸੇ ਤਰ੍ਹਾਂ ਅਨੁਭਵ ਕਰਨ ਵਾਲੇ ਜੋੜੇ ਨੂੰ ਵੇਖ ਕੇ ਉਨ੍ਹਾਂ ਅਨੁਸਾਰ ਆਪਣੀਆਂ ਰਚਨਾਵਾਂ ਰਚਦੇ ਹੋ। ਮਿਹਰਬਾਨੀ ਕਰਕੇ ਈਮਾਨਦਾਰੀ ਨਾਲ ਉੱਤਰ ਦਿਉ।"

ਜਵਾਬ ਆਇਆ। ਉਸ ਜਵਾਬ ਨੂੰ ਦੇਖ ਕੇ ਮੈਨੂੰ ਹਾਸਾ ਆ ਗਿਆ। ਉਸ ਲਿਖਿਆ, "ਮੇਰੀਆਂ ਰਚਨਾਵਾਂ ਦਾ ਆਧਾਰ ਵਧੇਰੇ ਕਰਕੇ ਕਲਪਨਿਕ ਹੈ। ਆਪਣੇ ਆਸ ਪਾਸ ਦੇ ਪਰਿਵਾਰਾਂ ਨਾਲ ਮੇਰਾ ਸੰਪਰਕ ਹੈ। ਕਿਤੇ ਵੀ ਮੇਰੀ ਕਲਪਨਾ ਤੋਂ ਵਖਰੀ ਅਸਲੀਅਤ ਮੈਨੂੰ ਨਹੀਂ ਦਿਸੀ। ਇਹੋ ਜਿਹੀ ਅਸਲੀਅਤ ਦੀ ਹੋਂਦ ਤੇ ਮੈਨੂੰ ਵਿਸ਼ਵਾਸ ਨਹੀਂ। ਅੱਜ ਕਲ੍ਹ ਲੋਕ ਬੜੇ ਹੀ ਨਾਜ਼ਕ ਵਿਚਾਰਾਂ ਦੇ ਹਨ। ਉਨ੍ਹਾਂ ਦੇ ਆਚਾਰਣ ਵਿਚ ਕਿਤੇ ਵੀ ਕਠੋਰਤਾ ਦਿਖਾਈ ਨਹੀਂ ਦਿੰਦੀ। ਜੋ ਵੀ ਹੋਵੇ, ਇੰਨਾ ਤਾਂ ਸੱਚ ਹੈ ਕਿ ਮੇਰੀਆਂ ਰਚਨਾਵਾਂ ਦਾ ਆਧਾਰ ਮੇਰਾ ਨਿੱਜੀ ਅਨੁਭਵ ਤਾਂ ਨਹੀਂ। ਹਾਲੇ ਮੇਰਾ ਵਿਆਹ ਨਹੀਂ ਹੋਇਆ।"

ਉਸ ਜਵਾਬ ਨੇ ਮੈਨੂੰ ਸ਼ਾਂਤੀ ਦਿਤੀ। ਮੈਨੂੰ ਉਸ ਲੇਖਿਕਾ ਉਤੇ ਰਹਿਮ ਆਇਆ। ਉਸ ਨੂੰ ਫਿਰ ਜਵਾਬ ਦਿਤਾ, "ਬਿਨਾਂ ਅਨੁਭਵ ਦੇ ਲੇਖਿਕਾ ਭੈਣ। ਜ਼ਿੰਦਗੀ ਵਿਚ ਤੁਸੀਂ ਹਾਲੇ ਕਦਮ ਨਹੀਂ ਧਰਿਆ। ਜੀਵਨ ਦੇ ਅਨੁਭਵ ਬਾਰੇ ਤੁਹਾਨੂੰ ਸਮਝਾਉਣ ਦੀ ਇੱਛਾ ਕਰਦੀ ਤੁਹਾਡੀ ਸ਼ੁਭਚਿੰਤਕ ਦੇ ਰੂਪ ਵਿਚ ਮੈਂ ਇਹ ਚਿੱਠੀ ਲਿਖ ਰਹੀ ਹਾਂ। ਘਟੋ ਘਟ ਅੱਜ ਤੋਂ ਉਸ ਕਲਪਿਤ ਲੋਕ ਨੂੰ ਛੱਡ ਕੇ ਇਸ ਅਸਲੀ ਦੁਨੀਆਂ ਨੂੰ ਸਮਝਣ ਦਾ ਯਤਨ ਕਰੋ। ਅਸਲੀਅਤ ਨੂੰ ਛੁਪਾਣ ਵਾਲੀਆਂ ਤੁਹਾਡੀਆਂ ਰਚਨਾਵਾਂ ਨਾਲ ਜੀਵਨ ਵਿਚ ਹਾਲੇ ਪੈਰ ਧਰਣ ਵਾਲੇ ਅਨੁਭਵ ਹੀਣ ਲੋਕਾਂ ਨੂੰ ਭਰਮ ਹੋਏਗਾ। ਅਗੇ ਚਲ ਕੇ ਉਨ੍ਹਾਂ ਦੀਆਂ ਕਲਪਨਾਵਾਂ ਨੂੰ ਚੋਟ ਵਜੇਗੀ ਤਾਂ ਤੁਹਾਡੀਆਂ ਰਚਨਾਵਾਂ ਵਿਚ ਉਨ੍ਹਾਂ ਨੂੰ ਕੋਈ ਉਪਾ ਨਹੀਂ ਮਿਲੇਗਾ। ਇਹੋ ਜਿਹੀ ਸਥਿਤੀ ਵਿਚ ਇਨ੍ਹਾਂ ਰਚਨਾਵਾਂ ਦਾ ਕੋਈ ਉਦੇਸ਼ ਨਹੀਂ ਨਿਕਲਦਾ। ਜਦ ਤੁਹਾਨੂੰ ਪਤਾ ਲਗੇਗਾ ਕਿ ਤੁਹਾਡੀਆਂ ਰਚਨਾਵਾਂ ਕੇਵਲ ਕਲਪਨਿਕ ਹਨ, ਤੁਹਾਡੇ ਸੁਪਨੇ ਝੂਠ ਹਨ, ਤੁਹਾਡੀਆਂ ਆਸ਼ਾਵਾਂ ਦਾ ਨਤੀਜਾ ਨਿਰਾਸ਼ਾ ਹੈ, ਅਤੇ ਤੁਹਾਡੀਆਂ ਸਾਰੀਆਂ ਗੱਲਾਂ ਝੂਠ ਹਨ, ਤਦ ਤੁਹਾਡਾ ਦਰਦ ਅਸਹਿ ਹੋ ਜਾਏਗਾ। ਜ਼ਿੰਦਗੀ ਵਿਚ ਹਾਰ ਖਾ ਕੇ ਹੁਣ ਮੈਂ ਜੋ ਕੁਝ ਆਖ ਰਹੀ ਹਾਂ ਇਹ ਗੱਲਾਂ ਕਿਸੇ ਨਾ ਕਿਸੇ ਦਿਨ ਤੁਸੀਂ ਆਪ ਵੀ ਅਨੁਭਵ ਕਰੋਗੇ। ਉਸ ਦੀ ਲੋੜ ਵੀ ਪਏਗੀ ਕਿਉਂਕਿ ਤੁਸੀਂ ਆਪ ਇਕ ਔਰਤ ਹੋ। ਲਖਿਕਾ ਦੇ ਰੂਪ ਵਿਚ ਤੁਹਾਡੇ ਉਤੇ ਇਕ ਪਵਿੱਤਰ ਜ਼ਿੰਮੇਵਾਰੀ ਹੈ। ਅਸਲੀਅਤ ਨੂੰ ਛੁਪਾਉਣ ਦਾ ਕਦੀ ਵੀ ਯਤਨ ਨਾ ਕਰੋ। ਪਾਠਕਾਂ ਦੇ ਮਨ ਵਿਚ ਵਹਿਮ ਪੈਦਾ ਨਾ ਕਰੋ। ਹੁਣ ਤੋਂ ਹੀ ਅਸਲੀਅਤ ਨੂੰ ਸਵੀਕਾਰ ਕਰਨ ਲਈ ਮਨ ਤਿਆਰ ਹੋਵੇ ਤਾਂ ਆਉਣ ਵਾਲੇ ਕਲ੍ਹ ਦੀ ਹਾਲਤ ਦਾ ਸਾਹਮਣਾ ਕਰਨ ਵਿਚ ਏਨੀ ਔਕੜ ਪੇਸ਼ ਨਹੀਂ ਆਏਗੀ। ਇਹ ਗੱਲ

ਮੈਂ ਆਪਣੇ ਨਿੱਜੀ ਅਨੁਭਵ ਦੇ ਆਧਾਰ ਤੇ ਆਖ ਰਹੀ ਹਾਂ, ਭੈਣ।"

"ਕਿਹੋ ਜਿਹਾ ਰਿਹਾ।" ਭਾਨੂੰ ਨੇ ਮੁਸਕਰਾਂਦਿਆਂ ਪੁੱਛਿਆ।

"ਬਹੁਤ ਚੰਗਾ ਤਾਂ ਨਹੀਂ। ਇਹ ਵਿਚਾਰ ਗ਼ਲਤ ਏ ਕਿ ਜਿਸ ਚੀਜ਼ ਦਾ ਅਸੀਂ ਅਨੁਭਵ ਨਹੀਂ ਕਰ ਸਕਦੇ ਉਹ ਸੰਭਵ ਹੀ ਨਹੀਂ। ਪਰਿਵਾਰਕ ਜੀਵਨ ਵਿਚ ਜੇਕਰ ਸੁਖ ਦੀ ਆਸ਼ਾ ਹੀ ਨਹੀਂ ਤਾਂ ਕੋਈ ਵਿਆਹ ਕਰਨਾ ਹੀ ਨਹੀਂ ਚਾਹੇਗਾ। ਸਾਡਾ ਘੇਰਾ ਛੋਟਾ ਏ, ਸਾਡਾ ਅਨੁਭਵ ਸੀਮਤ ਏ। ਭਾਨੂੰ ਮੱਤੀ ਦੇ ਘਰ ਦੇ ਕੋਲ ਹੀ ਸਰੋਜਾ ਦਾ ਪਰਿਵਾਰ ਏ, ਵਿਅਕਤੀਆਂ ਵਿਚ ਵੈਰ-ਵਿਰੋਧ ਹਮੇਸ਼ਾਂ ਹੀ ਹੁੰਦਾ ਏ। ਗੱਲ ਠੀਕ ਏ ਕਿ ਨਹੀਂ।"

ਭਾਨੂੰ ਕੁਝ ਨਾ ਆਖਿਆ, ਕੇਵਲ ਮੁਸਕਰਾਈ ਹੀ।

"ਖ਼ੈਰ ਛੱਡ ਇਨ੍ਹਾਂ ਗੱਲਾਂ ਨੂੰ। ਮੈਂ ਨਹਾਉਣਾ ਏ ਭਾਨੂੰ। ਤੌਲੀਆਂ ਦਈਂ। ਮਗਰੋਂ ਗੱਲਾਂ ਕਰਦੇ ਰਹਾਂਗੇ।" ਕਹਿ ਕੇ ਮੈਂ ਉਠ ਪਿਆ। ਮੇਰੇ ਨਹਾ ਕੇ ਬਾਹਰ ਆਉਣ ਤਕ ਜੀਜਾ ਜੀ ਵੀ ਆ ਗਏ। ਵੇਖਦਿਆਂ ਹੀ ਪੁੱਛਿਆ, "ਕੀ ਹਾਲ ਏ ਜੀਜਾ ਜੀ ?"

"ਹੂੰ, ਕਹਿ ਕੇ ਉਹ ਝੱਟ ਚਲੇ ਗਏ। ਮੈਨੂੰ ਬਹੁਤ ਸ਼ਰਮ ਆਈ। ਬਾਥਰੂਮ ਵਿਚ ਜਾ ਕੇ ਉਥੋਂ ਹੀ ਤੌਲੀਏ ਲਈ ਆਵਾਜ਼ ਮਾਰੀ। ਭਾਨੂੰ ਨੇ ਮੇਰੇ ਵਾਲਾ ਤੌਲੀਆ ਲਾਹ ਕੇ ਓਹਨਾਂ ਨੂੰ ਦੇ ਦਿਤਾ। ਹੱਥ ਵਿਚ ਪਕੜ ਕੇ ਉਨ੍ਹਾਂ ਉਸ ਨੂੰ ਜ਼ੋਰ ਨਾਲ ਸੁੱਟ ਦਿਤਾ, "ਗਿੱਲਾ ਕਪੜਾ ਮੇਰੇ ਉਤੇ ਸੁੱਟ ਦਿੰਦੀ ਏ ? ਏਨਾ ਹੰਕਾਰ। ਕੰਬਖ਼ਤ ਲੋਕਾਂ ਨੂੰ ਘਰ ਇਕੱਠਾ ਕਰਕੇ......ਸ਼ਰਮ ਨਹੀਂ ਆਉਂਦੀ ਇਨ੍ਹਾਂ ਲੋਕਾਂ ਨੂੰ ?"

ਮੈਨੂੰ ਹੈਰਾਨੀ ਹੋਈ, ਸ਼ਰਮ ਨਾਲ ਮੈਂ ਪਾਣੀ ਪਾਣੀ ਹੋ ਗਿਆ। ਮੇਰਾ ਗੁਮਾਨ ਚੂਰ ਚੂਰ ਹੋ ਗਿਆ। ਉਹ ਸਿੱਧੀਆਂ ਮੈਨੂੰ ਗਾਲ੍ਹੀਆਂ ਦੇ ਰਿਹਾ ਏ। ਹੁਣ ਇਸ ਘਰ ਵਿਚ ਠਹਿਰਨਾ ਠੀਕ ਨਹੀਂ। ਜਲਦੀ ਜਲਦੀ ਮੈਂ ਕਪੜੇ ਪਾ ਲਏ। ਉਨ੍ਹਾਂ ਦੇ ਕਮਰੇ ਕੋਲ ਜਾ ਕੇ ਆਖਿਆ, "ਮਾਫ਼ ਕਰ ਦਿਉ ਜੀਜਾ ਜੀ, ਇਤਨੇ ਦਿਨਾਂ ਤੋਂ ਮੇਰੇ ਆਉਣ ਜਾਣ ਨਾਲ ਤੁਹਾਨੂੰ ਬਹੁਤ ਤਕਲੀਫ਼ ਹੋਈ ਹੋਏਗੀ। ਫਿਰ ਵੀ ਮੈਂ ਐਡਾ ਗਿਰਿਆ ਹੋਇਆ ਨਹੀਂ ਕਿ ਕਿਸੇ ਦੇ ਘਰ ਜਾ ਕੇ ਆਪਣੀ ਬੇਇੱਜ਼ਤੀ ਕਰਾਵਾਂ, ਆਗਿਆ ਦਿਉ, ਮੈਂ ਚਲਦਾ ਹਾਂ।" ਅਤੇ ਮੈਂ ਬਾਹਰ ਵਲ ਟੁਰ ਪਿਆ।

ਭਾਨੂੰ ਬੂਹੇ ਅੰਦਰ ਖਲੋਤੀ ਹੈ। ਚਿੰਤਤੁਰ ਹੋ ਕੇ ਮੇਰੀ ਵਲ ਤੱਕ ਰਹੀ ਹੈ।

"ਬੁਰਾ ਨਾ ਮੰਨੀਂ ਭੈਣ। ਮੈਂ ਚਲਦਾ ਹਾਂ।" ਕਹਿ ਕੇ ਮੈਂ ਬਾਹਰ ਨਿਕਲ ਆਇਆ। ਸੜਕ ਤੇ ਤੁਰਦਿਆਂ ਅਸਹਿ ਦੁਖ ਨੇ ਮੈਨੂੰ ਰਵਾ ਦਿਤਾ। ਭਾਨੂੰ ਲਈ ਮੈਂ ਕਰ ਤੇ ਕੁਝ ਨਹੀਂ ਸਕਿਆ, ਹੁਣ ਤਾਂ ਉਸ ਨਾਲ ਮਿਲਣਾ ਜੁਲਣਾ ਵੀ ਬੰਦ ਹੋ ਜਾਏਗਾ। ਉਸ ਤੋਂ ਦੂਰ ਹੁੰਦਾ ਜਾ ਰਿਹਾ ਹਾਂ। ਮੈਂ ਜਾਣਦਾ ਹਾਂ ਕਿ ਭਾਨੂੰ ਨੂੰ ਬਹੁਤ ਦੁਖ ਹੋਏਗਾ, ਉਹ ਰੋਏਗੀ। ਬਹੁਤ ਰੋਏਗੀ। ਪਰ ਮੈਂ ਲਾਚਾਰ ਸਾਂ।

ਭਾਨੂੰ ਦਾ ਪਤੀ, ਰਾਜਸ਼ੇਖਰਮ, ਉਹ ਆਦਮੀ ਸੀ ਜਿਸ ਨਾਲ ਮੈਂ ਬੜੇ ਉਤਸ਼ਾਹ ਨਾਲ ਜੰਵ ਘਰ ਵਿਚ ਜਾ ਕੇ ਮਿਲਿਆ ਸਾਂ । ਉਸ ਵਿਚ ਕਿਹੋ ਜਿਹੀ ਐਸੀ ਚੀਜ਼ ਸੀ ਜਿਸ ਨੂੰ ਵੇਖ ਕੇ ਮੈਂ ਖ਼ੁਸ਼ੀ ਨਾਲ ਫੁਲਿਆ ਨਹੀਂ ਸਾਂ ਸਮਾਇਆ । ਦੁਨੀਆਂ ਵਿਚ ਇਨ੍ਹਾਂ ਅੱਖਾਂ ਦੇ ਸਮਝ ਵਿਚ ਬਹੁਤ ਘਟ ਆਉਂਦਾ ਹੋਏਗਾ ।

ਇਕ ਹਫ਼ਤਾ ਬੀਤ ਗਿਆ । ਮੇਰਾ ਮਨ ਬੇਚੈਨ ਸੀ । ਰਾਤ ਨੂੰ ਵੀ ਠੀਕ ਤਰ੍ਹਾਂ ਨੀਂਦ ਨਹੀਂ ਆ ਰਹੀ । ਕੁਝ ਖਾਣ ਦਾ ਵੀ ਜੀ ਨਹੀਂ ਕਰਦਾ । ਹਮੇਸ਼ਾਂ ਭਾਨੂੰ ਦੀਆਂ ਗੱਲਾਂ ਯਾਦ ਆ ਰਹੀਆਂ ਹਨ । ਅੱਖਾਂ ਵਿਚ ਅੱਥਰੂ ਮੁੜ ਮੁੜ ਕੇ ਆ ਰਹੇ ਹਨ । ਉਸ ਦਿਨ ਰਾਤ ਨੂੰ ਬਹੁਤ ਦੇਰ ਨਾਲ ਨੀਂਦ ਆਈ । ਇਕ ਭੈੜਾ ਸੁਪਨਾ ਵੇਖਿਆ । ਭਾਨੂੰ ਠਹਾਕਾ ਮਾਰ ਕੇ ਹੱਸ ਰਹੀ ਸੀ । ਮੈਂ ਚੌਂਕ ਉਠਿਆ । ਮੈਨੂੰ ਕਿਸੇ ਅਣਜਾਣੇ ਡਰ ਨੇ ਘੇਰ ਲਿਆ । ਹੋ ਸਕਦਾ ਏ ਭਾਨੂੰ ਰੋ ਰਹੀ ਹੋਵੇ । ਅੱਧੀ ਰਾਤ — ਇਕੱਲੀ । ਕਾਫ਼ੀ ਦੇਰ ਤਕ ਹਨੇਰੇ ਵਿਚ ਬੈਠ ਕੇ ਸੋਚਦਾ ਰਿਹਾ । 'ਇਕ ਵਾਰੀ ਜਾ ਕੇ ਵੇਖਣ ਦਾ ਜੀਅ ਕੀਤਾ । ਅੱਧੀ ਰਾਤ ਵੇਲੇ ਮੈਂ ਉਥੇ ਜਾਵਾਂ ਤਾਂ ਪਤਾ ਨਹੀਂ ਉਹ ਕੀ ਸਮਝੇਗਾ । ਪਰ ਉਸ ਵੇਲੇ ਜੇਕਰ ਮੈਂ ਹੌਸਲਾ ਕਰ ਕੇ ਚਲਾ ਜਾਂਦਾ ਤਾਂ ਸ਼ਾਇਦ ਮੈਂ ਭਾਨੂੰ ਨੂੰ ਬਚਾ ਲੈਂਦਾ । ਆਪਣੇ ਹੱਥਾਂ ਨਾਲ ਮੈਂ ਅਪਣੀ ਭਾਨੂੰ ਖੋਹ ਦਿਤੀ । ਹਾਏ ਵੇ ਭਗਵਾਨ । ਮੇਰੀ ਭਾਨੂੰ ਮੈਨੂੰ ਛੱਡ ਕੇ ਚਲੀ ਗਈ । ਇਸ ਮਾਂ ਮਹਿੱਟਰ ਛੋਟੇ ਜਿਹੇ ਬਾਲ ਨੂੰ ਮੈਂ ਕਿੰਜ ਸੰਭਾਲਾਂਗਾ ।

ਭਾਨੂੰ ਸਦਾ ਲਈ ਸੰਸਾਰਕ ਪੀੜ ਤੋਂ ਮੁਕਤ ਹੋ ਗਈ । ਅਨੰਤ-ਸਾਗਰ ਦੀ ਕੁੱਖ ਵਿਚ ਨਿਤ-ਨਵੀਨ ਧਾਰਾ ਵਿਚ, ਉਛਲ ਉਛਲ ਕੇ ਮਚਲ ਮਚਲ ਕੇ ਪੈਣ ਵਾਲੀਆਂ ਲਹਿਰਾਂ ਵਿਚ ਕਿਤੇ — ਕਿਸੇ ਕੋਨੇ ਵਿਚ — ਪ੍ਰਾਣਾਂ ਤੋਂ ਮੁਕਤ ਹੋ ਕੇ — ਸਭ ਕੁਝ ਭੁੱਲ ਕੇ ਚਲੀ ਗਈ । ਹਾਏ ਨੀ ਭੈਣ ।

ਕੀ ਪਤਾ, ਭਾਨੂੰ ਦੇ ਮੁੰਡੇ ਨੂੰ ਚਾਚੀ ਦੇ ਹੱਥਾਂ ਵਿਚ ਮੈਂ ਕਿੰਜ ਸੌਂਪ ਦਿਤਾ ਸੀ । ਚਾਚੀ ਚੱਕਰ ਖਾ ਕੇ ਡਿਗ ਪਈ । ਸਾਰਾ ਪਰਵਾਰ ਗ਼ਮ ਦੇ ਸਮੁੰਦਰ ਵਿਚ ਡੁੱਬ ਗਿਆ ।

"ਭਾਨੂੰ । ਬੇਟੀ । ਕੀ ਤੂੰ ਭੁੱਲ ਗਈ ਏਂ ਕਿ ਤੇਰੀ ਮਾਂ ਹਾਲੇ ਜੀਊਂਦੀ ਏ ? ਉਹ ਹੀ ਮਾਂ ਜਿਸ ਤੈਨੂੰ ਪਾਲਿਆ ਪੋਸਿਆ ਏ । ਬੇਟੀ, ਜਨਮ-ਪੀੜ ਤੋਂ ਇਕ ਦਮ ਅਣਜਾਣ ਆਪਣੀ ਮਾਂ ਦੇ ਮਨ ਵਿਚ ਇਹੋ ਜਿਹੀ ਜਲਣ ਪੈਦਾ ਕਰ ਗਈ ਏਂ ਜਿਹੜੀ ਕਦੀ ਨਹੀਂ ਬੁੱਝ ਸਕਦੀ । ਜੇਕਰ ਤੂੰ ਆਪਣੇ ਮਨ ਦੀ ਗੱਲ ਦਸ ਦਿੰਦੀ ਤਾਂ ਮੈਂ ਤੈਨੂੰ ਆਪਣੇ ਦੁਪੱਟੇ ਵਿਚ ਛੁਪਾ ਕੇ ਬਚਾ ਲੈਂਦੀ, ਬੇਟੀ ਨਿੱਕੇ ਜਿਹੇ ਬੱਚੇ ਨੂੰ ਸਾਡੇ ਕੋਲ ਛੱਡ ਕੇ ਚਲੀ ਗਈ । ਭਾਨੂੰ । ਮੈਂ ਤੈਨੂੰ ਕਿੰਜ ਭੁਲਾਂਗੀ, ਬੇਟੀ ? ਕਿਹਨਾਂ ਲਹਿਰਾਂ ਵਿਚ ਸਮਾਂ ਗਈ, ਏਂ ਬੇਟੀ ?"

ਚਾਚੀ ਹੋਸ਼ ਵਿਚ ਆ ਕੇ ਫਿਰ ਜ਼ਮੀਨ ਤੇ ਲੇਟ ਕੇ ਰੋਣ ਲਗੀ । ਗ਼ਮ ਵਿਚ ਡੁੱਬੀ

ਹੋਈ ਉਹ ਮੈਨੂੰ ਵੀ ਬੁਰਾ ਭਲਾ ਆਖਣ ਲਗੀ। ਕਹਿਣ ਲਗੀ, ਮੈਂ ਭਾਨੂੰ ਦੀ ਹਾਲਤ ਬਾਰੇ ਕਦੀ ਉਨ੍ਹਾਂ ਨੂੰ ਨਹੀਂ ਦਸਿਆ। ਜੇਕਰ ਥੋੜ੍ਹਾ ਜਿਹਾ ਵੀ ਇਸ਼ਾਰਾ ਮਿਲ ਜਾਂਦਾ ਤਾਂ ਇਹ ਦੁਰਘਟਨਾ ਨਾ ਹੁੰਦੀ। ਇਹ ਗੱਲ ਵੀ ਠੀਕ ਹੈ — ਜੇਕਰ ਮੈਂ ਕਦੀ ਵੀ ਚਾਚੀ ਨੂੰ ਇਹ ਗੱਲ ਦਸ ਦਿੰਦਾ ਤਾਂ ਸ਼ਾਇਦ ਇਹ ਗੱਲ ਟਲ ਜਾਂਦੀ। ਪਰ ਹੁਣ ਕੀ ਕੀਤਾ ਜਾ ਸਕਦਾ ਸੀ ?

ਘਰ ਵਿਚ ਹਨੇਰਾ ਛਾ ਗਿਆ। ਕਿਸੇ ਦੀਵਾ ਨਾ ਬਾਲਿਆ। ਸਾਰਾ ਘਰ ਮੜ੍ਹੀਆਂ ਵਰਗਾ ਬਣ ਗਿਆ। ਉਸ ਘਰ ਵਿਚ ਕੇਵਲ ਭਾਨੂੰ ਹੀ ਨਹੀਂ ਸੀ। ਚਾਚੀ ਫਿਰ ਰੋਣ ਲਗੀ। ਅੱਥਰੂ ਪੂੰਝ ਕੇ ਹੌਲੀ ਹੌਲੀ ਮੈਂ ਉਨ੍ਹਾਂ ਕੋਲ ਜਾ ਕੇ ਬੈਠ ਗਿਆ। ਮੇਰਾ ਹੱਥ ਪਕੜ ਕੇ ਚਾਚੀ ਰੋਣ ਲੱਗੀ। ਮੇਰੇ ਕੋਲੋਂ ਵੀ ਰਿਹਾ ਨਾ ਗਿਆ। ਮੈਂ ਵੀ ਜ਼ਾਰ ਜ਼ਾਰ ਰੋਣ ਲੱਗਾ।

"ਬੇਟਾ-ਕੇਸ਼ਵ। ਭਾਨੂੰ ਕੀ ਸੱਚ ਮੁੱਚ ਹੀ ਨਹੀਂ ? ਜੀਊਣ ਦੀ ਕੋਈ ਸੰਭਾਵਨਾ ਨਹੀਂ ?"

"ਚਾਚੀ। ਮੈਨੂੰ ਮਾਫ਼ ਕਰ ਦਿਉ। ਚਾਚੀ।" ਮੈਂ ਕਦੀ ਨਹੀਂ ਸੀ ਸੋਚਿਆ ਕਿ ਭਾਨੂੰ ਐਡਾ ਹੌਸਲਾ ਕਰੇਗੀ। ਮੈਨੂੰ ਵਚਨ ਵੀ ਦਿਤਾ ਕਿ ਮੈਂ ਕਦੀ ਇਹੋ ਜਿਹਾ ਕੰਮ ਨਹੀਂ ਕਰਾਂਗੀ। ਮੈਂ ਸੋਚਿਆ ਸੀ ਜਦੋਂ ਮੈਨੂੰ ਨੌਕਰੀ ਮਿਲ ਜਾਵੇਗੀ ਤਾਂ ਭਾਨੂੰ ਨੂੰ ਝੱਟ ਮੈਂ ਕਿਸੇ ਦੂਜੀ ਥਾਂ ਤੇ ਲੈ ਜਾਵਾਂਗਾ।

ਭਾਨੂੰ ਦਾ ਪੁੱਤਰ ਸਾਡੇ ਕੋਲ ਆ ਗਿਆ ਉਸ ਨੂੰ ਗਲੇ ਲਗਾ ਕੇ ਚਾਚੀ ਮੁੜ ਰੋ ਪਈ।

"ਚਾਚੀ। ਬਿੱਟੂ ਬਾਰੇ ਤੂੰ ਉੱਕਾ ਫ਼ਿਕਰ ਨਾ ਕਰੀਂ। ਉਸ ਦਾ ਸਾਰਾ ਬੋਝ ਮੇਰੇ ਉਤੇ ਏ। ਉਸ ਦੀ ਦੇਖ-ਭਾਲ ਕਰ ਕੇ ਉਸ ਨੂੰ ਵੱਡਾ ਕਰਨ ਦਾ ਕੰਮ ਮੇਰੇ ਜ਼ਿੰਮੇ ਛੱਡ ਦਿਉ। ਉਹ ਜਿਥੇ ਤਕ ਪੜ੍ਹਨਾ ਚਾਹੇਗਾ ਮੈਂ ਉਸ ਦਾ ਪ੍ਰਬੰਧ ਕਰ ਦਿਆਂਗਾ। ਮਾਂ ਪਿਉ ਦੀ ਘਾਟ ਨੂੰ ਮੈਂ ਪੂਰਾ ਕਰਾਂਗਾ। ਮੇਰੀ ਗੱਲ ਤੇ ਵਿਸ਼ਵਾਸ ਕਰ, ਚਾਚੀ।"

"ਤੈਨੂੰ ਪਤਾ ਨਹੀਂ ਪੁੱਤਰ। ਤੇਰੇ ਹੱਥਾਂ ਵਿਚ ਕੀ ਏ, ਮੇਰਾ ਪੁੱਤਰ ਮੇਰੇ ਲਈ ਭਾਰ ਨਹੀਂ ਬਣੇਗਾ। ਜਦ ਮੈਂ ਜੀਊਂਦੀ ਹਾਂ ਉਸ ਨੂੰ ਢਿੱਡ ਉਤੇ ਰਖ ਕੇ ਪਾਲਾਂਗੀ। ਉਸ ਮਗਰੋਂ ਪਤਾ ਨਹੀਂ।" ਕਹਿੰਦੇ ਹੋਏ ਚਾਚੀ ਜ਼ੋਰ ਨਾਲ ਰੋਣ ਲੱਗੀ। ਚਾਚੀ ਦੇ ਡਰ ਦਾ ਕਾਰਨ ਮੈਨੂੰ ਪਤਾ ਲਗ ਗਿਆ। ਗੱਲ ਠੀਕ ਵੀ ਏ। ਕੋਈ ਵੀ ਵਿਅਕਤੀ ਉਸ ਹਾਲਤ ਵਿਚ ਇਵੇਂ ਹੀ ਸੋਚੇਗਾ। ਭਾਨੂੰ ਦੇ ਪੁੱਤਰ ਨੂੰ ਭਾਨੂੰ ਵਾਂਗ ਹੀ ਪਿਆਰ ਕਰਨ ਵਾਲੇ ਵਿਅਕਤੀ ਦੀ ਕੋਈ ਘਾਟ ਨਹੀਂ। ਉਹ ਵਿਅਕਤੀ ਏ ਸੁਸ਼ੀਲਾ —। ਜਿਸ ਦਿਨ ਸੁਸ਼ੀਲਾ ਮੇਰੀ ਬੀਵੀ ਬਣ ਜਾਏਗੀ ਉਸ ਦਿਨ ਚਾਚੀ ਦਾ ਇਹ ਸ਼ੱਕ ਦੂਰ ਹੋ ਜਾਏਗਾ।

"ਚਾਚੀ। ਲੋੜ ਪਈ ਏ ਤਾਂ ਇਸ ਲਈ ਮੈਂ ਤੁਹਾਨੂੰ ਦਸ ਰਿਹਾ ਹਾਂ ਕਿ ਮੈਂ ਸੁਸ਼ੀਲਾ ਨਾਲ ਵਿਆਹ ਕਰਾਂਗਾ। ਮੇਰਾ ਇਹ ਫ਼ੈਸਲਾ ਪੱਕਾ ਏ। ਸੁਸ਼ੀਲਾ ਉਤੇ ਤੁਹਾਨੂੰ ਭਰੋਸਾ ਏ, ਦਸੋ, ਚਾਚੀ।"

"ਬੇਟਾ......ਕੇਸ਼ਵ।"

ਚਾਚੀ ਨੇ ਅੱਖਾਂ ਚੁੱਕ ਕੇ ਹੈਰਾਨੀ ਨਾਲ ਤੱਕਿਆ, "ਸੁਸ਼ੀਲਾ ਭਾਨੂੰ ਬਾਰੇ ਸੁਣ ਕੇ ਬਹੁਤ ਦੁਖੀ ਹੋਏਗੀ। ਮੈਨੂੰ ਪਤਾ ਏ, ਬੇਟਾ। ਉਹ ਬਹੁਤ ਰੋਏਗੀ। ਜਿਸ ਦਿਨ ਭਾਨੂੰ ਸਹੁਰੇ ਚਲੀ ਗਈ ਸੀ ਉਸ ਦਿਨ ਵੀ ਉਹ ਬਹੁਤ ਰੋਈ ਸੀ, ਖਾਣਾ ਪੀਣਾ ਵੀ ਛਡ ਦਿਤਾ। ਉਸ ਕੋਲ ਮੇਰਾ ਪੁੱਤਰ ਖ਼ੈਰ-ਸੁੱਖ ਨਾਲ ਰਹਿ ਸਕੇਗਾ ਤਾਂ ਫੇਰ ਮੈਨੂੰ ਕੋਈ ਫ਼ਿਕਰ ਨਹੀਂ ਹੋਏਗਾ। ਪਰ ਸੱਚ ਪੁੱਤਰ, ਇਸ ਬਾਲ ਨੇ ਕਿਹੜਾ ਇਹੋ ਜਿਹਾ ਪਾਪ ਕੀਤਾ ਸੀ ਕਿ ਇਸ ਨੂੰ ਐਡਾ ਕਸ਼ਟ ਭੋਗਣਾ ਪੈ ਰਿਹਾ ਏ।" ਘੜੀ ਘੜੀ ਭਗਵਾਨ ਦਾ ਨਾਂ ਲੈ ਕੇ ਚਾਚੀ ਲਗਾਤਾਰ ਰੋਂਦੀ ਹੀ ਰਹੀ।

ਮੇਰੇ ਮਨ ਨੂੰ ਇਕ ਤਰ੍ਹਾਂ ਦੀ ਸ਼ਾਂਤੀ ਮਿਲੀ। ਮੈਂ ਉਠ ਕੇ ਬਾਹਰ ਚਲਾ ਗਿਆ। ਹਨੇਰੇ ਵਿਚ ਪੌੜੀਆਂ ਚੜ੍ਹਦੇ ਹੋਏ ਸੁਸ਼ੀਲਾ ਰਾਹ ਵਿਚ ਮਿਲ ਗਈ।

"ਸੁਸ਼ੀਲਾ।"

ਇਕ ਦਮ ਮੇਰੇ ਮੂੰਹ 'ਚੋਂ ਨਿਕਲਿਆ। ਸੁਸ਼ੀਲਾ ਖਲੋ ਗਈ। "ਭਾਨੂੰ ਨੇ ਇਕ ਚਿੱਠੀ ਤੇਰੇ ਲਈ ਵੀ ਲਿਖੀ ਏ।" ਕਹਿੰਦੇ ਹੋਏ ਮੈਂ ਇਕ ਛੋਟਾ ਜਿਹਾ ਕਾਗਜ਼ ਜੇਬ ਵਿਚੋਂ ਕਢ ਕੇ ਸੁਸ਼ੀਲਾ ਨੂੰ ਦੇ ਦਿਤਾ।

"ਭਾਨੂੰ ਕੀ ਸੱਚ ਮੁੱਚ ਹੀ ਨਹੀਂ?" ਸੁਸ਼ੀਲਾ ਦੀ ਆਵਾਜ਼ ਭਾਰੀ ਸੀ। "ਉਸ ਤਾਂ ਕਦੀ ਮੇਰੇ ਨਾਲ ਗੱਲ ਨਹੀਂ ਸੀ ਕੀਤੀ।" ਤੇ ਉਸ ਆਪਣਾ ਸਿਰ ਨੀਵਾਂ ਪਾ ਲਿਆ।

"ਉਹ ਤਾਂ ਅਸੀਂ ਅਭਾਗੇ ਹਾਂ। ਭਾਨੂੰ ਨਹੀਂ ਏ, ਇਹ ਸਮਝਣਾ ਠੀਕ ਨਹੀਂ। ਉਹ ਕਿਤੇ ਸੁਖੀ ਏ।" ਆਪਣੀਆਂ ਅੱਖਾਂ ਨੂੰ ਪੂੰਝਦੇ ਹੋਏ ਮੈਂ ਆਖਿਆ।

"ਤੇਰੇ ਹੁੰਦੇ ਹੋਏ ਵੀ ਇਹ ਗੱਲ ਹੋਈ?"

"ਠੀਕ ਆਖਦੀ ਏਂ, ਸੁਸ਼ੀਲਾ। ਮੈਨੂੰ ਭਾਨੂੰ ਕੋਲੋਂ ਵਚਨ ਲੈਣਾ ਚਾਹੀਦਾ ਸੀ, ਉਨੀ ਦੂਰ ਤਕ ਮੈਂ ਨਹੀਂ ਸੋਚ ਸਕਿਆ। ਮੈਨੂੰ ਮਾਫ਼ ਕਰ ਦਿਉ। ਤੂੰ ਇਕ ਦਮ ਕੰਮ ਕਰਨਾ ਏ......ਕਾਫ਼ੀ ਮੁਸ਼ਕਲ ਤੇ ਜ਼ਰੂਰੀ। ਅੱਜ ਤੋਂ ਉਦੇ ਤੇਰਾ ਬੇਟਾ ਏ। ਇਹ ਜ਼ਿਮੇਂਵਾਰੀ ਸਾਡੇ ਦੋਹਾਂ ਉਤੇ ਏ।"

"ਜੀਜਾ ਜੀ......।"

ਸੁਸ਼ੀਲਾ ਦੀ ਹੈਰਾਨੀ ਉਸ ਦੀ ਆਵਾਜ਼ 'ਚੋਂ ਪ੍ਰਗਟ ਹੋ ਰਹੀ ਸੀ। ਉਸ ਸ਼ਿਰ ਚੁਕਿਆ।

"ਸੱਚ ਆਖ ਰਿਹਾ ਹਾਂ, ਸੁਸ਼ੀਲਾ! ਤੂੰ ਅੰਦਰ ਜਾ ਕੇ ਚਾਚੀ ਨੂੰ ਹੌਂਸਲਾ ਦੇ।"

ਮੈਂ ਜਲਦੀ ਜਲਦੀ ਪੌੜੀਆਂ ਤੋਂ ਥਲੇ ਜਾ ਕੇ ਚੀਕੂ ਦੇ ਰੁੱਖ ਹੇਠਾਂ ਬਹਿ ਗਿਆ। ਜਿਸ ਪੱਥਰ ਉੱਤੇ ਬੈਠ ਕੇ ਮੈਂ ਭਾਨੂੰ ਨਾਲ ਖੇਡਦਾ ਹੁੰਦਾ ਸਾਂ, ਉਹ ਉਸੇ ਤਰ੍ਹਾਂ ਉਥੇ ਹੀ ਪਿਆ ਹੈ। ਮੈਂ ਉਠ ਕੇ ਉਸ ਕੋਲ ਗਿਆ। ਬੜੇ ਪਿਆਰ ਨਾਲ ਉਸ ਤੇ ਹੱਥ ਫੇਰ ਕੇ ਆਖਿਆ, "ਭਾਨੂੰ ਹੁਣ ਨਹੀਂ ਏ।" ਝੁਕੀ ਟਹਿਣੀ ਕੋਲੋਂ ਪੁਛਿਆ, "ਭਾਨੂੰ ਤੇਰੀ ਸਹੇਲੀ ਏ ਨਾ। ਉਹ ਗਈ ਰਾਤ ਮਰ ਗਈ ਏ। ਖੂਹ ਕੋਲ ਬਹਿ ਕੇ ਖੂਹ ਨੂੰ ਵੀ ਆਖਿਆ, "ਭਾਨੂੰ ਨੂੰ ਤੂੰ ਵੀ ਜਾਣਦਾ ਏਂ ਨਾ ? ਉਹ ਹੁਣ ਨਹੀਂ ਏ। ਵਿਚਾਰੀ...... ਸਮੁੰਦਰ ਵਿਚ ਰੁੜ੍ਹ ਕੇ ਚਲੀ ਗਈ।"

ਮੈਨੂੰ ਕੁਝ ਨਹੀਂ ਸੀ ਦਿਸ ਰਿਹਾ। ਮੈਂ ਚਾਹੁੰਦਾ ਸਾਂ ਕਿ ਹਰ ਪੌਦੇ ਨੂੰ, ਹਰ ਪੱਥਰ ਨੂੰ ਤੇ ਹਰ ਬੰਦੇ ਨੂੰ ਭਾਨੂੰ ਦੀ ਮੌਤ ਦੀ ਖ਼ਬਰ ਸੁਣਾਵਾਂ। ਮੈਨੂੰ ਰੋਣਾ ਨਹੀਂ ਸੀ ਆ ਰਿਹਾ। ਮੇਰਾ ਦਿਲ ਪੱਥਰ ਬਣ ਗਿਆ ਸੀ। ਹੋ ਸਕਦਾ ਏ ਮੈਂ ਪਾਗ਼ਲ ਹੁੰਦਾ ਜਾ ਰਿਹਾ ਹਾਂ। ਮੇਰਾ ਦਿਮਾਗ਼ ਖ਼ਰਾਬ ਹੋ ਰਿਹਾ ਹੈ। ਨਹੀਂ ਤਾਂ ਮੈਂ ਰੋ ਕਿਉਂ ਨਹੀਂ ਰਿਹਾ। ਕਾਫੀ ਦੇਰ ਤਕ ਉਸੇ ਪੱਥਰ ਤੇ ਬੈਠਾ ਰਿਹਾ। ਭਾਨੂੰ ਦੀ ਚਿੱਠੀ ਮੈਂ ਹੁਣ ਤਕ ਨਹੀਂ ਪੜ੍ਹੀ। ਹੁਣ ਤਕ ਪੜ੍ਹਨ ਨੂੰ ਦਿਲ ਵੀ ਨਹੀਂ ਸੀ ਕਰਦਾ ਅਤੇ ਏਨੀ ਵਿਹਲ ਵੀ ਨਹੀਂ ਸੀ। ਭਾਨੂੰ ਗਈ ਰਾਤ ਜੀਉਂਦੀ ਸੀ, ਹਾਲੇ ਉਸ ਨੂੰ ਇਸ ਸੰਸਾਰ ਤੋਂ ਗਿਆਂ ਚੌਵੀ ਘੰਟੇ ਵੀ ਨਹੀਂ ਹੋਏ। ਅਖ਼ੀਰ ਕੀ ਲਿਖਿਆ ਸੀ ? ਅੰਦਰ ਜਾ ਕੇ ਬਰਾਂਡੇ ਦੇ ਕੋਨੇ ਵਿਚ ਬੈਠ ਕੇ ਸਾਰੀਆਂ ਚਿੱਠੀਆਂ ਕਢੀਆਂ।

"ਵੀਰ, ਮੈਂ ਕਦੀ ਨਹੀਂ ਸੀ ਸੋਚਿਆ ਕਿ ਤੈਨੂੰ ਇਸ ਤਰ੍ਹਾਂ ਦੀ ਚਿੱਠੀ ਲਿਖਣੀ ਪਏਗੀ। ਮੈਨੂੰ ਪਤਾ ਹੈ ਕਿ ਮੈਂ ਜੋ ਕੁਝ ਕਰ ਰਹੀ ਹਾਂ, ਉਸ ਨਾਲ ਤੈਨੂੰ ਕਿੰਨਾ ਰੋਣਾ ਪਏਗਾ। ਇਸ ਗੱਲ ਦਾ ਮੈਂ ਅੰਦਾਜ਼ਾ ਲਗਾ ਸਕਦੀ ਹਾਂ। ਪਰ ਮੈਂ ਲਾਚਾਰ ਹਾਂ। ਮੈਂ ਨਹੀਂ ਸਾਂ ਚਾਹੁੰਦੀ ਕਿ ਇਹੋ ਜਿਹਾ ਦਿਨ ਆਏ। ਕਿੰਨਾ ਵੀ ਦੁਖ ਹੋਵੇ ਮੈਂ ਸਭ ਕੁਝ ਸਹਿ ਕੇ ਜੀਊਣਾ ਚਾਹੁੰਦੀ ਸਾਂ ਅਤੇ ਬਿੰਦੂ ਨੂੰ ਆਪਣੇ ਹੱਥਾਂ ਨਾਲ ਪਾਲ ਪੋਸ ਕੇ ਉਸ ਨੂੰ ਜੀਵਨ ਦੇ ਯੋਗ ਬਣਾਉਣਾ ਚਾਹੁੰਦੀ ਸਾਂ। ਹੌਂਸਲਾ ਕਰ ਕੇ ਚੰਚਲ ਮਨ ਨੂੰ ਮੈਂ ਕਈ ਵਾਰੀ ਸਮਝਾਉਣ ਦਾ ਯਤਨ ਕੀਤਾ। ਉਖੜੇ ਹੋਏ ਮਨ ਨੂੰ ਧੀਰਜ ਦੇਣ ਦਾ ਯਤਨ ਕੀਤਾ ਪਰ......ਵੀਰ ! ਮੈਂ ਜੀਊਣਾ ਚਾਹੁੰਦੀ ਸਾਂ, ਪਰ ਬਨਾਉਟੀ ਜੀਵਨ ਨਹੀਂ। ਇਸ ਅਸ਼ਾਂਤ ਮਨ ਨੂੰ, ਦੁਖੀ ਸਰੀਰ ਨੂੰ ਮੈਂ ਕਦ ਤਕ ਸਮਝਾਉਂਦੀ ਜਾਵਾਂ ? ਸਮਝੌਤੇ ਦਾ ਇਹ ਯਤਨ ਕਿੰਨੇ ਦਿਨ ਤਕ ਚਲ ਸਕਦਾ ਹੈ, ਕਿੰਨੇ ਹਫਤੇ ਚਲ ਸਕਦਾ ਹੈ, ਅਖ਼ੀਰ ਕਿੰਨੇ ਸਾਲ ਇੰਜ ਲੰਘ ਸਕਦੇ ਹਨ ? ਇਸ ਸਾਰਹੀਣ ਮੁੱਲਹੀਣ ਸਰੀਰ ਨੂੰ ਜੀਵਤ ਰਖਣਾ, ਕਿਸ ਲਈ ਤੇ ਕਿਸ ਵਾਸਤੇ ?

ਇਸ ਘਰ ਵਿਚ ਰਹਿਣ ਵਾਲੇ ਦੋਹਾਂ ਜੀਵਾਂ ਦਾ ਆਪਸ ਵਿਚ ਕੋਈ ਸੰਬੰਧ ਨਹੀਂ। ਉਨ੍ਹਾਂ ਵਿਚ ਨਾ ਕੋਈ ਰਿਸ਼ਤਾ ਹੈ, ਨਾ ਮਿਤ੍ਰਤਾ ਹੈ ਅਤੇ ਨਾ ਜਾਣ ਪਛਾਣ ਹੀ ਹੈ।

ਇਥੋਂ ਤਕ ਕਿ ਉਹ ਜ਼ਿੰਦਗੀ ਵਿਚ ਇਕੋ ਸਾਥ ਟੁਰਨ ਵਾਲੇ ਵੀ ਨਹੀਂ । ਉਹ ਇਕ ਦੂਜੇ ਦੇ ਦੁਸ਼ਮਣ ਹਨ । ਉਹ ਇੰਨੇ ਭਾਗਾਂ ਵਾਲੇ ਹਨ ਕਿ ਹਮੇਸ਼ਾਂ ਇਕ ਦੂਜੇ ਨਾਲ ਘਿਰਣਾ ਕਰਦੇ ਹਨ, ਇਕ ਦੂਜੇ ਦੇ ਪਰਛਾਵੇਂ ਨਾਲ ਨਫ਼ਰਤ ਕਰਦੇ ਹਨ ਅਤੇ ਇਕ ਦੂਜੇ ਤੋਂ ਵਖਰਾ ਰਹਿਣਾ ਚਾਹੁੰਦੇ ਹਨ । ਵਿਆਹ ਮੰਡਪ ਦੀ ਵੇਦੀ ਤੇ ਬੈਠਣ ਤੋਂ ਪਹਿਲਾਂ ਸਾਡੇ ਦੋਹਾਂ ਵਿਚ ਜਿਹੜੀ ਚੇਤਨਤਾ ਸੀ, ਉਹ ਅੱਜ ਹਜ਼ਾਰਾਂ ਗੁਣਾਂ ਵਧ ਚੁਕੀ ਹੈ । ਉਸ ਦਿਨ ਦੀ ਕਾਮਨਾ ਅਤੇ ਕਲਪਨਾਵਾਂ ਤੋਂ ਇਕ ਦਮ ਦੂਰ ਹੋ ਕੇ...ਕੇਵਲ ਜੀਊਣ ਲਈ ਹੀ ਜੀਵਨ ਬਿਤਾਣ ਵਾਲੇ ਇਹ ਦੋਵੇਂ ਵਿਅਕਤੀ ਮੰਦੇ ਭਾਗਾਂ ਵਾਲੇ ਹਨ ।

ਦੋਹਾਂ ਵਿਅਕਤੀਆਂ ਨੂੰ, ਉਨ੍ਹਾਂ ਦੇ ਭੌਤਿਕ ਸਰੀਰਾਂ ਨੂੰ ਮਿਲਾਉਣ ਵਾਲਾ ਉਹ ਮਾਨਸਕ ਬੰਧਨ ਹੁਣ ਢਿਲਾ ਪੈ ਗਿਆ ਹੈ। ਜੀਵਨ ਦੀ ਸਵੇਰ ਵਿਚ ਖਿੜੀ ਹੋਈ ਪਿਆਰ ਦੀ ਵੇਲ ਜਿਹੜੀ ਫੈਲੀ ਹੋਈ ਸੀ ਉਹ ਹੁਣ ਮੁਰਝਾ ਗਈ ਹੈ । ਹੁਣ ਇਨ੍ਹਾਂ ਦੋਹਾਂ ਵਿਚਕਾਰ ਕੋਈ ਰਿਸ਼ਤਾ ਨਹੀਂ ਹੈ । ਦੋ ਪੱਥਰ ਇਕ ਦੂਜੇ ਦੇ ਨੇੜੇ ਆ ਜਾਣ ਤਾਂ ਉਹਨਾਂ ਵਿਚ ਸੰਘਰਸ਼ ਹੋਣਾ ਕੁਦਰਤੀ ਹੈ । ਭੰਵਰ ਵਿਚ ਫਸੀ ਹੋਈ ਬੇੜੀ ਕਿਸੇ ਵੀ ਪਲ ਉਲਟ ਜਾਏਗੀ।

ਇਕ ਵਾਰੀ ਤੂੰ ਆਖਿਆ ਸੀ, 'ਹੁਣ ਤੇਰਾ ਪੁੱਤਰ ਹੀ ਤੇਰੇ ਲਈ ਆਸ਼ਾ ਦੀ ਕਿਰਨ ਹੈ ।' ਪਰ ਮੈਂ ਉਸ ਗੱਲ ਨੂੰ ਸਵੀਕਾਰ ਨਹੀਂ ਕਰ ਸਕੀ । ਮੈਂ ਆਪਣੇ ਦਿਲ ਦੀ ਕਹਿਣਾ ਚਾਹੁੰਦੀ ਸਾਂ, ਪਰ ਕਹਿ ਨਾ ਸਕੀ । ਜੇ ਮੈਂ ਆਖਦੀ ਕਿ ਉਨ੍ਹਾਂ ਬਾਰੇ ਮੈਨੂੰ ਹਾਲੇ ਵੀ ਉਮੀਦ ਹੈ ਤਾਂ ਸ਼ਾਇਦ ਤੂੰ ਵਿਸ਼ਵਾਸ ਨਾ ਕਰਦਾ । ਤੇਰੇ ਸਾਹਮਣੇ ਇਸ ਗੱਲ ਦਾ ਮੌਜੂ ਨਾ ਉਡੇ, ਇਸ ਵਿਚਾਰ ਨਾਲ ਮੈਂ ਸ਼ਰਮਸਾਰ ਹੋ ਗਈ । ਉਨ੍ਹਾਂ ਲਈ ਮੇਰੀ ਅੰਤਰ ਆਤਮਾ ਦੇ ਕਿਸੇ ਕੋਨੇ ਵਿਚ ਉਮੀਦ ਦੀ ਇਕ ਧੁੰਦਲੀ ਜਿਹੀ ਰੇਖਾ ਟਿਮਟਮਾਉਂਦੀ ਸੀ । ਮੈਂ ਸੋਚਦੀ ਸਾਂ ਕਿਸੇ ਨਾ ਕਿਸੇ ਦਿਨ ਉਨ੍ਹਾਂ ਵਿਚ ਤਬਦੀਲੀ ਆਏਗੀ। ਉਨ੍ਹਾਂ ਨੂੰ ਆਪਣੀ ਪਤਨੀ ਤੇ ਪਰਿਵਾਰ ਦਾ ਧਿਆਨ ਆਏਗਾ । ਉਹ ਸ਼ੁਭ ਦਿਹਾੜਾ ਜ਼ਰੂਰ ਆਏਗਾ।

ਅਸਲ ਵਿਚ ਰਾਹ ਭੁੱਲ ਕੇ ਭਟਕਣ ਵਾਲਾ......ਚਾਹੇ ਉਹ ਕੋਈ ਵੀ ਹੋਵੇ...... ਕਿਸੇ ਨਾ ਕਿਸੇ ਦਿਨ ਫਿਰ ਠੀਕ ਰਾਹ ਤੇ ਪਹੁੰਚ ਜਾਏਗਾ, ਮਨੁੱਖ ਆਪਣੇ ਜੀਵਨ ਦੇ ਸਮਾਪਤ ਹੋਣ ਤੋਂ ਪਹਿਲਾਂ ਇਕ ਵਾਰੀ ਆਪਣੀਆਂ ਤਰੁੱਟੀਆਂ ਨੂੰ ਸਮਝ ਲੈਂਦਾ ਹੈ । ਜੇਕਰ ਨਹੀਂ ਸਮਝਦਾ ਤਾਂ ਉਹ ਕੁਦਰਤੀ ਜੀਵਨ ਦੇ ਵਿਰੁਧ ਹੈ । ਮੈਂ ਬਹੁਤ ਉਡੀਕ ਕੀਤੀ, ਮੇਰਾ ਧੀਰਜ ਮੁਕਣ ਤਕ ਵੀ ਉਨ੍ਹਾਂ ਵਿਚ ਤਬਦੀਲੀ ਨਹੀਂ ਆਈ ਪਰ...... ਜ਼ਰੂਰ ਆਏਗੀ......ਕਿਸੇ ਦਿਨ, ਜਿਸ ਦਿਨ ਮੈਂ ਉਸ ਨੂੰ ਵੇਖਣ ਜੋਗੀ ਨਹੀਂ ਰਹਾਂਗੀ । ਮੈਂ ਜੀਵਨ ਵਿਚ ਇਕ ਘੋਰ ਅਪਰਾਧ ਕੀਤਾ ਹੈ । ਜਿਸ ਲਈ ਮੇਰੇ ਸਾਹਮਣੇ ਪ੍ਰਾਸਚਿਤ ਦਾ ਕੋਈ ਉੱਪਾ ਨਹੀਂ । ਸਾਡੇ ਸ਼ਾਸਤਰਾਂ ਦਾ ਉਦੇਸ਼ ਹੈ ਕਿ ਪਤੀ ਭਾਵੇਂ ਸੁੰਦਰ ਹੋਵੇ ਭਾਵੇਂ ਕੋਝਾ, ਅੰਨ੍ਹਾ ਹੋਵੇ ਜਾਂ ਲੰਗੜਾ, ਅਯੋਗ ਹੋਏ ਜਾਂ ਗ਼ਰੀਬ, ਅਭਾਗਾ

ਹੋਏ ਜਾਂ ਅਤਿਆਚਾਰੀ......ਚਾਹੇ ਉਹ ਕਿਹੋ ਜਿਹਾ ਹੀ ਵਿਅਕਤੀ ਹੋਵੇ, ਉਸ ਨਾਲ ਪਿਆਰ ਕਰ ਕੇ ਉਸ ਦਾ ਸਤਿਕਾਰ ਕਰਨਾ ਅਤੇ ਉਸ ਦੇ ਪੈਰਾਂ ਦੇ ਨਿਸ਼ਾਨਾਂ ਤੇ ਚਲਣਾ ਹਰ ਇਕ ਪਤਨੀ ਦਾ ਕਰਤਵ ਹੈ। ਪਰ ਸ਼ਾਸਤਰਾਂ ਦੀਆਂ ਇਨ੍ਹਾਂ ਗੱਲਾਂ ਤੇ ਮੈਂ ਧਿਆਨ ਨਹੀਂ ਦਿਤਾ। ਸ਼ਾਸਤਰਾਂ ਵੀ ਮੇਰੀ ਗੱਲ ਉੱਕਾ ਨਹੀਂ ਸੁਣੀ। ਪਤੀ ਨੂੰ ਪਿਆਰ ਨਾ ਕਰ ਸਕਣਾ ਅਤੇ ਉਨ੍ਹਾਂ ਨੂੰ ਆਪਣਾ ਸਭ ਕੁਝ ਸਮਰਪਤ ਕਰ ਕੇ ਜੀਵਨ ਬਿਤਾਣ ਵਿਚ ਅਸਫਲ ਹੋ ਜਾਣਾ, ਮੇਰਾ ਕਸੂਰ ਜ਼ਰੂਰ ਹੈ। ਸ਼ਾਸਤਰਾਂ ਦੇ ਨਿਪੁੰਨ ਤੇ ਨਿਰਣਾਇਕ ਯਮਰਾਜ ਸ਼ਾਇਦ ਮੈਨੂੰ ਸਾਹਮਣੇ ਖੜਾ ਕਰ ਕੇ ਮੇਰੀ ਸਫ਼ਾਈ ਮੰਗਣਗੇ।

ਭੂਆ ਦੇ ਸਾਰੇ ਲੱਛਣ ਮੇਰੇ ਵਿਚ ਹਨ। ਅਸੰਤੁਸ਼ਟ ਜੀਵਨ ਮੇਰੇ ਲਈ ਸਹਿਣਯੋਗ ਨਹੀਂ। ਉਸ ਨਾਲ ਮੇਰਾ ਹੌਸਲਾ ਨਸ਼ਟ ਹੋ ਸਕਦਾ ਹੈ। ਹੁਣ ਜੀਵਨ ਵਿਚ ਮੇਰਾ ਸਾਰਾ ਹੌਸਲਾ ਨੱਸ਼ਟ ਹੋਣ ਬਾਰੇ ਸ਼ੱਕ ਹੈ। ਤਦ ਮੇਰੇ ਜੀਉਣ ਦਾ ਕੀ ਉਦੇਸ਼ ਹੈ ? ਸੁਖ ਸ਼ਾਂਤੀ ਤੋਂ ਵਾਂਝੇ ਇਸ ਪਰਵਾਰ ਵਿਚ, ਮਾਤਾ ਪਿਤਾ ਦੇ ਪਿਆਰ ਤੋਂ ਬਿਨਾਂ ਪਲਣ ਵਾਲਾ ਪੁੱਤਰ ਸੰਸਕਾਰੀ ਕਿੰਜ ਬਣ ਸਕਦਾ ਹੈ ? ਉਸ ਵਿਚ ਯੋਗਤਾ ਕਿੰਜ ਆਏਗੀ ? ਇਸ ਲਈ ਮੇਰਾ ਪੁੱਤਰ ਕਿਸੇ ਹੋਰ ਥਾਂ ਤੇ — ਕਿਸੇ ਸ਼ਾਂਤੀ ਅਤੇ ਪਿਆਰ ਨਾਲ ਭਰੇ ਹੋਏ ਘਰ ਵਿਚ ਪਲੇ, ਇਹੋ ਮੇਰੀ ਕਾਮਨਾ ਹੈ। ਮੈਂ ਦੂਰ ਜਾ ਰਹੀ ਹਾਂ। ਜਦ ਇਹੋ ਮੇਰਾ ਹੌਸਲਾ ਹੈ ਤਦ ਕੀ ਮੈਨੂੰ ਮਰਨਾ ਨਹੀਂ ਚਾਹੀਦਾ ? ਪਰ ਤੂੰ ਮੇਰੀ ਗੱਲ ਨਹੀਂ ਮੰਨੇਂਗਾ ਕਿਉਂਕਿ ਮੇਰੇ ਨਾਲ ਤੇਰਾ ਬਹੁਤ ਪਿਆਰ ਹੈ। ਬਸ, ਇਹੋ ਹੀ ਕਾਰਨ ਹੈ। ਸਾਡਾ ਸਮਾਜ ਹਾਲੇ ਇਸ ਹਾਲਤ ਵਿਚ ਨਹੀਂ ਕਿ ਇਕ ਔਰਤ ਨੂੰ ਸੁਤੰਤਰ ਰੂਪ ਵਿਚ ਆਪਣਾ ਗੁਜ਼ਾਰਾ ਕਰਨ ਦੀ ਆਗਿਆ ਦੇਵੇ ਅਸੀਂ ਏਨੇ ਅਗੇ ਨਹੀਂ ਵਧੇ। ਫਿਰ ਵੀ ਸਮਾਜ ਦੀ ਸਥਿਤੀ ਨਾਲ ਮੇਰਾ ਕੋਈ ਸਬੰਧ ਨਹੀਂ। ਕਿਸੇ ਹਾਲਤ ਵਿਚ ਮੈਂ ਇਹੋ ਕੰਮ ਕਰ ਦਿੰਦੀ ਜੇਕਰ ਇਹੋ ਜੋਸ਼ ਹੈ ਤਾਂ ਇਹ ਹੀ ਮੈਨੂੰ ਮੁਕਤੀ ਦਿਵਾਏਗਾ। ਜੇਕਰ ਜੀਊਣਾ ਹੈ ਤਾਂ ਮੈਨੂੰ ਬਹੁਤ ਸਾਰਾ ਪਿਆਰ ਲੈ ਕੇ ਜੀਓਣਾ ਹੈ। ਇਕ ਦੂਜੇ ਨੂੰ ਸਹਾਰਾ ਦੇਣ ਵਾਲੀ ਇਕ ਦੂਜੇ ਨੂੰ ਆਪਣਾ ਸਭ ਕੁਝ ਸਮਰਪਤ ਕਰਨ ਦੀ ਸ਼ਕਤੀ ਦੇਣ ਵਾਲੀ ਅਤੇ ਇਕ ਦੂਜੇ ਦੇ ਜੀਵਨ ਨੂੰ ਬਣਾਉਣ ਵਾਲੀ ਸੁਖ ਪਿਆਰ ਦੀ ਨਦੀ ਜੀਵਨ ਵਿਚ ਵਗਣੀ ਚਾਹੀਦੀ ਹੈ। ਇਹੋ ਅਸਲੀ ਜੀਵਨ ਹੈ। ਜੇਕਰ ਮੈਂ ਜੀਉਂਦੀ ਰਹਾਂ ਤਾਂ ਮੈਨੂੰ ਇਹੋ ਜਿਹਾ ਹੀ ਜੀਵਨ ਚਾਹੀਦਾ ਹੈ।

ਜੇਕਰ ਹਾਲਾਤ ਅਨੁਕੂਲ ਨਹੀਂ ਹਨ ਤਾਂ ਉਨ੍ਹਾਂ ਨਾਲ ਸਮਝੌਤਾ ਕਰਨ ਦਾ ਧੀਰਜ ਮੇਰੇ ਵਿਚ ਨਹੀਂ। ਮੁੱਢ ਤੋਂ ਹੀ ਮੇਰੀ ਇਹੋ ਕਮਜ਼ੋਰੀ ਰਹੀ ਹੈ। ਪ੍ਰਮਾਤਮਾ ਨੇ ਮੈਨੂੰ ਅਧੀਨ ਇਸਤ੍ਰੀ ਬਣਨ ਦਾ ਸਰਾਪ ਦਿਤਾ ਹੈ। ਉਹ ਭਗਵਾਨ ਵੀ ਤਾਂ ਆਖ਼ਰ ਮਰਦ ਹੀ ਹੈ ਨਾ ? ਇਕ ਇਸਤ੍ਰੀ ਲਈ ਕਿਹੜਾ ਮਰਦ ਆਪਣਾ ਪਿਆਰ ਅਰਪਤ ਕਰਦਾ ਹੈ ?

ਵੀਰ। ਮੇਰਾ ਪੁੱਤਰ, ਜਿਸ ਨੂੰ ਪਿਤਾ ਦਾ ਪਿਆਰ ਨਹੀਂ ਮਿਲਿਆ ਹੁਣ ਮਾਂ ਦੀ

ਮਮਤਾ ਤੋਂ ਵੀ ਵਾਂਝਿਆਂ ਹੋ ਰਿਹਾ ਹੈ, ਪਰ ਉਹ ਨਾਸਮਝ ਬਾਲਕ ਸ਼ਾਂਤੀ ਨਾਲ ਸੌਂ ਰਿਹਾ ਹੈ। ਹੁਣ ਉਸ ਨੂੰ ਜੀਵਨ ਵਿਚ ਮਾਂ ਕਦੀ ਵੀ ਨਹੀਂ ਦਿਸੇਗੀ। ਮੇਰੇ ਜਾਣ ਮਗਰੋਂ ਉਸ ਦੀ ਨੀਂਦ ਖੁਲ੍ਹੇਗੀ, ਉਹ ਉਠ ਕੇ ਰੋਣ ਲਗੇਗਾ, ਉਸ ਦੇ ਪਿਤਾ ਦੀ ਨੀਂਦ ਖ਼ਰਾਬ ਹੋ ਜਾਏਗੀ, ਉਹ ਚਿੜ੍ਹਣਗੇ, ਉਸ ਨੂੰ ਮਾਰਨਗੇ — ਕਮਰੇ 'ਚੋਂ ਬਾਹਰ ਕਢ ਕੇ ਬੂਹਾ ਬੰਦ ਕਰ ਲੈਣਗੇ — ਉਸ ਹਨੇਰੇ ਵਿਚ ਉਹ ਰੋਏਗਾ। ਮਾਂ ਮਾਂ — ਆਖ ਕੇ ਬੋਲੇਗਾ, ਡਰ ਨਾਲ ਵਿਲਕੇਗਾ — ਹੇ ਭਗਵਾਨ। ਮਾਂ ਦੇ ਹਿਰਦੇ ਵਿਚ ਤੂੰ ਕਿੰਨੀ ਕਠੋਰਤਾ ਭਰ ਦਿਤੀ ਹੈ। ਮਾਂ ਦੇ ਮਨ ਤੂੰ ਪੱਥਰ ਬਣਾ ਦਿਤਾ ਹੈ। ਮੇਰੇ ਪੁੱਤਰ ਨੂੰ ਤੂੰ ਆਪਣੇ ਕੋਲ ਬੁਲਾਏਂਗਾ ? ਮੇਰੀਆਂ ਅੱਖਾਂ ਵਗ ਵਗ ਕੇ ਤਲਾਅ ਭਰ ਰਹੀਆਂ ਹਨ। ਸਾਹਮਣੇ ਲਿਖੇ ਅੱਖਰ ਸਾਫ਼ ਸਾਫ਼ ਦਿਸ ਨਹੀਂ ਰਹੇ।

ਵੀਰ ! ਤੇਰੇ ਹੁੰਦਿਆਂ ਮੈਨੂੰ ਕੋਈ ਚਿੰਤਾ ਨਹੀਂ ਹੋਏਗੀ। ਇਹ ਖ਼ਬਰ ਸੁਣਦੇ ਹੀ ਤੂੰ ਆ ਜਾਏਂਗਾ। ਬਿੱਟੂ ਨੂੰ ਲੈ ਜਾਏਂਗਾ, ਮੇਰੀ ਮਾਂ ਨੂੰ ਸੌਂਪ ਦੇਵੇਂਗਾ। ਪਰ ਕੇਸ਼ਵ ਵੀਰ ! ਇਹ ਜ਼ਿਮੇਂਵਾਰੀ ਮੇਰੀ ਮਾਂ ਦੀ ਨਹੀਂ, ਤੇਰੀ ਹੈ। ਮੈਂ ਆਪਣੇ ਪੁੱਤਰ ਨੂੰ ਤੇਰੇ ਹੱਥਾਂ ਵਿਚ ਸੌਂਪ ਰਹੀ ਹਾਂ। ਆਪਣੇ ਹਿਰਦੇ ਨੂੰ, ਆਪਣੇ ਸਰੀਰ ਦੇ ਟੁਕੜੇ ਨੂੰ ਆਪਣੇ 'ਉਦੇ' ਨੂੰ ਤੇਰੇ ਕੋਲ ਛੱਡ ਕੇ ਜਾ ਰਹੀ ਹਾਂ। ਉਸ ਲਈ ਤੂੰ ਹੀ ਮਾਂ ਪਿਉ, ਭਗਵਾਨ ਤੇ ਹੋਰ ਸਭ ਕੁਝ ਏਂ। ਮੈਨੂੰ ਪਤਾ ਹੈ ਕਿ ਮੇਰੇ ਇਸ ਤਕੜੇ ਵਿਸ਼ਵਾਸ ਨੂੰ ਤੂੰ ਵਿਅਰਥ ਨਹੀਂ ਬਣਾਏਂਗਾ।

ਬਿੱਟੂ ਦੀ ਪੜ੍ਹਾਈ ਬਾਰੇ ਮੇਰੀ ਇਕ ਇੱਛਾ ਹੈ — ਉਸ ਨੂੰ ਡਾਕਟਰ ਬਣਾਉਣਾ ਹੈ। ਵਲੈਤ ਵਿਚ ਉਸ ਪੜ੍ਹਨਾ ਹੈ। ਇਹੋ ਮੇਰੀ ਤਮਨਾ ਹੈ। ਪਰ ਜੇਕਰ ਉਹ ਡਾਕਟਰ ਬਣਨਾ ਪਸੰਦ ਨਾ ਕਰੇ ਤਾਂ ਜ਼ਬਰਦਸਤੀ ਨਾ ਕਰੀਂ। ਉਸ ਦੀ ਇੱਛਾ ਅਤੇ ਮਰਜ਼ੀ ਅਨੁਸਾਰ ਉਸ ਨੂੰ ਜੋ ਵੀ ਪਸੰਦ ਹੋਵੇ ਪੜ੍ਹਣ ਦੇਣਾ। ਜੇਕਰ ਉਸ ਦੀ ਰੁੱਚੀ ਕਪੜੇ ਸੀਉਣ ਵਿਚ ਹੋਵੇ ਤਾਂ ਉਸ ਨੂੰ ਦਰਜ਼ੀ ਹੀ ਬਣਨ ਦਿਉ। ਜੇਕਰ ਉਸ ਨੂੰ ਮਿੱਟੀ ਦੇ ਭਾਂਡੇ ਬਨਾਉਣ ਦਾ ਸ਼ੌਕ ਹੋਵੇ ਤਾਂ ਘੁਮਿਆਰ ਬਣਨ ਦਿਉ। ਇਹ ਕੋਈ ਗ਼ਲਤ ਕੰਮ ਨਹੀਂ। ਪਰ ਉਹ ਜਿਸ ਖੇਤਰ ਵਿਚ ਪ੍ਰਵੇਸ਼ ਕਰੇ, ਉਸ ਵਿਚ ਉਸ ਨੂੰ ਨਿਪੁੰਨ ਬਣਨਾ ਚਾਹੀਦਾ ਹੈ। ਜ਼ਰੂਰੀ ਤਾਂ ਇਹੋ ਹੈ। ਉਸ ਮਗਰੋਂ ਤੇਰੇ ਵਿਆਹ ਬਾਰੇ ਚਾਹੁੰਦੀ ਹਾਂ ਕਿ ਤੇਰਾ ਵਿਆਹ ਸੁਸ਼ੀਲਾ ਨਾਲ ਹੋ ਜਾਏ। ਹਰ ਪਲ ਉਹ ਤੇਰਾ ਨਾਂ ਸਿਮਰਦੀ ਹੈ। ਇਹੋ ਜਿਹੇ ਵਿਅਕਤੀ ਦਾ ਤੇਰੇ ਨਾਲ ਹੋਣਾ ਤੇਰੇ ਲਈ ਬਹੁਤ ਸੁਭਾਗ ਦੀ ਗੱਲ ਹੋਏਗੀ। ਜਦ ਤੋਂ ਉਹ ਸਮਝਦਾਰ ਹੋਈ ਹੈ ਉਹ ਤੇਰਾ ਹੀ ਸਤਿਕਾਰ ਕਰਦੀ ਰਹੀ ਹੈ ਅਤੇ ਤੇਰੀ ਹੀ ਤਪੱਸਿਆ ਕਰ ਰਹੀ ਹੈ। ਉਸ ਦਾ ਤੂੰ ਰਿਣੀ ਹੈਂ। ਉਸ ਦਾ ਕਰਜ਼ਾ ਚੁਕਾਣ ਦੀ ਜ਼ਿੰਮੇਵਾਰੀ ਤੇਰੇ ਉਪਰ ਹੈ। ਜੇਕਰ ਤੂੰ ਇਸ ਜਿੰਮੇਵਾਰੀ ਨੂੰ ਨਹੀਂ ਨਿਭਾਏਂਗਾ ਤਾਂ ਤੂੰ ਬੜਾ ਕ੍ਰਿਤਘਣ ਹੋਏਂਗਾ।

ਤਾਇਆ ਜੀ ਕਿੰਨੇ ਕੱਟੜ ਵਿਚਾਰਾਂ ਦੇ ਹਨ, ਇਹ ਗੱਲ ਮੈਨੂੰ ਚੰਗੀ ਤਰ੍ਹਾਂ ਪਤਾ ਹੈ। ਇਸ ਲਈ ਤੈਨੂੰ ਮੈਂ ਇੰਨੇ ਵਿਸਥਾਰ ਨਾਲ ਸਮਝਾ ਰਹੀ ਹਾਂ। ਜ਼ਿੰਦਗੀ ਵਿਚ ਪੈਸਾ ਹੀ ਵਿਅਕਤੀ ਦਾ ਆਧਾਰ ਨਹੀਂ ਹੋਣਾ ਚਾਹੀਦਾ। ਇਕ ਦੂਜੇ ਨੂੰ ਚਾਹੁਣ ਵਾਲੇ ਸੱਚੇ ਹਿਰਦੇ ਮਿਲਾਉਣ ਵਿਚ ਪੁੰਨ ਹੈ ਅਤੇ ਉਹਨਾਂ ਨੂੰ ਵਖਰਿਆਂ ਕਰਨਾ ਪਾਪ। ਇਹ ਗੱਲ ਤਾਇਆ ਜੀ ਦੀ ਸਮਝ ਵਿਚ ਆ ਜਾਏ ਤਾਂ ਕਿਤਨਾ ਚੰਗਾ ਹੋਵੇ। ਫਿਰ ਵੀ ਤੂੰ ਮਰਦ ਏਂ, ਸੁਤੰਤ੍ਰ ਵਿਚਾਰਾਂ ਦਾ ਏਂ — ਆਪ ਸੋਚ ਲੈ। ਮਾਤਾ ਪਿਤਾ ਦੀ ਗੱਲ ਬੱਚਿਆਂ ਨੂੰ ਮੰਨਣੀ ਤਾਂ ਚਾਹੀਦੀ ਹੈ, ਪਰ ਇਹੋ ਜਿਹੀ ਹਾਲਤ ਵਿਚ ਨਹੀਂ ਕਿ ਆਪਣੇ ਜੀਵਨ ਦੀ ਬਲੀ ਦੇਣੀ ਪਵੇ। ਵਡਿਆਂ ਦਾ ਆਦਰ ਤਾਂ ਹੀ ਕਰਨਾ ਚਾਹੀਦਾ ਹੈ ਕਿ ਉਹ ਸਵਾਰਥ ਦੇ ਸ਼ਿਕਾਰ ਨਾ ਹੋਣ। ਸੁਸ਼ੀਲਾ ਤੇ ਤੂੰ ਦੋਵੇਂ ਇਕ ਦੂਜੇ ਦੇ ਸਹਿਯੋਗ ਨਾਲ ਆਪਣੇ ਜੀਵਨ ਨੂੰ ਸੰਪੂਰਨ ਬਣਾ ਸਕਦੇ ਹੋ। ਤੁਹਾਡੇ ਦੋਹਾਂ ਵਰਗੇ ਮਾਂ ਪਿਉ — ਮੇਰਾ 'ਉਦੇ' ਸੁਭਾਗਾ ਹੈ। ਮਰੀਆਂ ਅੱਖਾਂ ਸਿਲ੍ਹੀਆਂ ਹੋ ਰਹੀਆਂ ਹਨ। ਉਹ ਹਾਲੇ ਸੌਂ ਰਿਹਾ ਹੈ, ਆਰਾਮ ਨਾਲ ਸੌਂ ਰਿਹਾ ਹੈ — ਇਹ ਸਮਝ ਕੇ ਕਿ ਮੈਂ ਉਸ ਦੇ ਕੋਲ ਹੀ ਹਾਂ। ਮੇਰਾ ਹੱਥ ਕੰਬ ਰਿਹਾ ਹੈ। ਪੈੱਨ ਅਗੇ ਨਹੀਂ ਵਧ ਰਿਹਾ। ਹੁਣ ਸਮਾਪਤ ਕਰ ਦਿਆਂ — ਮੈਂ ਇਸ ਜੀਵਨ ਤੋਂ, ਇਸ ਪੀੜ ਤੋਂ, ਇਨ੍ਹਾਂ ਅੱਥਰੂਆਂ ਤੋਂ, ਇਸ ਬੇਚੈਨੀ ਤੋਂ ਇਨ੍ਹਾਂ ਵਿਚਾਰਾਂ ਤੋਂ ਇਸ ਦੁਖ-ਦਰਦ ਤੋਂ ਸਦਾ ਲਈ ਵਿਦਾ ਹੋ ਰਹੀ ਹਾਂ। ਇਥੋਂ ਨੱਸ ਕੇ ਜਾ ਰਹੀ ਹਾਂ। ਅੱਜ ਕਿੰਨਾ ਸ਼ੁਭ ਦਿਹਾੜਾ ਹੈ। ਵੀਰ, ਮੇਰਾ ਜੀਅ ਚਾਹੁੰਦਾ ਹੈ ਕਿ ਇਕ ਵਾਰੀ ਠਹਾਕਾ ਮਾਰ ਕੇ ਹੱਸਾਂ, ਮੈਂ ਖੁਲ੍ਹ ਕੇ ਹੱਸਣਾ ਚਾਹੁੰਦੀ ਹਾਂ। ਜੀਵਨ ਵਿਚ ਮੈਂ ਹਾਰ ਗਈ ਹਾਂ, ਪਰ ਇਹ ਮੇਰਾ ਅਪਮਾਨ ਨਹੀਂ, ਕੇਵਲ ਹਾਰ ਹੈ। ਹੋ ਸਕਦਾ ਹੈ ਹਰੇਕ ਔਰਤ ਭਾਨੂੰ ਮੱਤੀ ਨਾ ਬਣੇ ਪਰ ਅੱਜ ਸਮਾਜ ਵਿਚ ਭਾਨੂੰ ਮੱਤੀ ਵਰਗੀਆਂ ਹਜ਼ਾਰਾਂ ਇਸਤ੍ਰੀਆਂ ਹਨ। ਇਹ ਇਕ ਅਵਸਥਾ ਹੈ ਜਦ ਸਾਡੀ ਸਮਾਜਕ ਹਾਲਤ ਵਿਚ ਮਹੱਤਵਪੂਰਨ ਤਬਦੀਲੀਆਂ ਆ ਰਹੀਆਂ ਹਨ। ਇਸ ਬਦਲ ਰਹੀ ਅਵਸਥਾ ਵਿਚ ਇਕ ਪਾਸੇ ਉੱਨਤੀ ਹੈ ਤੇ ਦੂਜੇ ਪਾਸੇ ਅਵੁੱਨਤੀ ਹੈ। ਇਸ ਜਾਗ ਰਹੀ ਇਸਤ੍ਰੀ ਜਾਤੀ ਦੀ ਚੇਤਨਾ ਰੂੜੀਵਾਦੀ ਸਮਾਜ ਨਾਲ ਸੰਘਰਸ਼ ਕਰ ਰਹੀ ਹੈ। ਕਈ ਪੀੜੀਆਂ ਤੋਂ ਦ੍ਰਿੜ੍ਹਤਾ ਨਾਲ ਜੰਮੀ ਹੋਈ ਮਰਦਾਂ ਦੀ ਸਤਿਹ ਥਲੇ ਇਸਤ੍ਰੀ ਦੀ ਚੇਤਨਤਾ ਦੱਬ ਕੇ ਚੂਰ ਚੂਰ ਹੋ ਰਹੀ ਹੈ। ਫਿਰ ਵੀ ਇਹ ਵਿਦਰੋਹ ਮੇਰੇ ਜਾਂ ਤੇਰੇ ਕਹਿਣ ਨਾਲ ਨਹੀਂ ਰੁਕੇਗਾ। ਭਾਵਨਾ ਦੀ ਇਹ ਬਾੜ ਬੇਰੋਕ ਨਦੀ ਵਾਂਗ ਅਗੇ ਵਧੇਗੀ ਜਿਹੜਾ ਉਸ ਬਾੜ ਵਿਚ ਤਰਨ ਦਾ ਯਤਨ ਕਰੇਗਾ ਉਹ ਵੀ ਬਾੜ ਵਿਚ ਰੁੜ੍ਹ ਜਾਏਗਾ। ਉਸ ਦਿਨ ਦੀ ਤਿਆਰੀ ਕਰਨ ਲਈ ਭਾਨੂੰ ਮੱਤੀ ਵਰਗੀਆਂ ਇਸਤ੍ਰੀਆਂ ਦੀ ਕਰਬਾਨੀ ਜ਼ਰੂਰੀ ਹੈ।

ਅਤੇ ਬਿੱਟੂ ਦੇ ਨਾਂ ਵੀ ਇਕ ਚਿੱਠੀ ਲਿਖੀ ਹੈ। ਉਸ ਵਿਚ ਮੈਂ ਕਈ ਗੱਲਾਂ ਲਿਖੀਆਂ

ਹਨ । ਉਸ ਨੂੰ ਆਪਣੇ ਕੋਲ ਸੰਭਾਲ ਕੇ ਰਖੀਂ । ਬਿੱਟੂ ਜਦ ਵੱਡਾ ਹੋ ਕੇ ਇਹ ਚਿੱਠੀ ਆਪ ਪੜ੍ਹਨ ਯੋਗ ਹੋ ਜਾਏ ਤਦ ਇਹ ਚਿੱਠੀ ਉਸ ਨੂੰ ਦੇਣੀ ।

ਤਾਂ ਮੈਂ ਜਾ ਰਹੀ ਹਾਂ — ਬਿੱਟੂ ਦੀ ਨੀਂਦ ਖੁਲ੍ਹ ਗਈ ਤਾਂ ਮੈਂ ਕੁਝ ਨਹੀਂ ਕਰ ਸਕਾਂਗੀ । ਤੂੰ ਸੱਚੇ ਦਿਲੋਂ ਜਿਹੜੀ ਘੜੀ ਭੇਟ ਕੀਤੀ ਸੀ ਉਸ ਨੂੰ ਮੈਂ ਆਪਣੇ ਨਾਲ ਹੀ ਲੈ ਜਾ ਰਹੀ ਹਾਂ । ਉਹ ਮੇਰੇ ਸਰੀਰ ਦਾ ਇਕ ਅੰਗ ਹੈ । ਮੇਰੇ ਨਾਲ ਹੀ ਉਸ ਕਈ ਤਾਹਣੇ ਤੇ ਅਪਮਾਨ ਸਹਿਣ ਕੀਤੇ ਹਨ । ਸਦਾ ਲਈ ਤੇਰੇ ਕੋਲੋਂ ਆਪਣੇ ਬਿੱਟੂ ਕੋਲੋਂ ਤੇ ਆਪਣੇ ਸਭ ਕੁਝ ਕੋਲੋਂ ਵਿਛੜਨ ਵਾਲੀ ਤੇਰੀ ਅਭਾਗਣ ਭੈਣ — ਭਾਨੂੰ ਮੱਤੀ ।"

ਮੈਂ ਚਿੱਠੀ ਨੂੰ ਝੋਲੀ ਵਿਚ ਰਖ ਕੇ ਗੋਡਿਆਂ ਵਿਚ ਸਿਰ ਛੁਪਾ ਕੇ ਸਿਸਕੀਆਂ ਭਰ ਕੇ ਰੋਣ ਲਗਾ । ਮੇਰਾ ਮਨ ਮੈਨੂੰ ਆਖ ਰਿਹਾ ਹੈ, ਭਾਨੂੰ ਦੀ ਇੱਛਾ, ਇੱਛਾ ਨਹੀਂ, ਹੁਕਮ ਹੈ । ਉਸ ਦੀ ਉਲੰਘਣਾਂ ਕਰਨੀ ਸੰਭਵ ਨਹੀਂ ਹੈ ।

ਭਾਨੂੰ ਮੇਰੇ ਕੋਲੋਂ ਛੋਟੀ ਸੀ । ਮੇਰੇ ਨਾਲ ਹੀ ਵਿਦਿਆ ਪ੍ਰਾਪਤ ਕੀਤੀ, ਮੇਰੇ ਨਾਲ ਹੀ ਖੇਡੀ ਕੁੱਦੀ, ਖਾਧਾ ਪੀਤਾ ਅਤੇ ਖ਼ੁਸ਼ੀ ਤੇ ਗੀਤ ਗਾਏ । ਮੈਂ ਜਿਹੋ ਜਿਹਾ ਸਾਂ, ਉਹੋ ਜਿਹਾ ਹੀ ਹਾਂ । ਪਰ ਭਾਨੂੰ ਘਰ ਵਾਲੀ ਬਣੀ, ਪਤਨੀ ਬਣੀ, ਫਿਰ ਮਾਂ ਬਣੀ ਤੇ ਅਖ਼ੀਰ ਖ਼ਤਮ ਵੀ ਹੋ ਗਈ । ਮੇਰੇ ਜੀਵਨ ਵਿਚ ਇਹੋ ਜਿਹੀ ਕੋਈ ਵਿਚਿਤ੍ਰਤਾ ਨਹੀਂ ਆਈ । ਭਾਨੂੰ ਨੇ ਸੁਖ ਪਾਇਆ ਤੇ ਦੁਖ ਵੀ ਸਹਿਆ । ਖ਼ੁਸ਼ੀ ਦੇ ਪਲ ਤੱਕੇ ਤੇ ਨਿਰਾਸ਼ਾ ਦੀਆਂ ਘੜੀਆਂ ਵੀ ਗਿਣੀਆ । ਡੂੰਘਾ ਪਿਆਰ ਦਿਤਾ ਅਤੇ ਵੈਰਾਗ ਪਾਇਆ, ਬਹੁਤ ਕੁਝ ਚਾਹਿਆ ਤੇ ਸਭ ਕੁਝ ਖੋਇਆ ।

ਮੈਂ ਹਾਂ, ਭਾਨੂੰ ਚਲੀ ਗਈ । ਮੈਨੂੰ ਪਤਾ ਨਹੀਂ ਕਿ ਇੰਜ ਸੋਚਦੇ ਸੋਚਦੇ ਮੈਂ ਕਿਥੇ ਐਡੀ ਦੇਰ ਬੈਠਾ ਰਿਹਾ । ਵੱਡੀ ਭੈਣ ਢੂੰਡਦੀ ਢੂੰਡਦੀ ਮੇਰੇ ਕੋਲ ਆਈ ਅਤੇ ਬੋਲੀ ਵੇਖ ਕੇਸ਼ਵ । "ਭਾਨੂੰ ਦਾ ਮੁੰਡਾ ਖਾਣਾ ਨਹੀਂ ਖਾ ਰਿਹਾ ।" ਮੈਂ ਝੱਟ ਉਠ ਕੇ ਚਲਾ ਗਿਆ । ਬਿੱਟੂ ਬੂਹੇ ਕੋਲ ਖਲੋ ਕੇ 'ਅੰਮੀ ਅੰਮੀ' ਕਹਿ ਕੇ ਰੋ ਰਿਹਾ ਏ ਮੈਨੂੰ ਦੁਖਾਂ ਨੇ ਘੇਰ ਲਿਆ । 'ਬਿੱਟੂ ਆ ਜਾ' ਕਹਿ ਕੇ ਉਸ ਨੂੰ ਗੋਦੀ ਵਿਚ ਲੈ ਲਿਆ, "ਮਾਮਾ ਜੀ, ਮਾਂ ਕਿਥੇ ਏ ?"......

"ਮਾਂ ਹੁਣੇ ਆ ਜਾਏਗੀ, ਉਦੋਂ ਤਕ ਤੂੰ ਆਰਾਮ ਨਾਲ ਖਾਣਾ ਖਾ ਲੈ । ਮਾਂ ਬਹੁਤ ਸੁਹਣੇ ਸੁਹਣੇ ਖਿਡੌਣੇ ਲਿਆਏਗੀ, ਫਲੂਸ ਵੀ ਲਿਆਏਗੀ । ਅਸੀਂ ਦੋਵੇਂ ਖੇਡਾਂਗੇ ।"

"ਮਾਂ ਕਿਥੇ ਗਈ ਏ ?"

"ਪਿੰਡ ਗਈ ਏ ਬਿੱਟੂ । ਤਦ ਤੂੰ ਸੌਂ ਰਿਹਾ ਸੈਂ ।"

"ਹੂੰ ਹੂੰ, ਮੈਨੂੰ ਕਿਉਂ ਨਹੀਂ ਲੈ ਗਈ ?"

ਅਤੇ ਉਸ ਰੋਣਾ ਸ਼ੁਰੂ ਕਰ ਦਿਤਾ । ਇੰਜ ਲਗਦਾ ਸੀ ਜਿਵੇਂ ਮੇਰਾ ਦਿਲ ਆਰੇ ਦੇ

ਦੰਦਰਿਆਂ ਵਿਚ ਘਿਸਦਾ ਜਾ ਰਿਹਾ ਹੋਵੇ। ਉਸ ਨੂੰ ਮੈਂ ਛਾਤੀ ਨਾਲ ਲਗਾ ਲਿਆ।

"ਮਾਂ ਹੁਣ ਥੋੜ੍ਹੀ ਦੇਰ ਵਿਚ ਆ ਜਾਏਗੀ। ਉਦੋਂ ਤਕ ਮੈਨੂੰ ਤੇਰੇ ਕੋਲ ਰਹਿਣ ਲਈ ਆਖ ਗਈ ਹੈ। ਮੈਂ ਝੂਠ ਨਹੀਂ ਬੋਲ ਰਿਹਾ, ਬਿੱਟੂ। ਸਮਝ ਗਿਆ ਏਂ ਤਾਂ ਫੇਰ ਚਲ ਖਾਣਾ ਖਾਈਏ। ਮੈਂ ਵੀ ਤੇਰੇ ਕੋਲ ਬੈਠ ਕੇ ਖਾਵਾਂਗਾ।"

"ਤੁਸੀਂ ਵੀ ਖਾਓਗੇ ?"

"ਮੈਂ ਵੀ ਖਾਵਾਂਗਾ, ਤੂੰ ਵੀ ਖਾਵੇਂਗਾ, ਦੋਵੇਂ ਬੜੇ ਮਜ਼ੇ ਨਾਲ ਇਕੋ ਥਾਲੀ ਵਿਚ ਖਾਵਾਂਗੇ।"

"ਫੇਰ ਮੇਰੀ ਮਾਂ ਕਿਥੇ ਖਾਏਗੀ।"

"ਮਾਂ......ਰਿਸ਼ਤੇਦਾਰਾਂ ਨੂੰ ਵੇਖਣ ਪਿੰਡ ਗਈ ਹੈ ਨਾ ? ਉਥੋਂ ਦੇ ਲੋਕ ਮਾਂ ਨੂੰ ਸਭ ਚੀਜ਼ਾਂ ਖਵਾਣਗੇ ਉਹ ਉਥੇ ਹੀ ਖਾਏਗੀ।"

"ਦਹੀਂ ਵੀ ਮਿਲੇਗਾ ?"

"ਜ਼ਰੂਰ। ਦਹੀਂ ਮਿਲੇਗਾ, ਘਿਉ ਵੀ ਮਿਲੇਗਾ, ਸਭ ਕੁਝ ਦੇਣਗੇ। ਤੂੰ ਵੀ ਦਹੀਂ ਨਾਲ ਖਾਣਾ ਖਾ ਨਾ।"

ਇਕ ਘੰਟੇ ਤਕ ਇਸੇ ਤਰ੍ਹਾਂ ਕਈ ਸਵਾਲ ਪੁੱਛ ਕੇ ਅਖੀਰ ਉਹ ਮੇਰੀਆਂ ਗੱਲਾਂ ਨਾਲ ਕਿਸੇ ਤਰ੍ਹਾਂ ਸੰਤੁਸ਼ਟ ਹੋ ਗਿਆ। ਮਾਂ ਥੋੜ੍ਹੀ ਦੇਰ ਵਿਚ ਆ ਜਾਏਗੀ, ਇਸੇ ਉਮੀਦ ਤੇ ਉਹ ਖਾਣਾ ਖਾਣ ਲਈ ਰਾਜ਼ੀ ਹੋ ਗਿਆ। ਥਾਲੀ ਵਿਚ ਖਾਣਾ ਲਗਾਇਆ ਗਿਆ ਉਦੋਂ ਤਕ ਦਸ ਵਜ ਗਏ ਸਨ। ਸ਼ਾਮ ਨੂੰ ਸਭ ਲੋਕ ਉਦਾਸ ਉਦਾਸ ਇਕੱਠੇ ਬੈਠੇ ਸਨ। ਅੱਠ ਵਜੇ ਦੇ ਲਗ ਭਗ ਗਵਾਂਢ ਦੀ ਇਕ ਔਰਤ ਆ ਕੇ ਖਾਣਾ ਬਣਾ ਗਈ। ਵੱਡੀ ਭੈਣ ਨੇ ਸਭ ਬੱਚਿਆਂ ਨੂੰ ਖਾਣਾ ਖਵਾਇਆ।

ਬਿੱਟੂ ਨਾਲ ਦੋ ਤਿੰਨ ਗਰਾਹੀਆਂ ਹੋਰ ਖਾਣੀਆਂ ਪਈਆਂ। ਖਾਣਾ ਖਵਾ ਕੇ ਉਸ ਨੂੰ ਝੋਲੀ ਵਿਚ ਚੁਕ ਲਿਆ। ਇਧਰ-ਉਧਰ ਥੋੜ੍ਹੀ ਦੇਰ ਘੁੰਮਣ ਤੇ ਉਹ ਸੌਂ ਗਿਆ। ਉਸ ਦੇ ਸੌਂਣ ਮਗਰੋਂ ਮੈਂ ਉਠ ਕੇ ਅੰਦਰ ਗਿਆ।

ਅੱਧੀ ਰਾਤ — ਘਰ ਵਿਚ ਪੂਰੀ ਤਰ੍ਹਾਂ ਸਨਾਟਾ ਹੈ। ਵਾਤਾਵਰਣ ਡਰਾਉਣਾ ਲਗ ਰਿਹਾ ਹੈ। ਚਾਚੀ ਮੁੜ ਮੁੜ ਕੇ ਜ਼ੋਰ ਜ਼ੋਰ ਦਾ ਰੋ ਰਹੀ ਹੈ। ਚਾਚੀ ਦੇ ਦਿਲ ਨੂੰ ਚੀਰ ਕੇ ਦੁਖ ਪ੍ਰਗਟ ਹੋ ਰਿਹਾ ਹੈ। ਕਮਰੇ ਵਿਚ ਜਾ ਕੇ ਮੈਂ ਬੱਤੀ ਬਾਲੀ ਏ ਆਪਣੇ ਪੁੱਤਰ ਦੇ ਨਾਂ ਭਾਨੂੰ ਦੀ ਲਿਖੀ ਹੋਈ ਚਿੱਠੀ ਬਾਹਰ ਕਢੀ। ਭਾਨੂੰ ਨਾਲ ਗੱਲ ਕਰਨ ਅਤੇ ਸੁਣਨ ਲਈ ਮੇਰਾ ਮਨ ਤੜਪ ਰਿਹਾ ਸੀ। ਚਿੱਠੀ ਰਾਹੀਂ ਹੀ ਸਹੀ, ਭਾਨੂੰ ਨਾਲ ਗੱਲ ਕਰਨੀ ਹੈ। ਚਿੱਠੀ ਵਿਚ ਕਈ ਥਾਵਾਂ ਤੇ ਅੱਖਰ ਸਾਫ਼ ਸਾਫ਼ ਦਿਖਾਈ ਨਹੀਂ ਦੇ ਰਹੇ। ਅੱਥਰੂ ਪੂੰਝ ਕੇ ਚਿੱਠੀ ਪੜ੍ਹਨੀ ਸ਼ੁਰੂ ਵੀ ਨਹੀਂ ਕੀਤੀ ਕਿ ਬਿਟੂ ਜਾਗ ਕੇ ਰੋਣ ਲਗ ਪਿਆ। ਘਬਰਾ ਕੇ ਮੈਂ ਬਾਹਰ ਚਲਾ ਗਿਆ। ਉਸ ਨੂੰ ਫਿਰ ਗੋਦੀ ਵਿਚ ਚੁਕ ਕੇ

ਘੁੰਮਾਂਦੇ ਘੁੰਮਾਂਦੇ ਸੁਆ ਦਿਤਾ।

ਪਤਾ ਨਹੀਂ ਕਿਉਂ। ਮੇਰਾ ਮੁੜ ਕੇ ਉਹ ਚਿੱਠੀ ਪੜ੍ਹਨ ਦਾ ਜੀਅ ਨਾ ਕੀਤਾ। ਪਤਾ ਨਹੀਂ ਭਾਨੂੰ ਨੇ ਆਪਣੇ ਪੁੱਤਰ ਨੂੰ ਉਸ ਚਿੱਠੀ ਵਿਚ ਕੀ ਕੀ ਲਿਖਿਆ ਸੀ। ਜਦ ਉਹ ਵੱਡਾ ਹੋ ਜਾਏਗਾ ਤਾਂ ਉਸੇ ਨੂੰ ਦਿਆਂਗਾ। ਮੈਨੂੰ ਅਸਹਿ ਦੁੱਖ ਹੋਇਆ।

ਭਾਨੂੰ — ਭੈਣ, ਇਤਨਾ ਦੁੱਖ ਮੇਰੇ ਕੋਲੋਂ ਸਹਿਆ ਨਹੀਂ ਜਾਣਾ। ਤੇਰੇ ਹੌਸਲੇ ਨੂੰ ਮੈਂ ਮਾਫ਼ ਨਹੀਂ ਕਰ ਸਕਦਾ। ਤੇਰੇ ਲਈ ਤੜਪਣ ਵਾਲੇ ਇਸ ਮਾਸੂਮ ਬੱਚੇ ਨੂੰ ਐਡਾ ਸਖ਼ਤ ਦੰਡ ਦੇਣਾ ਕੀ ਤੇਰੇ ਲਈ ਯੋਗ ਸੀ ? ਕੀ ਤੂੰ ਕਦੀ ਸੋਚਿਆ ਕਿ ਤਿਆਗ ਸਵਾਰਥ ਤੋਂ ਕਿਤੇ ਵਧ ਕੇ ਹੈ ? ਤੂੰ ਆਪਣੇ ਸਵਾਰਥ ਲਈ ਆਪਣੇ ਪਿਆਰ ਕਰਨ ਵਾਲਿਆਂ ਦਾ ਸਭ ਕੁਝ ਤਬਾਹ ਕਰ ਗਈ। ਤੇਰੇ ਜੀਵਨ ਵਿਚ ਸੁਖ ਨਹੀਂ ਸੀ ਤਾਂ ਵੀ ਮੇਰੇ ਲਈ, ਆਪਣੇ ਇਸ ਭਰਾ ਲਈ, ਤੂੰ ਜੀ ਸਕਦੀ ਸੈਂ। ਤਾਂ ਫਿਰ ਮੈਨੂੰ ਤੂੰ ਸਵਾਰਥੀ ਆਖੇਂਗੀ ? ਆਪਣੇ ਪੁੱਤਰ ਨੂੰ ਤੈਨੂੰ ਆਪ ਸੰਭਾਲਣਾ ਚਾਹੀਦਾ ਸੀ। ਉਸ ਲਈ ਮੇਰੇ ਉਤੇ ਵਿਸ਼ਵਾਸ ਰਖਣਾ ਅਤੇ ਇਹ ਬੋਝ ਮੇਰੇ ਉਤੇ ਪਾ ਦੇਣਾ ਯੋਗ ਨਹੀਂ ਸੀ, ਭਾਨੂੰ। ਯੋਗ ਨਹੀਂ ਸੀ। ਜੇਕਰ ਤੂੰ ਜੀਵਨ ਵਿਚ ਕੇਵਲ ਤਾਸ਼ ਦੇ ਹੀ ਮਹਿਲ ਬਣਾਏ ਅਤੇ ਉਹ ਤੇਰੇ ਕੰਮ ਨਹੀਂ ਆਏ ਤਾਂ ਇਸ ਵਿਚ ਕਸੂਰ ਕਿਸ ਦਾ ਹੈ ? ਭਾਨੂੰ। ਇਸ ਨੂੰ ਤੂੰ ਆਪਣੇ ਮੰਦੇ ਭਾਗ ਕਿਉਂ ਨਹੀਂ ਮੰਨਦੀ ? ਜਿੰਨੀਆਂ ਵੀ ਗੱਲਾਂ ਆਖਾਂ ਉਹ ਤੈਨੂੰ ਕਿੰਜ ਸੁਣਾਈ ਦੇਣਗੀਆਂ ? ਮੈਂ ਜਿੰਨਾ ਵੀ ਰੋਵਾਂ, ਤੈਨੂੰ ਰਹਿਮ ਕਿੰਜ ਆਏਗਾ, ਭੈਣ।

"ਕੇਸ਼ਵ। ਤੂੰ ਰੋ ਰਿਹਾ ਏਂ ?"

ਹਾਂ... ...ਨਹੀਂ ਤਾਂ......ਆਉ ਭੈਣ। ਵੇਖਿਆ ਈ ਭਾਨੂੰ ਨੇ ਕਿਹੋ ਜਿਹਾ ਕੰਮ......"

"ਹਾਂ ਬਿਲਕੁਲ। ਕਿਹੋ ਜਿਹਾ ਕੰਮ ਕੀਤਾ ਏ ? ਚਿੱਠੀ ਵਿਚ ਉਸ ਕੀ ਲਿਖਿਆ ਏ ?"

"ਕਾਰਨ ਕੁਝ ਵੀ ਨਹੀਂ ਲਿਖਿਆ। ਕੋਈ ਇਹੋ ਜਿਹੀ ਗੱਲ ਜਰੂਰ ਹੋਈ ਹੋਏਗੀ ਜਿਸ ਨੂੰ ਉਹ ਲਿਖ ਨਹੀਂ ਸੀ ਸਕਦੀ। ਨਹੀਂ ਤਾਂ ਮੈਨੂੰ ਜ਼ਰੂਰ ਦਸ ਦਿੰਦੀ।"

ਦੀਦੀ ਬੁੱਤ ਵਾਂਗ ਖਲੋਤੀ ਰਹੀ।

"ਬਿੱਟੂ ਸੌਂ ਰਿਹਾ ਏ ?"

"ਇਧਰ ਉਧਰ ਮਚਲ ਰਿਹਾ ਸੀ ਤਾਂ ਮੈਂ ਸੁਆ ਕੇ ਏਥੇ ਆ ਗਈ। ਤੂੰ ਵੀ ਥੋੜ੍ਹੀ ਦੇਰ ਸੌਂ ਜਾ ਨਾ।"

"ਬੈਠਾ ਰਵ੍ਹਾਂ ਜਾ ਸੌਂ ਜਾਵਾਂ, ਇਕੋ ਹੀ ਗੱਲ ਏ, ਦੀਦੀ। ਨੀਂਦਰ ਤਾਂ ਆਉਂਦੀ ਨਹੀਂ। ਮਨ ਵੀ ਬੇਚੈਨ ਜਿਹਾ ਹੈ।"

"ਭਾਨੂੰ ਨੇ ਆਪਣੇ ਆਪ ਨੂੰ ਬਹੁਤ ਅਭਾਗਣ ਸਮਝਿਆ। ਪਰ ਤੇਰੇ ਵਰਗਾ ਭਰਾ

ਉਸ ਨੂੰ ਮਿਲਿਆ ਸੀ ਤਾਂ ਉਸ ਨੂੰ ਹੋਰ ਕੀ ਚਾਹੀਦਾ ਸੀ। ਘਟੋ ਘਟ ਤੇਰੇ ਲਈ ਹੀ ਉਸ ਨੂੰ ਜੀਊਣਾ ਚਾਹੀਦਾ ਸੀ।"

"ਦੀਦੀ, ਅਸੀਂ ਆਪਣੀ ਪੀੜਾਂ ਕਾਰਨ ਇਹੋ ਸੋਚਦੇ ਹਾਂ। ਪਰ ਭਾਨੂੰ ਜਿਸ ਹਾਲਤ ਵਿਚ ਸੀ, ਉਸ ਵਿਚ ਉਸ ਦੇ ਸਾਹਮਣੇ ਹੋਰ ਕੋਈ ਰਾਹ ਨਹੀਂ ਸੀ। ਇਹ ਗੱਲ ਮੈਨੂੰ ਪਤਾ ਏ।'

ਥੋੜ੍ਹੀ ਦੇਰ ਇਸੇ ਤਰ੍ਹਾਂ ਦੀਆਂ ਗੱਲਾਂ ਕਰਕੇ ਦੀਦੀ ਆਪਣੇ ਬਿੱਟੂ ਦੀ ਆਵਾਜ਼ ਸੁਣ ਕੇ ਚਲੀ ਗਈ। ਮੈਂ ਜਾ ਕੇ ਬਿੱਟੂ ਕੋਲ ਲੇਟ ਗਿਆ। ਸਾਰੇ ਘਰ ਵਿਚ ਸਨਾਟਾ ਛਾਇਆ ਹੋਇਆ ਸੀ। ਪਰ ਨੀਂਦ ਕਿਸੇ ਨੂੰ ਵੀ ਨਹੀਂ ਸੀ ਆ ਰਹੀ।

ਦਿਨ ਚੜ੍ਹਿਆ। ਬਿੱਟੂ ਨੇ ਫਿਰ ਰੋਣਾ ਸ਼ੁਰੂ ਕਰ ਦਿਤਾ। ਫਿਰ ਮੈਂ ਉਸ ਨੂੰ ਸਮਝਾਣ ਬੁਝਾਣ ਲਗਾ। ਪਰ ਮੇਰੀ ਗੱਲ ਤੇ ਉਸ ਨੂੰ ਵਿਸ਼ਵਾਸ ਨਹੀਂ ਸੀ ਆ ਰਿਹਾ। ਉਸ ਵਿਚ ਵੀ ਸੋਚਣ ਦੀ ਸ਼ਕਤੀ ਹੈ।

"ਮਾਮਾ, ਤੂੰ ਆਖਿਆ ਏ — ਮਾਂ ਆਏਗੀ — ਮੇਰੀ ਮਾਂ ਕਿਥੇ ਏ ?" ਮੈਨੂੰ ਖੜਾ ਕਰਕੇ ਉਹ ਪੁੱਛ ਰਿਹਾ ਸੀ।

"ਆਏਗੀ ਬੇਟਾ ? ਆਏਗੀ। ਉਸ ਦੇ ਰਿਸ਼ਤੇਦਾਰ ਉਸ ਨੂੰ ਐਡੀ ਜਲਦੀ ਆਉਣ ਦੇਣਗੇ ? ਦੋ ਤਿੰਨ ਦਿਨਾਂ ਵਿਚ ਜ਼ਰੂਰ ਆਏਗੀ। ਤਦ ਤਕ ਸਾਨੂੰ ਦੋਹਾਂ ਨੂੰ ਖੇਡਣ ਲਈ ਆਖ ਗਈ ਹੈ।"

"ਨਾ......ਨਾ......ਮੈਂ ਨਹੀਂ ਖੇਲੂੰਗਾ। ਮਾਮਾ......ਮੈਨੂੰ ਮਾਂ ਕੋਲ ਲੈ ਜਾਉ ਨਾ।" ਬਿੱਟੂ ਦੀਆਂ ਅੱਖਾਂ ਅੱਥਰੂਆਂ ਨਾਲ ਭਰ ਗਈਆਂ। ਮੇਰੇ ਕੋਲ ਉਸ ਦਾ ਕੋਈ ਇਲਾਜ ਨਹੀਂ ਸੀ। ਉਹ ਸਵਾਲ ਤੇ ਸਵਾਲ ਪੁੱਛ ਰਿਹਾ ਹੈ। ਆਪਣੇ ਡਿੰਗੇ ਫਿੰਗੇ ਜਵਾਬਾਂ ਨਾਲ ਮੈਂ ਉਸ ਨੂੰ ਖ਼ੁਸ਼ ਨਹੀਂ ਕਰ ਸਕਦਾ! ਦੂਜੇ ਬੱਚਿਆਂ ਨੂੰ ਕੋਲ ਬੁਲਾ ਕੇ ਸਮਝਾਉਣ ਤੇ ਵੀ ਉਹ ਉਨ੍ਹਾਂ ਨਾਲ ਨਹੀਂ ਬੈਠਦਾ। ਹਮੇਸ਼ਾਂ ਮੇਰੇ ਕੋਲ ਹੀ ਰਹਿੰਦਾ ਹੈ, ਮੈਨੂੰ ਛੱਡ ਕੇ ਕਿਸੇ ਹੋਰ ਕੋਲ ਨਹੀਂ ਜਾ ਰਿਹਾ। ਘੜੀ ਘੜੀ ਮਾਂ... ਅੰਮੀ ਕਹਿ ਕੇ ਬੜੀ ਦਰਦਨਾਕ ਆਵਾਜ਼ ਵਿਚ ਰੋਣ ਲਗ ਪੈਂਦਾ ਹੈ। ਉਸ ਦਿਨ ਉਸ ਖਾਣਾ ਵੀ ਚੰਗੀ ਤਰ੍ਹਾਂ ਨਹੀਂ ਖਾਧਾ। ਰਾਤ ਨੂੰ ਉਸ ਨੂੰ ਮੈਂ ਆਪਣੇ ਕੋਲ ਹੀ ਸੁਆ ਲਿਆ। ਕਾਫ਼ੀ ਦੇਰ ਤਕ ਰੋ......ਰੋ ਕੇ ਅਖੀਰ ਕਿਸੇ ਤਰ੍ਹਾਂ ਸੌਂ ਹੀ ਗਿਆ। ਨੀਂਦ ਵਿਚ ਵੀ ਰੋਣਾ ਬੰਦ ਨਹੀਂ ਕੀਤਾ। ਵਿਚ ਵਿਚ ਵੀ ਚੌਂਕ ਪੈਂਦਾ ਹੈ ਅਤੇ ਫਿਰ ਰੋਣ ਲਗ ਪੈਂਦਾ ਹੈ। ਉਸ ਨੂੰ ਕਿੰਜ ਸੰਭਾਲਣਾ ਹੈ, ਇਹ ਗੱਲ ਘਰ ਵਿਚ ਕਿਸੇ ਦੀ ਸਮਝ ਵਿਚ ਵੀ ਆ ਰਹੀ। ਚਾਚੀ ਆਪਣੀਆ ਬਾਹਾਂ ਵਿਚ ਚੁੱਕਣ ਲਗੀ ਤਾਂ ਝੱਟ ਮੇਰੇ ਕੋਲ ਆ ਕੇ ਮੇਰੀ ਛਾਤੀ ਨਾਲ ਚੁੰਮਟ ਗਿਆ। ਮੈਂ ਆਖਿਆ, "ਨਹੀਂ ਬੇਟਾ! ਨਹੀਂ! ਕਿਤੇ ਵੀ ਨਾ ਜਾ। ਮੈਂ ਤੈਨੂੰ ਘੁੰਮਾ ਲਿਆਉਂਦਾ ਹਾਂ।"

ਜਦ ਤੋਂ ਉਹ ਜੰਮਿਆ ਹੈ ਤਦ ਤੋਂ ਇਕ ਘੰਟੇ ਲਈ ਵੀ ਉਹ ਮਾਂ ਬਿਨਾਂ ਕਦੇ ਨਹੀਂ ਰਿਹਾ। ਘਰ ਵਿਚ ਪਿਤਾ ਦੇ ਹੁੰਦੇ ਹੋਏ ਵੀ ਉਹ ਹਮੇਸ਼ਾਂ ਮਾਂ ਨਾਲ ਹੀ ਰਹਿੰਦਾ ਸੀ। ਦੋਹਾਂ ਵਿਚ ਨੇੜਤਾ ਬਹੁਤ ਸੀ। ਹੁਣ ਉਹ ਹੌਲੀ ਹੌਲੀ ਸਾਰੀਆਂ ਗੱਲਾਂ ਸਮਝ ਰਿਹਾ ਹੈ। ਆਪਣੀ ਮਾਂ ਨੂੰ ਉਹ ਕਿੰਜ ਭੁੱਲ ਸਕਦਾ ਹੈ ? ਮੇਰਾ ਦਿਲ ਤੜਪ ਉਠਿਆ। ਜੇਕਰ ਉਹ ਜ਼ਿੱਦ ਕਰ ਬੈਠੇ ਤੇ ਮਾਂ ਦੀ ਯਾਦ ਉਸ ਨੂੰ ਇਸੇ ਤਰ੍ਹਾਂ ਸਤਾਂਦੀ ਰਹੀ। ਫਿਰ ਕੀ ਕੀਤਾ ਜਾਏ। ਮੈਂ ਸੋਚਿਆ, ਉਹ ਤਾਂ ਛੋਟਾ ਬੱਚਾ ਹੈ। ਹੌਲੀ ਹੌਲੀ ਬਦਲ ਜਾਏਗਾ। ਪਰ ਜੇਕਰ ਉਹ ਸਵੇਰ ਤੋਂ ਫਿਰ ਰੋਣਾ ਸ਼ੁਰੂ ਕਰ ਦੇਵੇ ਤਾਂ ਫਿਰ ਕੀ ਕੀਤਾ ਜਾਏ। ਹੌਲੀ ਜਿਹੀ ਉਸ ਨੂੰ ਪਲੰਘ ਉਤੇ ਲਿਟਾ ਕੇ ਸੁਆ ਦਿਤਾ।

ਹੋਰ ਦੋ ਦਿਨ ਬੀਤ ਗਏ। ਬਿੱਟੂ ਦੀ ਬੇਚੈਨੀ ਵਧਦੀ ਗਈ। ਉਸ ਖਾਣਾ ਪੀਣਾ ਇਕ ਦਮ ਬੰਦ ਕਰ ਦਿਤਾ। ਬਿਨਾਂ ਕਿਸੀ ਰੋਕ ਕੇ ਹਮੇਸ਼ਾਂ 'ਅੰਮੀ......ਅੰਮੀ'...... ਕਹਿ ਕੇ ਰੋ ਰਿਹਾ ਹੈ। ਆਖਦਾ ਸੀ, "ਮਾਂ ਨੂੰ ਲੈ ਆਉ, ਜਾਂ ਮੈਨੂੰ ਮਾਂ ਕੋਲ ਲੈ ਚਲੋ।"

ਚਾਚੀ ਦਾ ਰੋਣਾ ਵੇਖ ਕੇ ਉਹ ਹੋਰ ਵੀ ਡਰ ਗਿਆ। ਸੁੱਤੇ ਸੁੱਤੇ ਵਿਚੋਂ ਚੌਂਕ ਉਠਦਾ, ਅਚਾਨਕ ਉਠ ਕੇ ਬੈਠ ਜਾਂਦਾ ਤੇ ਰੋਣ ਲਗਦਾ। ਸਭ ਲੋਕਾਂ ਦੇ ਚਿਹਰਿਆਂ ਤੋਂ ਕੋਈ ਚੀਜ ਢੂੰਡਦਾ ਹੋਇਆ ਵੇਖਣ ਲਗਦਾ ਤੇ ਫਿਰ ਨਿਰਾਸ਼ ਹੋ ਕੇ ਜ਼ੋਰ ਜ਼ੋਰ ਦਾ ਰੋਂਦਾ। ਮੇਰੀ ਹਿੰਮਤ ਜਾਂਦੀ ਰਹੀ। ਮੈਨੂੰ ਕੁਝ ਡਰ ਜਿਹਾ ਲਗਣ ਲਗਾ। ਚਾਚੀ, ਦੀਦੀ ਅਤੇ ਹੋਰ ਲੋਕ ਉਸ ਨੂੰ ਸਮਝਾ ਬੁਝਾ ਕੇ ਸ਼ਾਂਤ ਕਰਨ ਦਾ ਯਤਨ ਕਰ ਰਹੇ ਹਨ। ਪਰ ਉਹ ਕਿਸ ਨੂੰ ਆਪਣੇ ਕੋਲ ਨਹੀਂ ਆਉਣ ਦਿੰਦਾ।

ਰਾਤ ਨੂੰ ਉਸ ਨੂੰ ਬੁਖ਼ਾਰ ਹੋ ਗਿਆ। ਮੈਂ ਝੱਟ ਜਾ ਕੇ ਡਾਕਟਰ ਨੂੰ ਬੁਲਾ ਲਿਆਇਆ। ਡਾਕਟਰ ਕੋਈ ਟੀਕਾ ਲਗਾ ਕੇ ਚਲਾ ਗਿਆ।

ਸਵੇਰ ਤਕ ਬੁਖ਼ਾਰ ਕੁਝ ਘਟ ਗਿਆ। ਉਸ ਦੀ ਨੀਂਦ ਹਾਲੇ ਖੁੱਲ੍ਹੀ ਨਹੀਂ ਸੀ। ਮੂੰਹ ਹੱਥ ਧੋ ਕੇ ਮੈਂ ਵੀ ਉਸ ਕੋਲ ਜਾ ਕੇ ਬਹਿ ਗਿਆ।

ਹੌਲੀ ਜਿਹੀ ਆਖਿਆ, "ਬਿੱਟੂ।"

ਹੌਲੀ ਹੌਲੀ ਉਸ ਅੱਖਾਂ ਖੋਲ੍ਹੀਆਂ।

"ਅੰਮਾ* ! ਮੈਂ ਸਮਝਿਆ, ਤੂੰ ਸੌਂ ਰਿਹਾ ਏਂ।"

"ਮਾਂ......ਨਹੀਂ ਆਈ ?"

ਗ਼ਲਤੀ ਹੋ ਗਈ। ਫਿਰ ਉਸ ਨੂੰ ਮਾਂ ਦੀ ਯਾਦ ਆ ਗਈ :

"ਮਾਮਾ ਜੀ।"

"ਅੱਛਾ ਬਿੱਟੂ। ਤੂੰ ਕਾਫ਼ੀ ਪੀਏਂਗਾ ? ਥੋੜ੍ਹੀ ਜਿਹੀ।"

---

* ਬੱਚਿਆਂ ਲਈ ਪਿਆਰ ਭਰਿਆ ਸੰਬੋਧਨ।

"ਲੈ, ਮੇਰੀ ਮਾਂ ਮੈਨੂੰ ਕਦੀ ਕਾਫ਼ੀ ਨਹੀਂ ਦਿੰਦੀ।"

"ਚੰਗੀ ਗੱਲ ਏ। ਦੁੱਧ ਪੀਏਂਗਾ।"

"ਮੈਨੂੰ ਨਹੀਂ ਚਾਹੀਦਾ।"

"ਤੂੰ ਤਾਂ ਬਹੁਤ ਚੰਗਾ ਏ ਨਾ। ਥੋੜ੍ਹਾ ਜਿਹਾ ਦੁੱਧ ਪੀਏਂਗਾ ? ਲੈ ਆਵਾਂ ?"

"ਮਾਂ ਕੋਲ ਨਹੀਂ ਲੈ ਚਲੋਗੇ ?"

ਜੇਕਰ ਮੈਂ 'ਹਾਂ' ਆਖਾਂ ਤਾਂ ਦੁੱਧ ਪੀ ਕੇ ਲੈ ਜਾਣ ਲਈ ਕਹੇਗਾ। ਜੇਕਰ 'ਨਹੀਂ' ਆਖਾਂ ਤਾਂ ਦੁੱਧ ਵੀ ਨਹੀਂ ਪੀਏਗਾ। ਮੈਂ ਚੁੱਪ ਰਿਹਾ। ਉਸ ਰੋਣਾ ਸ਼ੁਰੂ ਕਰ ਦਿਤਾ। ਉਸ ਦੇ ਸਾਹਮਣੇ ਬੈਠ ਕੇ ਉਸ ਨੂੰ ਵੇਖਣ ਲਗਦਾ ਹਾਂ ਤਾਂ ਮੇਰਾ ਦਿਲ ਤੜਪ ਉਠਦਾ ਹੈ। ਐਡੀ ਛੋਟੀ ਉਮਰ ਵਿਚ ਮਾਂ ਨੂੰ ਗਵਾ ਬੈਠਿਆ ਹੈ, ਅਭਾਗਾ। ਉਹ ਗੁੱਸੇ ਵਿਚ ਆ ਕੇ ਪਲੰਘ ਤੋਂ ਥਲੇ ਉਤਰਿਆ ਤੇ ਚਾਰ ਕਦਮ ਦੂਰ ਖਲੋ ਕੇ ਰੋ ਰਿਹਾ ਹੈ। ਲਗਦਾ ਸੀ ਕਿ ਇਸ ਦੁਨੀਆਂ ਵਿਚ ਉਸ ਦਾ ਆਪਣਾ ਕੋਈ ਨਹੀਂ ਹੈ। ਉਹ ਅਨਾਥ ਹੋ ਗਿਆ ਹੈ ਅਤੇ ਬੇਬਸ ਹੋ ਕੇ ਆਪਣੇ ਭਾਗਾਂ ਤੇ ਰੋ ਰਿਹਾ ਹੈ। ਚਾਚੀ ਇਸ ਪੀੜ ਨਾਲ ਹੋਰ ਵੀ ਘੁਲਦੀ ਜਾ ਰਹੀ ਹੈ। ਮੈਂ ਉਸ ਨੂੰ ਜ਼ਬਰਦਸਤੀ ਆਪਣੇ ਕੋਲ ਬੁਲਾ ਲਿਆ। ਲਾਚਾਰ ਹੋ ਕੇ ਉਹ ਮੇਰੇ ਕੋਲ ਆ ਗਿਆ......ਰੋਂਦਿਆਂ-ਕੁਰਲਾਂਦਿਆਂ।

ਬਿੱਟੂ ਦਾ ਬੁਖ਼ਾਰ ਵਧਦਾ ਜਾ ਰਿਹਾ ਹੈ। ਉਹ ਹੋਸ਼ ਵਿਚ ਨਹੀਂ ਹੈ। ਵਿਚ ਵਿਚ "ਅੰਮੀ — ਅੰਮੀ" ਕਹਿ ਕੇ ਆਵਾਜ਼ਾਂ ਮਾਰ ਰਿਹਾ ਹੈ। ਨਾਲ ਵਾਲੇ ਕਮਰੇ ਵਿਚ ਡਾਕਟਰ ਟੀਕਾ ਤਿਆਰ ਕਰ ਰਿਹਾ ਸੀ।

ਘਰ ਦੇ ਸਾਰੇ ਲੋਕ ਬਿੱਟੂ ਦੇ ਆਲੇ ਦੁਆਲੇ ਚੁੱਪ ਚਾਪ ਬੈਠੇ ਹਨ। ਸਭਨਾਂ ਦੇ ਚਿਹਰਿਆਂ ਉਤੇ ਚਿੰਤਾ ਤੇ ਡਰ ਛਾਇਆ ਹੋਇਆ ਹੈ। ਮੈਂ ਝੱਟ ਉਠ ਕੇ ਚਲਾ ਗਿਆ। ਡਾਕਟਰ ਉਸੇ ਵੇਲੇ ਟੀਕਾ ਤਿਆਰ ਕਰ ਕੇ ਇਧਰ ਹੀ ਆ ਰਹੇ ਸਨ। 'ਡਾਕਟਰ ਕਹਿ ਕੇ ਮੈਂ ਉਨ੍ਹਾਂ ਦੇ ਹੱਥ ਪਕੜ ਲਏ — ਘਬਰਾਂਦਿਆਂ। ਮੇਰਾ ਸਰੀਰ ਕੰਬ ਰਿਹਾ ਸੀ। ਗਲਾ ਭਰ ਗਿਆ।

"ਡਾਕਟਰ ! ਤੁਸੀਂ ਵਚਨ ਦਿਉ ਕਿ ਬਿੱਟੂ ਨੂੰ ਤੁਸੀਂ ਬਚਾ ਲਉਗੇ।"

"ਰਾਉ ਸਾਹਿਬ ! ਤੁਸੀਂ ਨਾ ਘਬਰਾਉ। ਮੈਂ ਦੁਆਈ ਠੀਕ ਹੀ ਦੇ ਰਿਹਾ ਹਾਂ। ਮੇਰੇ ਕੋਲੋਂ ਜੋ ਕੁਝ ਵੀ ਹੋ ਸਕਦਾ ਏ, ਮੈਂ ਜ਼ਰੂਰ ਕਰਾਂਗਾ।"

"ਨਹੀਂ ਡਾਕਟਰ ! ਕੀ ਤੁਸੀਂ ਨਹੀਂ ਆਖ ਸਕਦੇ ਕਿ ਬਿੱਟੂ ਬਚ ਜਾਏਗਾ ? ਜੇ ਤੁਸੀਂ ਆਖੋ ਤਾਂ ਇਸ ਨੂੰ ਕਿਸੇ ਹਸਪਤਾਲ ਵਿਚ ਲੈ ਜਾਈਏ ?"

"ਰਾਉ ਸਾਹਿਬ, ਤੁਸੀਂ ਘਬਰਾਹਟ ਵਿਚ ਕਾਹਲੀ ਨਾ ਕਰੋ। ਇਸ ਬੇਟੇ ਨੂੰ ਮਾਂ ਦੀ ਚਿੰਤਾ ਤੋਂ ਸਿਵਾ ਹੋਰ ਕੋਈ ਬੀਮਾਰੀ ਨਹੀਂ। ਮੈਨੂੰ ਡਾਕਟਰ ਨਹੀਂ ਆਪਣਾ ਭਰਾ ਸਮਝੋ। ਈਮਾਨਦਾਰੀ ਨਾਲ ਮੈਂ ਇਸ ਨੂੰ ਬਚਾਉਣ ਦਾ ਯਤਨ ਕਰਾਂਗਾ।"

"ਮਾਫ਼ ਕਰਨਾ, ਡਾਕਟਰ ਸਾਹਿਬ । ਮੇਰਾ ਦੁਖ ਤੁਹਾਨੂੰ ਪਤਾ ਨਹੀਂ । ਮੇਰੀ ਭੈਣ ਨੇ ਇਸ ਬੱਚੇ ਨੂੰ ਮੇਰੇ ਹੱਥ ਸੌਂਪ ਕੇ ਆਤਮ-ਹੱਤਿਆ ਕਰ ਲਈ ਏ । ਜੇਕਰ ਮੈਂ ਇਸ ਨੂੰ ਬਚਾ ਨਾ ਸਕਿਆ......ਡਾਕਟਰ......ਮੈਂ ਕੁਝ ਆਖ ਨਹੀਂ ਸਕਦਾ......ਉਸ ਨੂੰ ਬਚਾਉਣਾ ਹੀ ਪਏਗਾ ।"

ਡਾਕਟਰ ਮੈਨੂੰ ਛੱਡ ਕੇ ਬਾਹਰ ਚਲਾ ਗਿਆ । ਮੈਂ ਪਿਛੇ ਪਿਛੇ ਦੌੜਦਾ ਗਿਆ । ਟੀਕੇ ਦੇ ਦਰਦ ਨਾਲ ਬਿੱਟੂ ਚੀਕ ਰਿਹਾ ਸੀ । ਅੱਖਾਂ ਬੰਦ ਕੀਤੇ ਉਹ ਕਿੰਨਾ ਹੀ ਚਿਰ ਲੇਟਿਆਂ ਹੀ ਰੋਂਦਾ ਰਿਹਾ ।

ਹੌਲੀ ਹੌਲੀ ਦਿਨ ਢਲਦਾ ਜਾ ਰਿਹਾ ਸੀ ! ਚਾਰ ਚੁਫੇਰੇ ਹਨੇਰਾ ਛਾ ਰਿਹਾ ਸੀ । ਮੈਂ ਬਿੱਟੂ ਦੇ ਪਲੰਘ ਉਤੇ ਹੀ ਬੈਠਾ ਰਿਹਾ । ਚਾਚੀ ਵੀ ਮੇਰੇ ਕੋਲ ਹੀ ਬੈਠੀ ਸੀ । ਚਾਰ ਪੰਜ ਦਿਨਾਂ ਤੋਂ ਮੈਨੂੰ ਨੀਂਦ ਨਹੀਂ ਸੀ ਆ ਰਹੀ । ਬਿੱਟੂ ਕੋਲ ਮੈਂ ਉਸ ਦੇ ਪਲੰਘ ਤੇ ਲੇਟ ਗਿਆ ਤਾਂ ਹਲਕੀ ਜਿਹੀ ਨੀਂਦ ਆਉਣ ਲਗੀ ।

ਵਿਹੜੇ ਵਿਚ ਹਨੇਰਾ ਪਸਰਿਆ ਹੋਇਆ ਹੈ । ਚਾਚੀ ਨੇ ਉਠ ਕੇ ਬੱਤੀ ਨਹੀਂ ਬਾਲੀ । ਉਸ ਹਨੇਰੇ ਵਿਚ ਪੌੜੀਆਂ ਤੋਂ ਕੋਈ ਉਤਰ ਰਿਹਾ ਹੈ, ਟੁਰਨ ਦਾ ਰੰਗ ਢੰਗ ਸਭ ਭਾਨੂੰ ਨੂੰ ਚੇਤੇ ਦਵਾ ਰਿਹਾ ਹੈ । ਹੋਰ ਵੀ ਨੇੜੇ ਪਹੁੰਚ ਗਈ ਭਾਨੂੰ ।

"ਭਾਨੂੰ !" ਮੈਂ ਜ਼ੋਰ ਦੀ ਆਵਾਜ਼ ਮਾਰੀ । ਚਾਚੀ ਬੇਹੋਸ਼ ਪਈ ਸੀ । ਭਾਨੂੰ ਹੋਰ ਵੀ ਨੇੜੇ ਆ ਕੇ ਹੱਸਣ ਲਗੀ ।

"ਤੈਨੂੰ ਗ਼ੁੱਸਾ ਆ ਗਿਆ ਏ ਨਾ ? ਲਉ ਮੈਂ ਬਚ ਕੇ ਆ ਗਈ ਹਾਂ । ਸਮੁੰਦਰ ਦੀਆਂ ਲਹਿਰਾਂ ਵਿਚ ਮੈਂ ਰੁੜ੍ਹਦੀ ਜਾ ਰਹੀ ਸਾਂ ਕਿ ਕਿਸੇ ਮਛਿਆਰੇ ਨੇ ਮੈਨੂੰ ਬਚਾ ਲਿਆ । ਦੋ ਦਿਨ ਮੈਂ ਬੇਹੋਸ਼ ਰਹੀ, "ਇਵੇਂ ਉਹ ਆਖ ਰਹੀ ਸੀ ਤੇ ਮੈਂ ਪਾਗ਼ਲਾਂ ਵਾਂਗ ਉਸ ਵਲ ਤੱਕਦਾ ਰਿਹਾ ।

"ਹਾਏ, ਹਾਏ ! ਬਿੱਟੂ ਨੂੰ ਬੁਖ਼ਾਰ ਹੋ ਗਿਆ ਏ ? ਬਿੱਟੂ ਵੇਖ ਮੈਂ ਆ ਗਈ ਹਾਂ । ਮੇਰੇ ਵਲ ਦੇਖ ਬਿੱਟੂ ।"

ਅਤੇ ਭਾਨੂੰ ਨੇ ਬਿੱਟੂ ਨੂੰ ਚੁੱਕ ਕੇ ਛਾਤੀ ਨਾਲ ਲਗਾ ਲਿਆ । ਹਵਾ ਦੀਆਂ ਲਹਿਰਾਂ ਤੇ ਬਿਠਾ ਕੇ ਉਸ ਨੂੰ ਲੈ ਜਾ ਰਹੀ ਸੀ । ਉਡਦੀ ਜਾ ਰਹੀ ਸੀ ।

"ਭਾਨੂੰ !" ਮੈਂ ਪਾਗ਼ਲਾਂ ਵਾਂਗ ਚੀਕਿਆ ।

"ਕੇਸ਼ਵ ! ਕੇਸ਼ਵ ਬੇਟਾ ।"

ਕੋਈ ਮੈਨੂੰ ਜਗਾ ਰਿਹਾ ਸੀ । ਮੈਂ ਚੌਂਕ ਗਿਆ । ਝੱਟ ਉਠ ਕੇ ਬੈਠ ਗਿਆ । ਬਿੱਟੂ ਮੇਰੇ ਕੋਲ ਹੀ ਸੌਂ ਰਿਹਾ ਸੀ ਮੇਰਾ ਜਿਸਮ ਥਰ ਥਰ ਕੰਬ ਰਿਹਾ ਸੀ । ਚਾਚੀ ਨੇ ਮੇਰਾ ਹੱਥ ਘੁਟ ਕੇ ਪਕੜ ਲਿਆ ਸੀ ।

"ਚਾਚੀ ! ਤਾਂ ਭਾਨੂੰ ਨਹੀਂ ਆਈ ।"

"............"

"ਚਾਚੀ ! ਤੂੰ ਵੀ ਭਾਨੂੰ ਨੂੰ ਤੱਕਿਆ ਏ ਨਾ ?"

ਚਾਚੀ ਹੌਲੀ ਹੌਲੀ ਬੋਲੀ। "ਤੂੰ ਸੁਪਨਾ ਤੱਕਿਆ ਹੋਏਗਾ ਬੇਟਾ। ਭਾਨੂੰ ਕਿਥੋਂ ਆਏਗੀ। ਅਸੀਂ ਐਡ ਸੁਭਾਗੇ ਨਹੀਂ।"

"ਉਹ ਸੁਪਨਾ ਨਹੀਂ, ਚਾਚੀ। ਭਾਨੂੰ ਨੂੰ ਮੈਂ ਆਪਣੇ ਸਾਹਮਣੇ ਵੇਖਿਆ ਏ। ਆਖਦੀ ਸੀ ਕਿ ਕਿਸੇ ਮਛਿਆਰੇ ਨੇ ਉਸ ਨੂੰ ਬਚਾਇਆ ਏ।"

"ਤੂੰ ਜ਼ਰੂਰ ਸੁਪਨਾ ਤੱਕਿਆ ਏ, ਹਾਏ ਨੀ ਮੇਰੀ ਬੇਟੀ।" ਅਤੇ ਚਾਚੀ ਜ਼ੋਰ ਜ਼ੋਰ ਦਾ ਰੋਣ ਲਗੀ।

ਬਿੱਟੂ ਚੌਂਕ ਪਿਆ। ਡਰ ਕੇ ਮੇਰੀ ਛਾਤੀ ਨਾਲ ਚੁਮੱਟ ਗਿਆ। ਪਿੱਠ ਉਤੇ ਹੱਥ ਫੇਰਦਿਆਂ ਮੈਂ ਉਸ ਨੂੰ ਝੋਲੀ ਵਿਚ ਸੁਆ ਦਿਤਾ। ਅੱਖਾਂ ਵਿਚ ਡੂੰਘ ਪੈ ਗਈ ਸੀ ਅਤੇ ਇਹ ਅੰਦਰ ਧੱਸ ਗਈਆਂ ਸਨ। ਸਿਰ ਦੇ ਵਾਲ ਖਿੰਡੇ ਹੋਏ ਨੇ। ਢਿਡ ਪਿੱਠ ਨਾਲ ਲਗ ਗਿਆ ਹੈ। ਮੈਨੂੰ ਅਤਿਅੰਤ ਦੁਖ ਹੋਇਆ। ਜੇਕਰ ਭਾਨੂੰ ਆ ਕੇ ਇਹ ਹਾਲਤ ਵੇਖੇ, ਸੱਚ ਮੁੱਚ ਆ ਜਾਏ — ਜੇ ਉਹ ਅੰਦਾਜ਼ਾ ਲਗਾ ਸਕਦੀ ਕਿ ਬਿੱਟੂ ਦੀ ਇਹ ਹਾਲਤ ਹੋਏਗੀ ਤਾਂ ਉਹ ਇਹੋ ਜਿਹਾ ਕੰਮ ਬਿਲਕੁਲ ਨਾ ਕਰਦੀ।

ਬਾਹਰ ਹਨੇਰੇ ਵਲ ਸੁੰਨੇਪਨ ਨੂੰ ਭਰਨ ਵਾਲੀਆਂ ਨਜ਼ਰਾਂ ਨਾਲ ਤੱਕਦੇ ਹੋਇਆਂ ਮੈਂ ਉਥੇ ਹੀ ਬੈਠਾ ਰਿਹਾ। ਹੁਣ ਕੋਈ ਵਿਅਕਤੀ ਸੱਚ ਮੁਚ ਪੌੜੀਆਂ ਤੋਂ ਥੱਲੇ ਆ ਰਿਹਾ ਹੈ। ਮੈਂ ਝਟ ਪਟ ਉਠ ਕੇ ਬੱਤੀ ਬਾਲੀ। ਮੈਂ ਹੈਰਾਨ ਹੋ ਗਿਆ। ਇਹ ਤਾਂ ਜੀਜਾ ਜੀ ਨੇ, ਬਿੱਟੂ ਦੇ ਪਿਤਾ ਜੀ। ਮੈਂ ਖਲੋਤਾ ਪਾਟੀਆਂ ਹੋਈਆਂ ਅੱਖਾਂ ਨਾਲ ਉਨ੍ਹਾਂ ਵਲ ਤੱਕਦਾ ਰਿਹਾ। ਉਨ੍ਹਾਂ ਮੇਰੇ ਕੋਲ ਆ ਕੇ ਮੇਰੇ ਹੱਥਾਂ ਵਿਚੋਂ ਬਿੱਟੂ ਨੂੰ ਲੈ ਲਿਆ। ਬਿੱਟੂ ਨੂੰ ਆਪਣੀ ਛਾਤੀ ਨਾਲ ਲਗਾ ਕੇ ਰੋ ਰਹੇ ਸਨ। ਮੈਂ ਬੁੱਤ ਬਣਿਆ ਖਲੋਤਾ ਦੇਖਦਾ ਰਿਹਾ। ਕੀ ਜੀਜਾ ਜੀ ਬਦਲ ਗਏ ਨੇ ? ਸੱਚ ਮੁੱਚ ਬਦਲ ਗਏ ਨੇ। ਚਾਚੀ ਵੀ ਮੇਰੇ ਵਾਂਗ ਪੱਥਰ ਬਣੀ ਬੈਠੀ ਰਹੀ।

ਕੋਈ ਕਿਸੇ ਨੂੰ ਕੁਝ ਨਹੀਂ ਆਖ ਰਿਹਾ। ਉਹ ਵਧੀ ਹੋਈ ਦਾੜ੍ਹੀ ਅਤੇ ਫੱਟੇ ਪੁਰਾਣੇ ਕਪੜਿਆਂ ਵਿਚ ਭਿਖਾਰੀ ਜਿਹੇ ਲਗ ਰਹੇ ਹਨ। ਅੱਖਾਂ ਅੰਦਰ ਵਲ ਧੱਸੀਆਂ ਹੋਈਆਂ ਨੇ। ਉਹਨਾਂ ਦਾ ਮਨ ਇਸ ਵਿਚਾਰ ਦੇ ਭਾਰ ਨਾਲ ਦਬਦਾ ਜਾ ਰਿਹਾ ਸੀ ਕਿ ਹੁਣ ਉਨ੍ਹਾਂ ਨੂੰ ਸੱਚ ਦਾ ਗਿਆਨ ਹੋ ਰਿਹਾ ਹੈ। ਉਹ ਟਿਕਟਿਕੀ ਲਗਾ ਕੇ ਆਪਣੇ ਪੁੱਤਰ ਦੇ ਚਿਹਰੇ ਵਲ ਤੱਕ ਰਹੇ ਸਨ ਜਿਵੇਂ ਕਿਸੇ ਹੋਰ ਵਲ ਅੱਖ ਚੁਕ ਕੇ ਤੱਕਣ ਦੀ ਹਿੰਮਤ ਹੀ ਨਾ ਹੋਵੇ। ਉਨ੍ਹਾਂ ਦੀਆਂ ਨਜ਼ਰਾਂ ਵਿਚ ਪਛਤਾਵੇ ਦੀ ਸੱਚੀ ਭਾਵਨਾ ਛਲਕ ਰਹੀ ਹੈ। ਕੀ ਇਹ ਸੱਚ ਏ ? ਜੇਕਰ ਭਾਨੂੰ ਹੁੰਦੀ ਤਾਂ ਕੀ ਵਿਸ਼ਵਾਸ ਕਰ ਲੈਂਦੀ।

ਬਿੱਟੂ ਨੇ ਇਕ ਦਮ ਅੱਖਾਂ ਖੋਲ੍ਹੀਆਂ। ਪਾਗਲਾਂ ਵਾਂਗ ਥੋੜੀ ਦੇਰ ਤੱਕਿਆ ਤੇ ਫਿਰ ਚੀਕ ਮਾਰ ਕੇ ਝਟ ਆਪਣੇ ਪਿਤਾ ਜੀ ਦੇ ਹੱਥੋਂ ਥੱਲੇ ਫ਼ਰਸ਼ ਉਤੇ ਡਿੱਗ ਪਿਆ। ਮੈਂ ਦੌੜ ਕੇ ਗਿਆ। ਇੰਨੇ ਵਿਚ ਬਿੱਟੂ ਨੂੰ ਉਹ ਮੁੜ ਕੇ ਚੁਕਣ ਲਗੇ ਸਨ।

"ਬਿੱਟੂ ਨੂੰ ਡਰ ਲਗ ਰਿਹਾ ਏ, ਮੈਂ ਚੁਕ ਲੈਂਦਾ ਹਾਂ।" ਮੈਂ ਹੋਲੀ ਜਿਹੀ ਆਖਿਆ। ਉਹ ਸਿਰ ਨੀਵਾਂ ਪਾ ਕੇ ਜ਼ਮੀਨ ਉਤੇ ਬਹਿ ਗਏ। ਬਿੱਟੂ ਹੋਸ਼ ਵਿਚ ਨਹੀਂ। ਉਸ ਦੀ ਪਿੱਠ ਥਪਕਦਿਆਂ ਮੈਂ ਉਸ ਨੂੰ ਝੋਲੀ ਵਿਚ ਸੁਆ ਲਿਆ।

"ਮਾਂ......ਮਾਂ...ਮਾਂ......ਮਾਂ" ਆਖਦੇ ਹੋਏ ਉਸ ਦੇ ਹੋਠ ਕੰਬਣ ਲਗੇ। ਮੈਨੂੰ ਕੁਝ ਨਹੀਂ ਸੀ ਸੁਝ ਰਿਹਾ। ਮੈਂ ਆਪਣਾ ਹੱਥ ਵੀ ਹਿਲਾ ਨਹੀਂ ਸਾਂ ਰਿਹਾ। ਮੈਂ ਉਸ ਦੀਆਂ ਅੱਖਾਂ ਵਿਚ ਧਿਆਨ ਨਾਲ ਕੁਝ ਤੱਕਣ ਲਗਾ। ਉਹਨਾਂ ਅੱਖਾਂ ਦੀ ਰੋਸ਼ਨੀ ਹੌਲੀ ਹੌਲੀ ਮੱਧਮ ਪੈ ਰਹੀ ਹੈ। ਪਲਕਾਂ ਚੁਕ ਕੇ ਤੱਕਣ ਦੀ ਤਾਕਤ ਵੀ ਉਨ੍ਹਾਂ ਅੱਖਾਂ ਵਿਚ ਨਹੀਂ। ਡਾਕਟਰ ਆਏ। ਬਿੱਟੂ ਦੀਆਂ ਅੱਖਾਂ ਬੰਦ ਹੋ ਗਈਆਂ। 'ਉਦੇ' ਡੁੱਬ ਗਿਆ। ਉਸ ਦੇ ਪਿਤਾ ਉਸ ਦੇ ਮ੍ਰਿਤਕ ਸਰੀਰ ਨੂੰ ਛਾਤੀ ਨਾਲ ਲਗਾ ਕੇ ਰੋ ਰਹੇ ਸਨ। ਕਿੰਨਾ ਅਭਾਗਾ ਸੀ ਉਹ ਜਿਸ ਖੇਡਣ ਕੁੱਦਣ ਵਾਲੇ ਆਪਣੇ ਪੁੱਤਰ ਨੂੰ ਪਿਆਰ ਨਾਲ ਬੁਲਾਇਆ ਤੱਕ ਨਹੀਂ, ਅੱਖ ਚੁਕ ਕੇ ਤੱਕਿਆ ਵੀ ਨਹੀਂ।

"ਭਗਵਾਨ! ਮੈਨੂੰ ਵੀ ਲੈ ਚਲੋ। ਭੈਣ, ਮੈਨੂੰ ਮਾਫ਼ ਕਰ ਦਿਉ।" ਮੇਰਾ ਸਿਰ ਭਾਰਾ..... ਮੇਰੀਆਂ ਅੱਖਾਂ ਸਾਹਮਣੇ ਹਨੇਰਾ ਛਾਇਆ ਹੋਇਆ ਹੈ। ਕਾਫ਼ੀ ਦੇਰ ਮਗਰੋਂ ਉਠ ਕੇ ਦੁਖ ਦੇ ਭਾਰ ਨਾਲ ਪਾਗਲ ਜਿਹਾ ਹੋ ਕੇ ਭਾਨੂੰ ਦੀ ਆਪਣੇ ਪੁੱਤਰ ਵਲ ਲਿਖੀ ਚਿੱਠੀ ਕੱਢ ਕੇ ਪੜ੍ਹਨ ਲਗਾ।

ਬਿੱਟੂ!

ਉਦੇ! ਲੰਬੀ ਉਮਰ ਭੋਗਣ ਵਾਲੇ ਮੇਰੇ ਪੁੱਤਰ। ਤੈਨੂੰ ਮੈਂ ਕਿੰਜ ਸੰਬੋਧਨ ਕਰਾਂ? ਤਿੰਨ ਸਾਲ ਦੇ ਨਿੱਕੇ ਜਿਹੇ ਬਾਲ ਨੂੰ, ਜਿਸ ਗੱਲਾਂ ਕਰਨੀਆਂ ਵੀ ਨਹੀਂ ਸਿਖੀਆਂ, ਪੰਝੀ ਵਰ੍ਹਿਆਂ ਦਾ ਅਨੁਭਵੀ ਵਿਅਕਤੀ ਸਮਝ ਕੇ ਤੈਨੂੰ ਚਿੱਠੀ ਲਿਖ ਰਹੀ ਹਾਂ। ਮੇਰੀ ਸਮਝ ਵਿਚ ਕੁਝ ਨਹੀਂ ਆ ਰਿਹਾ ਕਿ ਤੈਨੂੰ ਕੀ ਲਿਖਾਂ ਤੇ ਕਿੰਜ ਲਿਖਾਂ। ਬਿੱਟੂ! ਇਸ ਅਖ਼ੀਰਲੀ ਘੜੀ ਵਿਚ ਮੈਂ ਤੈਨੂੰ ਕੁਝ ਆਖਣਾ ਚਾਹੁੰਦੀ ਹਾਂ। ਤੈਨੂੰ ਕਈ ਗੱਲਾਂ ਸਮਝਾਉਣਾ ਚਾਹੁੰਦੀ ਹਾਂ, ਆਪਣਾ ਦਿਲ ਖੋਲ੍ਹ ਕੇ ਤੇਰੇ ਸਾਹਮਣੇ ਰਖਣਾ ਚਾਹੁੰਦੀ ਹਾਂ। ਇਸ ਲਈ ਮੇਰਾ ਦਿਲ ਤੜਪ ਰਿਹਾ ਹੈ। ਹੁਣ ਮੈਂ ਤੇਰੇ ਕੋਲ ਹੀ ਤੇਰੇ ਪਲੰਘ ਉਤੇ ਬੈਠੀ ਹਾਂ। ਤੂੰ ਤਾਂ ਡੂੰਘੀ ਨੀਂਦ ਆਰਾਮ ਨਾਲ ਸੌਂ ਰਿਹਾ ਹੈਂ। ਵਿਚ ਵਿਚ ਤੇਰੇ ਚਿਹਰੇ ਉਤੇ ਦਿਸਣ ਵਾਲੀ ਮੁਸਕਾਰਹਟ, ਮੇਰੀ ਆਤਮਾ ਨੂੰ ਤੇਰੇ ਇਸ ਚਿਹਰੇ ਨੂੰ ਇਕ ਵਾਰੀ ਚੁੰਮਣ ਦੀ ਪ੍ਰੇਰਨਾ ਦੇ ਰਹੀ ਹੈ, ਪਰ ਹੁਣ ਮੈਂ ਇੰਜ ਨਹੀਂ

ਕਰ ਸਕਦੀ। ਤੇਰਾ ਮਨ ਬਹੁਤ ਹੀ ਨਾਜ਼ਕ ਹੈ। ਥੋੜ੍ਹੀ ਜਿਹੀ ਆਵਾਜ਼ ਸੁਣਨ ਤੇ ਤੇਰੀ ਨੀਂਦ ਖੁਲ੍ਹ ਜਾਂਦੀ ਹੈ। ਹੁਣ ਤੂੰ ਉਠੇਂਗਾ ਤਾਂ ਮੈਂ ਕੁਝ ਨਹੀਂ ਕਰ ਸਕਾਂਗੀ। ਤੂੰ ਕਰਨ ਵੀ ਨਹੀਂ ਦਏਂਗਾ।

ਬਿੱਟੂ। ਤੇਰੀ ਮਾਂ — ਹੁਣ — ਨਹੀਂ ਰਹੇਗੀ। ਤੂੰ ਉਠ ਕੇ ਰੋਏਂਗਾ। ਤੇਰਾ ਕੋਮਲ ਮਨ ਤੜਪੇਗਾ। ਸਭ ਦੇ ਚਿਹਰਿਆਂ 'ਚੋਂ ਆਪਣੀ ਮਾਂ ਦੀ ਮੂਰਤੀ ਨੂੰ ਭਾਲੇਂਗਾ। ਮਾਂ ਨੂੰ ਕਿਤੇ ਵੀ ਨਾਂ ਲਭ ਕੇ ਜਿਉਂ ਜਿਉਂ ਦਿਨ ਲੰਘਦੇ ਜਾਣਗੇ, ਤੇਰਾ ਕੋਮਲ ਹਿਰਦਾ ਮਾਂ ਨੂੰ ਪ੍ਰਾਪਤ ਕਰਨ ਲਈ ਤੜਪੇਗਾ। ਤੂੰ ਆਪਣੇ ਮਨ ਦਾ ਦੁਖ-ਦਰਦ ਮੂੰਹ ਖੋਲ੍ਹ ਕੇ ਕਿਸੇ ਸਾਹਮਣੇ ਪ੍ਰਗਟ ਨਹੀਂ ਕਰ ਸਕੇਂਗਾ। ਲਾਚਾਰ ਹੋ ਕੇ ਰੋਏਂਗਾ। ਮੈਨੂੰ ਪਤਾ ਹੈ, ਤੇਰੇ ਨਿੱਕੇ ਜਿਹੇ ਦਿਲ ਨੂੰ ਇਸ ਖ਼ਾਮੋਸ਼ ਪੀੜ ਨਾਲ ਬੇਚੈਨ ਕਰ ਰਹੀ ਹਾਂ। ਇਸ ਲਈ ਤੂੰ ਮੈਨੂੰ ਮਾਫ਼ ਕਰੇਂਗਾ, ਬਿੱਟੂ ? ਤੂੰ ਹੀ ਸੋਚ ਜੇ ਪੈਰ ਵਿਚ ਕੰਡਾ ਚੁਭ ਜਾਏ ਤਾਂ ਵਿਲਕ ਜਾਈਦਾ ਏ। ਜਿੰਨੀ ਸਾਵਧਾਨੀ ਨਾਲ ਅਸੀਂ ਜਿਸ ਸਰੀਰ ਦੀ ਰਖਿਆ ਕਰਦੇ ਹਾਂ ਉਸ ਦੀ ਪਰਵਾਹ ਕੀਤੇ ਬਿਨਾਂ ਆਪਣੇ ਹੱਥਾਂ ਨਾਲ ਅੱਗ ਲਗਾ ਕੇ ਸੜ ਜਾਣਾ, ਸਮੁੰਦਰ ਨੇੜੇ ਜਾ ਕੇ ਉਸ ਦੀਆਂ ਲਹਿਰਾਂ ਵਿਚ ਆਪਣੇ ਆਪ ਨੂੰ ਰੋੜ੍ਹ ਦੇਣਾ, ਆਪਣੇ ਹੱਥਾਂ ਨਾਲ ਗਲੇ ਵਿਚ ਫੰਦਾ ਪਾ ਕੇ ਸਵਾਸ ਛਡਣੇ ਅਤੇ ਆਪਣੇ ਜੀਵਨ ਨੂੰ ਆਪ ਘਿਰਣਾ ਦੀ ਭਾਵਨਾ ਨਾਲ ਤੱਕਣ ਲਈ ਕਾਰਨ ਬਹੁਤ ਬਲਵਾਨ ਹੋਣਾ ਚਾਹੀਦਾ ਹੈ। ਜੇਕਰ ਇਸ ਗੱਲ ਦੀ ਤੂੰ ਕਲਪਨਾ ਕਰ ਸਕੇਂਗਾ ਤਾਂ ਤੂੰ ਮੈਨੂੰ ਜ਼ਰੂਰ ਮਾਫ਼ ਕਰੇਂਗਾ, ਬਿੱਟੂ। ਤੂੰ ਮੈਨੂੰ ਮਾਫ਼ ਕਰੇਂਗਾ ?

ਜਿਸ ਪਲ ਮੈਨੂੰ ਪਤਾ ਲਗ ਗਿਆ ਕਿ ਤੂੰ ਮੇਰੀ ਕੁੱਖ ਵਿਚ ਪ੍ਰਵੇਸ਼ ਕੀਤਾ ਹੈ ਤਾਂ ਉਸ ਪਲ ਮੇਰੀ ਅਨੁਭੂਤੀ ਬਹੁਤ ਹੀ ਅਨੋਖੀ ਸੀ। ਮੈਨੂੰ ਮਾਂ ਬਣਾਉਣ ਵਾਲੇ ਤੂੰ ਚਿਰੰਜੀਵ ਏਂ ਪੁੱਤਰ। ਜਿਸ ਦਿਨ ਤੇਰਾ ਜਨਮ ਹੋਇਆ ਸੀ ਉਸ ਦਿਨ ਮੈਂ ਸਭ ਕੁਝ ਭੁਲ ਗਈ ਸਾਂ। ਤੂੰ ਅੱਖਾਂ ਖੋਲ੍ਹੀਆਂ ਵੀ ਨਹੀਂ ਸਨ ਕਿ ਤੈਨੂੰ ਛਾਤੀ ਨਾਲ ਲਗਾ ਕੇ ਮੇਰਾ ਮਨ ਅਨੰਦ ਨਾਲ ਨਿਹਾਲ ਹੋ ਗਿਆ। ਸੂਰਜ ਨਿਕਲਣ ਨਾਲ ਹੀ ਤੇਰਾ, ਉਦੇ ਹੋਇਆ। ਇਸੇ ਲਈ ਤੇਰਾ ਨਾਂ ਮੈਂ 'ਉਦੇ' ਰਖਿਆ। ਇਹੋ ਇਕ ਕੰਮ ਸੀ ਜਿਹੜਾ ਮੈਂ ਜੀਵਨ ਵਿਚ ਸੁਤੰਤਰ ਹੋ ਕੇ ਕਰ ਸਕੀ ਹਾਂ। ਇਸ ਦਾ ਕਾਰਨ ਵੀ ਹੈ ਜੇਕਰ ਕਿਸੇ ਵਿਅਕਤੀ ਨੂੰ ਕੋਈ ਕੰਮ ਕਰਨ ਤੋਂ ਰੋਕਣ ਵਾਲਾ ਕੋਈ ਨਹੀਂ ਤਾਂ ਉਸ ਦੇ ਦੋ ਅਰਥ ਹੋ ਸਕਦੇ ਹਨ — ਜਾਂ ਤਾਂ ਉਹ ਕੰਮ ਦੂਜੇ ਵਿਅਕਤੀਆਂ ਨੂੰ ਪੂਰੀ ਤਰ੍ਹਾਂ ਪ੍ਰਵਾਨ ਹੈ ਤੇ ਜਾਂ ਫਿਰ ਵਿਸ਼ੇ ਵਿਚ ਉਸ ਦੀ ਕੋਈ ਰੁਚੀ ਨਹੀਂ ਹੈ। ਤੇਰੇ ਨਾਮਕਰਨ ਦੇ ਵਿਸ਼ੇ ਵਿਚ ਗੱਲ ਕੀ ਸੀ, ਇਸ ਬਾਰੇ ਤੂੰ ਆਪ ਹੀ ਸੋਚ।

ਤੇਰੇ ਉਤੇ ਮੈਨੂੰ ਬਹੁਤ ਆਸ਼ਾ ਸੀ। ਮੈਂ ਸੋਚਦੀ ਸਾਂ ਕਿ ਮੇਰੇ ਆਨੰਦ ਭਵਨ ਦੀ ਤੂੰ ਨੀਂਹ ਬਣ ਜਾਏਂਗਾ, ਇਸ ਹਨੇਰੇ ਵਿਚ ਮੈਨੂੰ ਰੌਸ਼ਨੀ ਦਿਖਾਏਂਗਾ, ਆਪਣੇ ਨਿੱਕੇ

ਹੱਥਾਂ ਨਾਲ ਮੇਰੇ ਅੱਥਰੂ ਪੂੰਝੇਂਗਾ — ਅਤੇ — ਜੇਕਰ ਮੈਂ ਜੀਉਂਦੀ ਰਹਿੰਦੀ ਤਾਂ ਹੋਰ ਵੀ ਮੇਰੀਆਂ ਕਈ ਉਮੀਦਾਂ ਪੂਰੀਆਂ ਹੋ ਜਾਂਦੀਆਂ। ਪਰ ਬਿੱਟੂ। ਬਦਕਿਸਮਤੀ ਨਾਲ ਮੈਂ ਜੀ ਨਹੀਂ ਰਹੀ। ਇਸ ਗੱਲ ਦੀ ਹੁਣ ਮੈਨੂੰ ਚਿੰਤਾ ਨਹੀਂ। ਮੇਰੀ ਚਿੰਤਾ, ਮੇਰਾ ਦੁਖ, ਮੇਰਾ ਅਭਿਮਾਨ, ਮੇਰਾ ਜੋਸ਼ — ਸਭ ਭੂਤ ਵਿਚ ਸਮਾ ਗਏ ਹਨ।

ਇਨ੍ਹਾਂ ਅਖ਼ੀਰਲੀਆਂ ਘੜੀਆਂ ਵਿਚ ਮੇਰੇ ਅੰਦਰ ਇਕ ਕਾਮਨਾ ਬਾਕੀ ਹੈ। ਜਿਸ ਨੂੰ ਮੈਂ ਤੈਨੂੰ ਦਸ ਦਿੰਦੀ ਹਾਂ। ਇਸ ਕਾਮਨਾ ਨੂੰ ਤੂੰ ਹੀ ਪੂਰਾ ਕਰ ਸਕੇਂਗਾ। ਤੂੰ ਵਡੇ ਹੋ ਕੇ ਜੀਵਨ ਵਿਚ ਉੱਨਤੀ ਕਰਨੀ ਹੈ ਤੇ ਪ੍ਰਸਿਧੀ ਪ੍ਰਾਪਤ ਕਰਨੀ ਹੈ। ਤੈਨੂੰ ਆਦਰਸ਼ ਵਿਅਕਤੀ ਬਣਨਾ ਚਾਹੀਦਾ ਹੈ। ਮਰਦ ਸਮਾਜ ਵਿਚ ਇਸ ਹਨੇਰੇ ਵਿਚ ਤੈਨੂੰ ਹੀਰੇ ਵਾਂਗ ਚਮਕਣਾ ਚਾਹੀਦਾ ਹੈ। ਅਨਿਆਏ ਨਾਲ ਘਿਰਣਾ ਕਰਨ ਵਾਲੀ, ਅਤਿਆਚਾਰ ਨੂੰ ਵੇਖ ਕੇ ਭੜਕਾਉਣ ਵਾਲੀ ਪਰ ਹੋਛੇਪਨ ਦੇ ਸਾਹਮਣੇ ਸ਼ਰਮਸਾਰ ਹੋਣ ਵਾਲੀ ਪਵਿੱਤਰਤਾ ਤੇਰੀ ਸ਼ਖ਼ਸੀਅਤ ਵਿਚ ਹੋਣੀ ਚਾਹੀਦੀ ਹੈ। ਉਹ ਦਿਨ ਆਉਣਾ ਚਾਹੀਦਾ ਹੈ ਅਤੇ ਤੈਨੂੰ ਉਸ ਨੂੰ ਆਪਣੇ ਯਤਨਾਂ ਨਾਲ ਪ੍ਰਾਪਤ ਕਰਨਾ ਚਾਹੀਦਾ ਹੈ। ਸੁਣਿਆ ਈ ਬਿੱਟੂ। ਤੂੰ ਸ਼ਾਇਦ ਸਮਝੇਂਗਾ ਕਿ ਇਹ ਬੜੀ ਮਾਮੂਲੀ ਜਿਹੀ ਗੱਲ ਹੈ ? ਮਾਮਾ ਜੀ ਦੇ ਪਾਲਣ ਪੋਸਣ ਵਿਚ ਤੂੰ ਹੁਣ ਤਕ ਇਹੋ ਜਿਹੀ ਯੋਗਤਾ ਪ੍ਰਾਪਤ ਕੀਤੀ ਹੋਏਗੀ, ਮੈਂ ਠੀਕ ਆਖ ਰਹੀ ਹਾਂ ਨਾਂ ?

ਸਭ ਤੋਂ ਵਧ ਕੇ ਇਕ ਗੱਲ ਹੋਰ ਹੈ ਜਿਹੜੀ ਤੈਨੂੰ ਸਮਝ ਲੈਣੀ ਚਾਹੀਦੀ ਹੈ। ਇਸ ਵਿਸ਼ਾਲ ਸੰਸਾਰ ਦਾ ਕਰਤਾ ਧਰਤਾ ਚਾਹੇ ਭਗਵਾਨ ਹੋਏ ਜਾਂ ਕੋਈ ਹੋਰ ਸ਼ਕਤੀ ਹੋਵੇ ਜਾਂ ਕੋਈ ਵੀ — ਕੁਦਰਤ ਦੇ ਸਭ ਜੀਵ ਬਰਾਬਰ ਹਨ। ਹਾਥੀ ਬਹੁਤ ਵੱਡਾ ਹੈ ਤੇ ਕੀੜੀ ਬਹੁਤ ਹੀ ਛੋਟੀ, ਪਰ ਹਰੇਕ ਦੀ ਆਪਣੀ ਵਿਸ਼ੇਸ਼ ਸ਼ਖਸੀਅਤ ਹੈ, ਆਪਣਾ ਮਹੱਤਵ ਹੈ। ਕੀੜੀ ਤੁਛ ਨਹੀਂ ਤੇ ਹਾਥੀ ਕੋਈ ਖ਼ਾਸ ਉੱਚਤਮ ਨਹੀਂ। ਇਸ ਗੱਲ ਨੂੰ ਤੈਨੂੰ ਮੰਨਣਾ ਹੀ ਪਏਗਾ।

ਮਨੁੱਖ ਸਭ ਤੋਂ ਉਚ ਕੋਟੀ ਦਾ ਜੀਵ ਹੈ। ਉਹ ਸੋਚ ਸਕਦਾ ਹੈ, ਸਮਝ ਸਕਦਾ ਹੈ ਅਤੇ ਇਸ ਅਨੁਸਾਰ ਕਰਮ ਚਲਾ ਸਕਦਾ ਹੈ। ਇਹ ਵਿਸ਼ੇਸ਼ਤਾਈ ਪੰਛੀ ਪੰਖੇਰੂਆਂ ਤੇ ਹੋਰ ਛੋਟੇ ਛੋਟੇ ਜੀਵਾਂ ਵਿਚ ਨਹੀਂ ਹੈ। ਇਸ ਲਈ ਮਨੁੱਖ ਨੇ ਆਪਣੀ ਮਾਨਵਤਾ ਬਣਾ ਕੇ ਰਖਣੀ ਹੈ। ਆਪਣੀਆਂ ਹੋਰ ਵਿਸ਼ੇਸ਼ਤਾਈਆਂ ਦੀ ਰਖਿਆ ਕਰਨੀ ਚਾਹੀਦੀ ਹੈ। ਜਾਨਵਰਾਂ ਨੂੰ ਦੇਖੋ, ਮਾਂ ਆਪਣੇ ਖਾਣੇ ਲਈ ਆਪਣੇ ਬੱਚੇ ਨਾਲ ਝਗੜਾ ਕਰਦੀ ਹੈ। ਮਾਂ ਨਾਲ ਉਸ ਦੀ ਸੰਤਾਨ ਸੰਗਤ ਦਾ ਸੁਖ ਪਾਉਂਦੀ ਹੈ। ਇਸ ਵਿਚ ਉਨ੍ਹਾਂ ਦਾ ਕੋਈ ਦੋਸ਼ ਨਹੀਂ। ਉਨ੍ਹਾਂ ਨੂੰ ਭਗਵਾਨ ਨੇ ਇਸ ਗੱਲ ਲਈ ਬੁੱਧੀ ਨਹੀਂ ਦਿਤੀ। ਪਰ ਜਿਹੜਾ ਮਨੁੱਖ ਸਭ ਕੁਝ ਜਾਣਦਾ ਹੈ, ਜੇ ਉਹ ਅਧਿਕਾਰਾਂ ਦਾ ਪੁਜਾਰੀ ਬਣ ਕੇ ਅਨਿਆਏ ਅਤੇ ਅਤਿਆਚਾਰਾਂ ਦਾ ਪੈਰੋਕਾਰ ਬਣ ਜਾਏ ਤੇ ਹੋਛੇਪਨ ਉਤੇ ਉਤਰ

ਆਏ ਤਾਂ ਉਹ ਵੀ ਪਸ਼ੂ ਦੇ ਬਰਾਬਰ ਹੋ ਜਾਂਦਾ ਹੈ। ਤੂੰ ਮਨੁੱਖ ਦਾ ਜਨਮ ਲਿਆ ਹੈ। ਮਨੁੱਖ ਦੀ ਹੈਸੀਅਤ ਨਾਲ ਤੈਨੂੰ ਜੀਊਣਾ ਹੈ ਅਤੇ ਮਨੁੱਖ ਦੇ ਰੂਪ ਵਿਚ ਹੀ ਤੂੰ ਮਰਨਾ ਹੈ।

ਜਦ ਤੇਰੀ ਸ਼ਖ਼ਸੀਅਤ ਇੰਨੀ ਦ੍ਰਿੜ੍ਹ ਅਤੇ ਆਦਰਸ਼ਪੂਰਨ ਬਣ ਜਾਏ ਤਾਂ ਤੂੰ ਹੋਰਨਾਂ ਦੀ ਸ਼ਖ਼ਸੀਅਤ ਦਾ ਮਹੱਤਵ ਸਮਝ ਸਕੇਂਗਾ ਤੇ ਉਨ੍ਹਾਂ ਦਾ ਆਦਰ ਵੀ ਕਰ ਸਕੇਂਗਾ।

ਮੇਰੇ ਬਾਰੇ ਮਾਮਾ ਜੀ ਨੇ ਤੈਨੂੰ ਕਿੰਨਾ ਕੁਝ ਆਖਿਆ ਹੋਏਗਾ। ਮੈਂ ਵਰਤਮਾਨ ਸਮਾਜਕ ਜੀਵਨ ਦੇ ਯੋਗ ਨਹੀਂ। ਮਰਦਾਂ ਦੇ ਨਾਜਾਇਜ਼ ਅਧਿਕਾਰਾਂ ਦੀ ਇੱਛਾ ਸਾਹਮਣੇ ਮੈਂ ਸਿਰ ਨਹੀਂ ਝੁਕਾ ਸਕਦੀ। ਇਸਤ੍ਰੀ ਜੀਵਨ ਦੀ ਤੁਛਤਾ ਨੂੰ ਮੈਂ ਪ੍ਰਵਾਨ ਨਹੀਂ ਕਰ ਸਕਦੀ। ਇਸ ਲਈ ਮੈਂ ਵਖਰਿਆਂ ਹੋ ਰਹੀ ਹਾਂ।

ਫਿਰ ਕਦੀ......ਕਈ ਪੀੜ੍ਹੀਆਂ ਮਗਰੋਂ ਜਦ ਇਸਤ੍ਰੀ ਨੂੰ ਮਰਦ ਦਾ ਆਦਰ ਮਿਲੇਗਾ, ਜਦ ਮੀਆਂ ਬੀਵੀ ਵਿਚ ਪਿਆਰ ਦੀ ਭਾਵਨਾ ਉਤਪੰਨ ਹੋਏਗੀ, ਜਦ ਇਨ੍ਹਾਂ ਲੋਕਾਂ ਦੀ ਅਧਿਕਾਰਾਂ ਦੀ ਹਿਰਸ ਮਿਟ ਜਾਏਗੀ, ਜਦ ਰੂੜੀਵਾਦੀ ਲਹੂ ਦਾ ਅੰਤਮ ਕਤਰਾ ਵੀ ਸੁਕ ਕੇ ਵਾਯੂ ਮੰਡਲ ਵਿਚ ਸਮਾ ਜਾਏਗਾ, ਜਦ ਆਪਣੇ-ਪਰਾਏ ਅਤੇ ਨਿੱਕੇ-ਵੱਡੇ ਦੀ ਭਾਵਨਾ ਮਿਟ ਜਾਏਗੀ, ਜਦ ਹਰ ਇਕ ਘਰ ਵਿਚ ਸ਼ਾਂਤੀ ਆ ਜਾਏਗੀ ਤੇ ਹਰੇਕ ਇਸਤ੍ਰੀ ਦਾ ਮਨ ਖ਼ੁਸ਼ੀ ਦਾ ਭਵਨ ਬਣ ਜਾਏਗਾ ਅਤੇ ਜਦ ਮਨੁੱਖ ਮਨੁੱਖ ਬਣ ਕੇ ਜੀ ਸਕੇਂਗਾ — ਤਦ ਫਿਰ ਮੈਂ ਇਸਤ੍ਰੀ ਦੇ ਰੂਪ ਵਿਚ ਜਨਮ ਲੈਣਾ ਚਾਹੁੰਦੀ ਹਾਂ। ਇਹ ਸਭ ਕੁਝ ਪ੍ਰਾਪਤ ਕਰਨ ਲਈ ਤੇਰੇ ਵਰਗੇ ਲੱਖਾਂ ਲਾਲਾਂ ਨੂੰ ਯਤਨ ਕਰਨੇ ਪੈਣਗੇ, ਲੋੜ ਪਈ ਤਾਂ ਖ਼ੁਸ਼ੀ ਖ਼ੁਸ਼ੀ ਸਵਾਸ ਵੀ ਨਿਛਾਵਰ ਕਰਨੇ ਪੈਣਗੇ।

ਬਿੱਟੂ! ਜੀਵਨ ਦਾ ਆਸ਼ਾ ਆਨੰਦ ਦਾ ਅਨੁਭਵ ਕਰਨਾ ਹੈ। ਆਪਣੇ ਆਪ ਨੂੰ ਇਸ ਪ੍ਰਕਾਰ ਤਬਾਹ ਨਹੀਂ ਕਰਨਾ। ਪਰ ਜੀਵਨ ਵਿਚ ਆਨੰਦ ਪ੍ਰਾਪਤ ਕਰਨ ਲਈ ਕੇਵਲ ਜੀਵਤ ਰਹਿਣਾ ਹੀ ਕਾਫ਼ੀ ਨਹੀਂ। ਇਸ ਸਰੀਰ ਨੂੰ ਚਲਾਉਣ ਵਾਲੇ ਦਿਲ ਨੂੰ ਕਮਜ਼ੋਰ ਨਹੀਂ ਹੋਣ ਦੇਣਾ ਚਾਹੀਦਾ। ਕੋਈ ਇਕ ਪੁਰਜ਼ਾ ਖ਼ਰਾਬ ਹੋ ਗਿਆ ਤਾਂ ਸਾਰੀ ਮਸ਼ੀਨ ਬੰਦ ਹੋ ਜਾਏਗੀ।

ਇਕ ਗੱਲ ਮੈਂ ਦਸਦੀ ਹਾਂ ਜਿਸ ਤੋਂ ਤੂੰ ਆਪਣੀ ਮਾਂ ਦੇ ਸੁਭਾ ਨੂੰ ਸਮਝ ਸਕੇਂਗਾ। ਜਦ ਮੈਂ ਛੋਟੀ ਸਾਂ ਤਾਂ ਮੇਰੀ ਮਾਂ ਨੇ ਮੇਰੀ ਗੁੱਤ ਕਰਨ ਲਈ ਸੋਨੇ ਦੀਆਂ ਪਰਾਂਦੀਆਂ ਲਿਆ ਕੇ ਬਾਰੀ ਵਿਚ ਰਖੀਆਂ ਸਨ। ਇੰਨੇ ਵਿਚ ਮੇਰੀ ਛੋਟੀ ਭੈਣ ਦਾ ਰੋਣਾ ਸੁਣ ਕੇ ਉਸ ਨੂੰ ਦੁੱਧ ਪਿਆਉਣ ਲਈ ਮਾਂ ਚਲੀ ਗਈ। ਮੈਂ ਖੁਲ੍ਹੇ ਵਾਲਾਂ ਨਾਲ ਉਂਜੇ ਹੀ ਖੇਡਣ ਬਾਹਰ ਚਲੀ ਗਈ। ਫਿਰ ਪਰਾਂਦੀਆਂ ਦੀ ਗੱਲ ਚੇਤੇ ਆਈ। ਬਾਰੀ ਵਿਚ ਤਕਿਆ ਤਾਂ ਉਥੇ ਪਰਾਂਦੀਆਂ ਨਹੀਂ ਸਨ। ਮਾਂ ਦਾ ਦਿਲ ਧੜਕਣ ਲਗਾ। ਉਹ ਗਈ। ਪਿਤਾ ਜੀ ਨੂੰ ਜਦ ਸਾਰੀ ਗੱਲ ਪਤਾ ਲਗੀ ਤਾਂ ਉਹ ਹਸ ਕੇ ਚੁੱਪ ਹੋ ਗਏ। ਮਾਂ ਕੋਲੋਂ ਮੁੜ

ਕੇ ਫਿਰ ਇਹੋ ਜਿਹੀ ਲਾਪਰਵਾਹੀ ਕਦੀ ਨਹੀਂ ਹੋਈ। ਇਸ ਤਰ੍ਹਾਂ ਦੇ ਪਿਆਰ ਨਾਲ ਪਲੀ ਹੋਈ ਮੈਂ ਨਵੇਂ ਜੀਵਨ ਵਿਚ ਪ੍ਰਵੇਸ਼ ਕਰ ਕੇ ਚਾਰ ਸਾਲ ਤਕ ਜੀਵਤ ਰਹਿ ਸਕੀ। ਦੁਖ-ਦਰਦ, ਅੱਥਰੂ, ਡਰ, ਨਿਰਾਸ਼ਾ, ਵੈਰਾਗ ਅਤੇ ਕਈ ਪ੍ਰਕਾਰ ਦੇ ਕੱਸ਼ਟ ਹੋਣ ਤੇ ਵੀ ਹੁਣ ਤਕ ਸਾਹ ਲੈ ਰਹੀ ਹਾਂ।

ਮੈਂ ਨਹੀਂ ਹਾਂ, ਇਸ ਗੱਲ ਦੀ ਚਿੰਤਾ ਤੂੰ ਨਾ ਕਰ, ਕਿਸੇ ਹੋਰ ਇਸਤ੍ਰੀ ਨੂੰ ਜੀਉਣ ਵਿਚ ਸਹਾਇਤਾ ਕਰ। ਮੇਰੇ ਰੋਣ ਦੀ ਪ੍ਰਵਾਹ ਨਾ ਕਰ। ਕਿਸੇ ਹੋਰ ਵਿਅਕਤੀ ਨੂੰ ਰਵਾਣ ਵਾਲਾ ਨਾ ਬਣੀਂ। ਸਾਰਾ ਜੀਵਨ ਮੈਂ ਬੰਧਨ ਵਿਚ ਜਕੜੀ ਰਹੀ। ਇਸ ਗੱਲ ਦਾ ਤੂੰ ਕ੍ਰੋਧ ਨਾ ਕਰੀਂ। ਕਿਸੇ ਦੂਜੇ ਵਿਅਕਤੀ ਦੀ ਸੁਤੰਤਰਤਾ ਨਾ ਖੋਹੀਂ। ਜੀਵਨ ਬਾਰੇ ਸੋਚ ਕੇ ਸ਼ਰਮਸਾਰ ਨਾ ਹੋਈਂ। ਕਿਸੇ ਹੋਰ ਦੇ ਜੀਵਨ ਨੂੰ ਉਜੜਨ ਨਾ ਦਈਂ। ਤਦੇ ਤੂੰ ਮਨੁੱਖ ਅਖਵਾਉਣ ਯੋਗ ਬਣੇਂਗਾ।

ਅੱਜ ਦੀ ਇਸਤ੍ਰੀ ਜਿਸ ਨਿਆਂ ਤੋਂ ਵਾਂਜਿਆਂ ਹੈ, ਉਸ ਨੂੰ ਪ੍ਰਾਪਤ ਕਰਨ ਦਾ ਮੌਕਾ ਅਗੋਂ ਦੀ ਇਸਤ੍ਰੀ ਨੂੰ ਦਈਂ। ਅਜ ਦੀ ਪਗਡੰਡੀ ਨੂੰ ਤੂੰ ਭਵਿੱਖ ਦਾ ਰਾਜਪੱਥ ਬਣਾਈਂ। ਤਦੇ ਤੂੰ ਸੁਧਾਰਕ ਅਖਵਾ ਸਕੇਂਗਾ।

ਬੇਟਾ ਬਿੱਟੂ ! ਮੈਂ ਆਪਣੇ ਮਨ ਦੀਆਂ ਸਾਰੀਆਂ ਗੱਲਾਂ ਤੈਨੂੰ ਦਸ ਦਿਤੀਆਂ ਹਨ। ਹੁਣ ਮੈਂ ਸਮਾਪਤ ਕਰਦੀ ਹਾਂ। ਬਿੱਟੂ ! ਅੱਜ ਤੈਨੂੰ ਡੂੰਘੀ ਨੀਂਦ ਕਿਉਂ ਆਈ ਹੈ, ਮੇਰੇ ਕਿਸੇ ਸਾਹਿਸ ਨੂੰ ਤੂੰ ਵੀ ਸਵੀਕਾਰ ਕਰਦਾ ਏਂ। ਉਫ਼ੋ। ਤੈਨੂੰ ਛੱਡ ਕੇ ਜਾਣ ਲਈ ਮੇਰਾ ਮਨ ਮੇਰਾ ਸਾਥ ਨਹੀਂ ਦੇ ਰਿਹਾ। ਪਰ ਹੋਰ ਕੋਈ ਚਾਰਾ ਵੀ ਤਾਂ ਨਹੀਂ, ਬੇਟਾ......ਮੈਨੂੰ ਜਾਣ ਦੇ......ਤੂੰ ਆਪਣੇ ਮਾਮਾ ਜੀ ਕੋਲ ਖ਼ੁਸ਼ੀ ਨਾਲ ਰਹੀਂ......ਤੇ ਫਿਰ

ਮੇਰੇ ਪਿਆਰੇ ਬੇਟੇ......ਤੈਨੂੰ ਮੈਂ ਅਸ਼ੀਰਵਾਦ ਦਿੰਦੀ ਹਾਂ। ਮਾਂ ਦੀ ਹੈਸੀਅਤ ਵਿਚ ਤੈਨੂੰ ਇਕ ਆਦੇਸ਼ ਦੇ ਰਹੀ ਹਾਂ......ਤੂੰ ਆਪਣੇ ਜੀਵਨ ਦਾਤਾ ਪਿਤਾ ਜੀ ਨਾਲ ਕਦੇ ਵੀ ਬੁਰਾ ਨਾ ਕਰੀਂ। ਤੂੰ ਮੇਰੀ ਗੱਲ ਮੰਨੇਂਗਾ, ਇਹ ਮੈਨੂੰ ਪਤਾ ਹੈ।

ਪਿਆਰ ਸਹਿਤ,

ਤੇਰੀ ਮਾਂ

ਮੈਂ ਆਪਣੇ ਆਪ ਨੂੰ ਸੰਭਾਲ ਨਾ ਸਕਿਆ। ਦੁਖ ਦੀ ਪੀੜ ਨਾਲ ਜੀਜਾ ਜੀ ਉਤੇ ਚਿੱਠੀ ਸੁਟਦੇ ਹੋਇਆਂ ਮੈਂ ਆਖਿਆ, ਲਓ, ਇਹ ਚਿੱਠੀ ਪੜ੍ਹ ਲਓ। ਭਾਨੂੰ ਨੇ ਆਪਣੇ ਪੁੱਤਰ ਦੇ ਨਾਂ ਲਿਖੀ ਹੈ।'' ਕੰਬਦੇ ਹੋਏ ਹੱਥਾਂ ਨਾਲ ਉਸ ਚਿੱਠੀ ਖੋਲ੍ਹ ਕੇ ਪੜ੍ਹ ਲਈ ਤੇ ਸਿਰ ਨੀਵਾਂ ਪਾ ਲਿਆ।

ਬਿੱਟੂ ਨਾਲ ਉਸ ਚਿੱਠੀ ਨੂੰ ਵੀ ਮੈਂ ਭੂਮੀ ਮਾਂ ਦੀ ਕੁੱਖ ਵਿਚ ਜਜ਼ਬ ਕਰ ਦਿਤਾ।

ਤਾਂ ਫਿਰ ਭਾਨੂੰ ਨੇ ਤਾਸ਼ ਦੇ ਹੀ ਮਹਿਲ ਬਣਾਏ ਸਨ। ਮਨੁੱਖ ਨੂੰ ਹੀ ਮਨੁੱਖ ਦਾ ਅਸਲੀ ਮੁੱਲ ਸਮਝਾਉਣ ਵਿਚ ਉਸ ਗ਼ਲਤੀ ਕੀਤੀ ਸੀ ? ਪੜ੍ਹਾਈ ਦੇ ਮਾਮਲੇ ਵਿਚ

ਆਪਣੀ ਆਸ਼ਾ, ਕਾਮਨਾਵਾਂ ਉਹ ਸਾਕਾਰ ਨਾ ਕਰ ਸਕਣ ਤੇ ਪੜ੍ਹਾਈ ਨੂੰ ਜੀਵਨ ਦਾ ਇਕ ਅੰਗ ਸਮਝ ਕੇ ਅਸਲੀ ਜੀਵਨ ਵਿਚ ਫਿਰ ਇਨ੍ਹਾਂ ਹੀ ਆਸ਼ਾਵਾਂ ਨੂੰ ਪਰਤੱਖ ਰੂਪ ਦੇਣ ਲਈ ਉਸ ਜਿਹੜੇ ਯਤਨ ਕੀਤੇ ਸਨ, ਕੀ ਉਹ ਗ਼ਲਤ ਸਨ ? ਪਤਨੀ ਦੇ ਰੂਪ ਵਿਚ ਆਪਣੇ ਲਈ ਇਕ ਮਹੱਤਵਪੂਰਨ ਸਥਾਨ ਬਣਾ ਲੈਣ ਦਾ ਜਿਹੜਾ ਯਤਨ ਕੀਤਾ ਸੀ ਕੀ ਉਸ ਵਿਚ ਕੋਈ ਭੈੜੀ ਨੀਯਤ ਸੀ ? ਇਸਤ੍ਰੀ ਅਤੇ ਮਾਂ ਦੇ ਰੂਪ ਵਿਚ ਸਵੱਛ ਆਦਰਸ਼ ਪੇਸ਼ ਕਰ ਕੇ ਆਪਣੇ ਪੁੱਤਰ ਨੂੰ ਆਪਣੇ ਹੱਥਾਂ ਨਾਲ ਪਾਲ ਪੋਸ ਕੇ ਅਤੇ ਉਸ ਨੂੰ ਇਕ ਯੋਗ ਵਿਅਕਤੀ ਬਣਾਉਣ ਦੇ ਯਤਨ ਵਿਚ ਕੀ ਉਸ ਕੋਈ ਕਾਹਲੀ ਕੀਤੀ ਸੀ ?

ਬਹੁਤ ਸੋਚਣ ਤੇ ਵੀ ਇਨ੍ਹਾਂ ਵਿਚੋਂ ਕੋਈ ਵੀ ਗੱਲ ਸੱਚ ਨਹੀਂ ਦਿਸ ਰਹੀ ਹੈ। ਤਾਂ ਫਿਰ ਭਾਨੂੰ ਨੂੰ ਜੀਵਨ ਵਿਚ ਕਿਉਂ ਹਾਰ ਹੀ ਹਾਰ ਦਾ ਸਾਹਮਣਾ ਕਰਨਾ ਪਿਆ ? ਜੀਵਨ ਦੇ ਕਦਮ ਕਦਮ ਤੇ ਦੁਖ ਦਾ ਹੀ ਟਾਕਰਾ ਕਿਉਂ ਹੋਇਆ ? ਭਾਨੂੰ ਨੇ ਜਿਹੜੇ ਵੀ ਮਹਿਲ ਬਣਾਏ ਉਹ ਸਭ ਵੇਖਣ ਵਿਚ ਸੁੰਦਰ ਹੁੰਦੇ ਹੋਏ ਵੀ ਅਸਲੀ ਅਨੁਭਵ ਵਿਚ ਕੇਵਲ ਤਾਸ਼ ਦੇ ਮਹਿਲ ਹੀ ਕਿਉਂ ਬਣੇ ? ਉਸ ਨੂੰ ਮੰਦੇ ਭਾਗਾਂ, ਨਸੀਬਾਂ ਜਾਂ ਕਰਮਾਂ ਦਾ ਫਲ ਸਮਝ ਕੇ ਸੰਤੁਸ਼ਟ ਹੋਣ ਦੀ ਕਿਉਂ ਲੋੜ ਪਈ।

ਕਾਰਨ ਪਤਾ ਲਗ ਗਿਆ ਹੈ। ਭਾਨੂੰ ਨੇ ਭਾਰਤ ਵਿਚ ਇਸਤ੍ਰੀ ਦਾ ਜਨਮ ਜੋ ਲਿਆ ਸੀ।

# ਨੈਸ਼ਨਲ ਬੁੱਕ ਟਰੱਸਟ ਵਲੋਂ ਪ੍ਰਕਾਸ਼ਿਤ

## ਕੁਝ ਪੰਜਾਬੀ ਪੁਸਤਕਾਂ

### "ਭਾਰਤ-ਦੇਸ ਅਤੇ ਲੋਕ" ਲੜੀ

| | | |
|---|---|---|
| 1. | **ਸ਼ਿੰਗਾਰ ਰੁੱਖ** | |
| | ਡਾ: ਐਮ. ਐਸ. ਰੰਧਾਵਾ | 6.50 |
| 2. | **ਭੂਮੀ ਤੇ ਮਿੱਟੀ** | |
| | ਡਾ: ਐਸ. ਪੀ. ਰਾਏ ਚੌਧਰੀ | 6.50 |
| 3. | **ਸਬਜ਼ੀਆਂ** | |
| | ਡਾਕਟਰ ਬੀ. ਚੌਧਰੀ | 6.50 |
| 4. | **ਪਾਲਤੂ ਪਸ਼ੂ** | |
| | ਹਰਬੰਸ ਸਿੰਘ | 4.25 |

### ਰਾਸ਼ਟਰੀ ਜੀਵਨੀਆਂ ਦੀ ਲੜੀ

| | | |
|---|---|---|
| 5. | **ਗੁਰੂ ਨਾਨਕ ਦੇਵ** | |
| | ਡਾਕਟਰ ਗੋਪਾਲ ਸਿੰਘ | 2.00 |
| 6. | **ਗੁਰੂ ਗੋਬਿੰਦ ਸਿੰਘ** | |
| | ਡਾਕਟਰ ਗੋਪਾਲ ਸਿੰਘ | 2.00 |
| 7. | **ਅਕਬਰ** | |
| | ਲਾਰੰਸ ਬਿਲਨੀਅਨ | 2.50 |
| 8. | **ਕਬੀਰ** | |
| | ਡਾਕਟਰ ਪਾਰਸਨਾਥ ਤਿਵਾੜੀ | 2.00 |
| 9. | **ਮਿਰਜ਼ਾ ਗ਼ਾਲਿਬ** | |
| | ਮਾਲਿਕ ਰਾਮ | 2.00 |
| 10. | **ਪੰਡਤ ਵਿਸ਼ਨੂੰ ਦਿਗੰਬਰ** | |
| | ਵੀ. ਆਰ. ਆਠਵਲੇ | 1.75 |
| 11. | **ਅਮੀਰ ਖ਼ੁਸਰੋ** | |
| | ਸੱਯਦ ਗ਼ੁਲਾਮ ਸਮਨਾਨੀ | 1.75 |
| 12. | **ਸੂਰਦਾਸ** | |
| | ਡਾਕਟਰ ਬ੍ਰਜੇਸ਼ਵਰ | |